MACCEY MADINE DI GOSHT (*Punjabi*)
*edited by*

Dr. KULWANT SINGH M.A., Ph.D.
Khalsa College, Amritsar

ISBN 81-7380-143-6

1988
ਪਹਿਲੀ ਵਾਰ : 1100
1995
ਦੂਜੀ ਵਾਰ : 550
ਮੁੱਲ : 80-00

ਡਾ. ਹਰਬੀਰ ਸਿੰਘ ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ
ਪ੍ਰਕਾਸ਼ਿਤ ਅਤੇ ਮੈ/ਸ. ਫੈਰੀ ਪ੍ਰਿੰਟਰਜ਼, ਪਟਿਆਲਾ ਦੁਆਰਾ ਮੁਦ੍ਰਿਤ ।

# ਮੱਕੇ ਮਦੀਨੇ ਦੀ ਗੋਸ਼ਟਿ

ਸੰਪਾਦਕ
ਕੁਲਵੰਤ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

## ਦੋ ਸ਼ਬਦ

(ਪਹਿਲਾ ਸੰਸਕਰਣ)

ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਦੇ ਬਹੁਪੱਖੀ ਉੱਦੇਸ਼ਾਂ ਵਿੱਚੋਂ ਮੁੱਖ ਮੰਤਵ ਪੰਜਾਬੀ ਭਾਸ਼ਾ ਅਤੇ ਸਾਹਿੱਤ ਦੀ ਉੱਨਤੀ ਸੀ। ਇਸ ਦੀ ਪੂਰਤੀ ਲਈ ਬਣਾਈਆਂ ਗਈਆਂ ਵੱਖ ਵੱਖ ਯੋਜਨਾਵਾਂ ਅਧੀਨ ਪੁਰਾਣੇ ਹੱਥ-ਲਿਖਤ ਖਰੜਿਆਂ ਨੂੰ ਸੰਪਾਦਿਤ ਕਰਵਾ ਕੇ ਪ੍ਰਕਾਸ਼ਿਤ ਕਰਨਾ ਇਸ ਦਾ ਇਕ ਪ੍ਰਮੁਖ ਪ੍ਰਯੋਜਨ ਹੈ।

ਹੱਥਲੀ ਪੁਸਤਕ 'ਮੱਕੇ ਮਦੀਨੇ ਦੀ ਗੋਸ਼ਟਿ' ਇਸੇ ਉੱਦੇਸ਼ ਨੂੰ ਸਨਮੁਖ ਰਖ ਕੇ ਸੰਪਾਦਿਤ ਕਰਵਾਈ ਗਈ ਹੈ। ਅਧਿਆਤਮਿਕ ਅਤੇ ਦਾਰਸ਼ਨਿਕ ਮਸਲਿਆਂ ਨੂੰ ਸਪੱਸ਼ਟ ਕਰਨ ਲਈ ਆਮ ਤੌਰ ਤੇ 'ਗੋਸ਼ਟਿ' ਸਾਹਿੱਤ-ਰੂਪ ਦੀ ਵਰਤੋਂ ਕੀਤੀ ਜਾਂਦੀ ਹੈ। ਉਦਾਸੀਆਂ ਦੌਰਾਨ ਗੁਰੂ ਨਾਨਕ ਦੇਵ ਜੀ ਦਾ ਮੇਲ ਅਤੇ ਵਿਚਾਰ-ਵਟਾਂਦਰਾ ਅਨੇਕ ਧਾਰਮਿਕ ਆਗੂਆਂ ਨਾਲ ਹੋਇਆ। ਉਨ੍ਹਾਂ ਮੁਲਾਕਾਤਾਂ ਨੂੰ ਆਧਾਰ ਬਣਾ ਕੇ ਲੇਖਕਾਂ ਨੇ ਅਨੇਕ ਗੋਸ਼ਟਾਂ ਦੀ ਰਚਨਾ ਕੀਤੀ, ਜਿਨ੍ਹਾਂ ਵਿਚੋਂ ਕੁਝ ਜਨਮਸਾਖੀਆਂ ਦੇ ਪ੍ਰਸੰਗ-ਕ੍ਰਮ ਵਿਚ ਸ਼ਾਮਲ ਹਨ ਅਤੇ ਕੁਝ ਸੁਤੰਤਰ ਰੂਪ ਵਿਚ ਉਪਲਬਧ ਹਨ। ਸੰਪਾਦਨ ਅਧੀਨ ਗੋਸ਼ਟਿ ਵਿਚ ਗੁਰੂ ਸਾਹਿਬ ਦੀ ਮੱਕੇ-ਮਦੀਨੇ ਦੀ ਯਾਤਰਾ ਵੇਲੇ ਉਥੋਂ ਦੇ ਮੁਸਲਮਾਨ ਧਰਮ-ਆਗੂਆਂ ਨਾਲ ਹੋਏ ਵਿਚਾਰ-ਵਟਾਂਦਰੇ ਨੂੰ ਲੇਖਕ ਨੇ ਆਪਣੇ ਢੰਗ ਨਾਲ ਕਲਮ-ਬੰਦ ਕੀਤਾ ਹੈ। ਸਤਾਰ੍ਹਵੀਂ ਸਦੀ ਦੇ ਪਿਛਲੇ ਅੱਧ ਵਿਚ ਲਿਖੀ ਗਈ ਇਹ ਰਚਨਾ ਸੋਢੀ ਮਿਹਰਬਾਨ ਦੀ ਪਰੰਪਰਾ ਦੇ ਕਿਸੇ ਲੇਖਕ ਦੀ ਰਚਨਾ ਪ੍ਰਤੀਤ ਹੁੰਦੀ ਹੈ। ਇਸ ਵਿਚ ਵਾਰਤਕ ਅਤੇ ਕਵਿਤਾ ਦਾ ਸੁਮੇਲ ਹੈ। ਪੰਜਾਬੀ ਦੇ ਮੱਧ-ਕਲੀਨ ਅਧਿਆਤਮਿਕ ਕਾਵਿ ਅਤੇ ਵਾਰਤਕ ਵਿਚ ਇਸ ਰਚਨਾ ਦਾ ਵਿਸ਼ੇਸ਼ ਸਥਾਨ ਹੈ। ਆਸ ਹੈ ਕਿ ਇਸ ਦੇ ਪ੍ਰਕਾਸ਼ਨ ਤੋਂ ਗੁਰੂ ਨਾਨਕ ਦੇਵ ਜੀ ਸੰਬੰਧੀ ਸਿਰਜੇ ਗਏ ਸਾਹਿੱਤ ਅਤੇ ਮੱਧਕਾਲ ਦੀ ਪੰਜਾਬੀ ਵਾਰਤਕ ਦੇ ਚਾਹਵਾਨ ਪਾਠਕ ਲਾਭ ਉਠਾਉਣਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਭਗਤ ਸਿੰਘ**
ਵਾਈਸ-ਚਾਂਸਲਰ

# ਭੂਮਿਕਾ
## (ਪਹਿਲਾ ਸੰਸਕਰਣ)

ਪੰਜਾਬੀ ਸਾਹਿੱਤ ਅਧਿਐਨ ਵਿਭਾਗ ਦੀ ਸਥਾਪਨਾ ਦੇ ਮੁੱਖ ਉੱਦੇਸ਼ਾਂ ਵਿਚੋਂ ਇਕ ਉੱਦੇਸ਼ ਇਹ ਵੀ ਸੀ ਕਿ ਪੰਜਾਬੀ ਦੀਆਂ ਕਲਾਸਕੀ ਰਚਨਾਵਾਂ ਨੂੰ ਹੱਥ-ਲਿਖਤਾਂ ਦੇ ਆਧਾਰ ਤੇ ਸਹੀ ਢੰਗ ਨਾਲ ਸੰਪਾਦਿਤ ਕਰ ਕੇ ਪ੍ਰਕਾਸ਼ਿਤ ਕੀਤਾ ਜਾਵੇ। ਇਸ ਸੰਬੰਧ ਵਿਚ ਜੋ ਪ੍ਰਾਜੈਕਟ ਬਣਾਈ ਗਈ, ਉਸ ਵਿਚ 'ਮੱਕੇ ਮਦੀਨੇ ਦੀ ਗੋਸ਼ਟਿ' ਵੀ ਸ਼ਾਮਲ ਸੀ।

ਇਹ ਪੁਸਤਕ 'ਮੱਕੇ ਮਦੀਨੇ ਦੀ ਗੋਸ਼ਟਿ' ਦਾ ਪ੍ਰਕਾਸ਼ਿਤ ਰੂਪ ਹੈ। ਭਾਰਤੀ ਸਾਹਿੱਤ ਵਿਚ ਗੋਸ਼ਟਿ ਦੁਆਰਾ ਅਧਿਆਤਮਿਕ ਜਾਂ ਦਾਰਸ਼ਨਿਕ ਮਸਲਿਆਂ ਦਾ ਵਿਸ਼ਲੇਸ਼ਣ ਕਰਨ ਦੀ ਇਕ ਦੀਰਘ ਪਰੰਪਰਾ ਰਹੀ ਹੈ। ਪੰਜਾਬੀ ਸਾਹਿੱਤ ਵਿਚ ਗੋਸ਼ਟਾਂ ਦਾ ਪਿਛੋਕੜ ਨਾਥ ਜੋਗੀਆਂ ਦੇ ਸਾਹਿੱਤ ਵਿਚੋਂ ਲਭਿਆ ਜਾ ਸਕਦਾ ਹੈ। ਇਹ ਗੋਸ਼ਟਾਂ ਅਧਿਕਤਰ ਪੱਦ-ਬੱਧ ਹਨ। ਇਸੇ ਪਰੰਪਰਾ ਵਿਚ ਸਿੱਧਾਂ ਨਾਲ ਹੋਈ ਗੁਰੂ ਨਾਨਕ ਦੀ 'ਸਿਧ ਗੋਸ਼ਟਿ' ਆਦਿ ਗ੍ਰੰਥ ਦੇ ਰਾਮਕਲੀ ਰਾਗ ਵਿਚ ਸੰਕਲਿਤ ਹੈ। ਪਰ ਜਨਮਸਾਖੀ ਸਾਹਿੱਤ ਵਿਚ ਗੁਰੂ ਨਾਨਕ ਦੇਵ ਦੀਆਂ ਅਨੇਕ ਗੱਦ ਗੋਸ਼ਟਾਂ ਵੀ ਉਪਲਬਧ ਹਨ। ਮਿਹਰਬਾਨ ਦੁਆਰਾ ਲਿਖੀ ਜਨਮਸਾਖੀ ਤਾਂ ਸਾਰੀ ਦੀ ਸਾਰੀ ਗੋਸ਼ਟਾਂ ਵਿਚ ਹੈ। ਉਥੇ ਇਹ ਗੋਸ਼ਟਾਂ ਆਕਾਰ ਵਿਚ ਨਿੱਕੀਆਂ ਅਤੇ ਆਪਣੇ ਕਥਾ-ਸਾਖੀ-ਪ੍ਰਸੰਗ ਵਿਚ ਪਰੁਚ ਕੇ ਆਈਆਂ ਹਨ। ਪਰ ਬਾਅਦ ਵਿਚ ਸੁਤੰਤਰ ਤੌਰ ਤੇ ਵੀ ਗੋਸ਼ਟਾਂ ਦੀ ਰਚਨਾ ਹੋਈ ਜਿਨ੍ਹਾਂ ਵਿਚੋਂ ਪ੍ਰਸਤੁਤ ਗੋਸ਼ਟਿ ਵਿਸ਼ੇਸ਼ ਮਹੱਤਵ ਰਖਦੀ ਹੈ। ਇਹ ਰਚਨਾ ਅਜੇ ਤਕ ਅਣਪ੍ਰਕਾਸ਼ਿਤ ਹੀ ਹੈ। ਇਸ ਦੇ ਨਾਂ ਤੋਂ ਸਪੱਸ਼ਟ ਹੈ ਕਿ ਇਸ ਵਿਚ ਮੱਕਾ ਤੇ ਮਦੀਨਾ ਨਾਂ ਦੇ ਦੋ ਇਸਲਾਮਿਕ ਧਰਮ-ਧਾਮਾਂ ਵਿਚ ਹੋਈਆਂ ਗੋਸ਼ਟਾਂ ਨੂੰ ਸੰਕਲਿਤ ਕੀਤਾ ਗਿਆ ਹੈ। ਇਸ ਦਾ ਇਕ ਨਾਮਾਂਤਰ 'ਪਾਕਨਾਮਾ' ਹੈ ਜਿਸ ਦੇ ਪਹਿਲੇ ਭਾਗ ਨੂੰ ਮੱਕੇ ਨਾਲ ਅਤੇ ਦੂਜੇ ਭਾਗ ਨੂੰ ਮਦੀਨੇ ਨਾਲ ਸੰਬੰਧ ਕੀਤਾ ਜਾਂਦਾ ਹੈ। ਇਨ੍ਹਾਂ ਵਿਚ ਘਟਨਾ-ਕ੍ਰਮ ਦੀ ਇਕ ਵਿਵਸਥਿਤ ਸੰਗਲੀ ਚਲਦੀ ਹੈ। ਇਸ ਤਰ੍ਹਾਂ ਇਹ ਦੋਵੇਂ ਗੋਸ਼ਟਾਂ ਇਕ ਦੂਜੇ ਦੀਆਂ ਪੂਰਕ ਹਨ। ਗੋਸ਼ਟਿ ਵਿਚਲੀ ਆਧਾਰ-ਭੂਤ ਸਾਖੀ ਦਾ ਆਰੰਭ ਗੁਰੂ ਨਾਨਕ ਦੇ ਮੱਕੇ ਜਾਣ ਅਤੇ ਕਾਅਬੇ ਵਲ ਟੰਗਾਂ ਪਸਾਰ ਕੇ ਸੌਣ ਦੀ ਘਟਨਾ ਨਾਲ ਹੁੰਦਾ ਹੈ ਅਤੇ ਇਸ ਉਪਰੰਤ ਜੀਵਨ ਨਾਂ ਦਾ ਕਾਜ਼ੀ ਗੁਰੂ ਜੀ ਨਾਲ ਗੋਸ਼ਟਿ ਕਰਦਾ ਹੈ ਜਿਸ ਵਿਚ ਉਸ ਤੋਂ ਇਲਾਵਾ ਕਈ ਹੋਰ ਕਾਜ਼ੀ ਭਾਗ ਲੈਂਦੇ ਹਨ। ਮੱਕੇ ਵਿਚ ਗੁਰੂ ਸਾਹਿਬ ਲਗਭਗ ਇਕ ਵਰ੍ਹਾ ਠਹਿਰ ਕੇ ਫਿਰ ਮਦੀਨੇ ਜਾਂਦੇ ਹਨ ਅਤੇ ਉਥੇ ਉਨ੍ਹਾਂ ਦੀ ਚਾਰ ਇਮਾਮਾਂ ਨਾਲ ਗੋਸ਼ਟਿ ਹੁੰਦੀ ਹੈ ਜਿਸ ਵਿਚ ਮੱਕੇ ਤੋਂ ਗਏ ਦੋ ਹੋਰ ਕਾਜ਼ੀ ਵੀ ਭਾਗ ਲੈਂਦੇ ਹਨ।

ਇਸ ਗੋਸ਼ਟਿ ਦਾ ਰਚਨਾ-ਕਾਲ ਅਤੇ ਕਰਤ੍ਰਿਤਵ ਦੋਵੇਂ ਸੰਦਿਗਧ ਹਨ। ਆਮ ਤੌਰ

ਤੇ ਪੰਜਾਬੀ ਸਾਹਿੱਤ ਦੇ ਵਿਦਵਾਨ ਇਸ ਨੂੰ ਸਤਾਰ੍ਹਵੀਂ ਸਦੀ ਦੀ ਰਚਨਾ ਮੰਨਦੇ ਹਨ, ਪਰ ਇਸ ਸੰਬੰਧੀ ਨਾ ਤਾਂ ਕੋਈ ਅੰਦਰਲੀ ਗਵਾਹੀ ਮਿਲਦੀ ਹੈ ਅਤੇ ਨਾ ਹੀ ਕੋਈ ਪੁਰਾਤਨ ਜਾਂ ਲੇਖਕ ਦੀ ਆਪਣੀ ਲਿਖੀ ਪੋਥੀ ਪ੍ਰਾਪਤ ਹੈ ਜੋ ਇਸ ਦੇ ਰਚਨਾ-ਕਾਲ ਦਾ ਨਿਰਣਾ ਕਰਨ ਵਿਚ ਸਹਾਈ ਹੋ ਸਕੇ। ਇਸ ਦੀਆਂ ਪੁਰਾਤਨ ਹੱਥ-ਲਿਖਤਾਂ 1787 ਬਿ. ਜਾਂ 1788 ਬਿ. (1730 ਈ. ਜਾਂ 1731 ਈ.) ਤੋਂ ਪਿਛੇ ਨਹੀਂ ਜਾਂਦੀਆਂ। ਗੁਰੂ ਨਾਨਕ ਦੇਵ ਜੀ ਦੀ ਮੱਕੇ ਜਾਣ ਦੀ ਘਟਨਾ ਦਾ ਸਭ ਤੋਂ ਪੁਰਾਤਨ ਵਿਵਰਣ 'ਪੁਰਾਤਨ ਜਨਮਸਾਖੀ' ਵਿਚ ਮਿਲਦਾ ਹੈ ਅਤੇ ਗੁਰੂ ਸਾਹਿਬ ਦੀਆਂ ਗੋਸ਼ਟਾਂ ਵੀ ਸਭ ਤੋਂ ਪਹਿਲੀ ਵਾਰ ਉਸੇ ਜਨਮਸਾਖੀ ਵਿਚ ਵੇਖਣ ਨੂੰ ਮਿਲਦੀਆਂ ਹਨ ਜਿਨ੍ਹਾਂ ਨਾਲ ਤੁਲਨਾ ਕੀਤਿਆਂ ਇਹ ਗੋਸ਼ਟਿ ਉਸ ਜਨਮ-ਸਾਖੀ ਦੀ ਨਾ ਕੇਵਲ ਪਰਵਰਤੀ ਹੀ ਸਿੱਧ ਹੁੰਦੀ ਹੈ ਸਗੋਂ 'ਪੁਰਾਤਨ ਜਨਮਸਾਖੀ' ਦੀਆਂ ਇਸ ਪਰਥਾਇ ਲਿਖੀਆਂ ਗੋਸ਼ਟਾਂ ਹੀ ਵਿਕਸਿਤ ਹੋ ਕੇ ਵਿਚਾਰਾਧੀਨ ਗੋਸ਼ਟਿ ਦੇ ਰੂਪ ਵਿਚ ਪੇਸ਼ ਹੁੰਦੀਆਂ ਹਨ। ਇਸ ਤੋਂ ਇਲਾਵਾ ਭਾਈ ਗੁਰਦਾਸ ਦੀ ਪਹਿਲੀ ਵਾਰ ਦੀਆਂ 32 ਤੋਂ 34 ਪਉੜੀਆਂ ਦਾ ਵਰਣਿਤ ਵਿਸ਼ਾ ਗੁਰੂ ਨਾਨਕ ਦੇਵ ਜੀ ਦੀ ਮੱਕੇ ਦੀ ਯਾਤਰਾ ਨਾਲ ਸੰਬੰਧਿਤ ਹੈ ਅਤੇ ਇਸ ਗੋਸ਼ਟਿ ਦਾ ਸਾਰਾ ਘਟਨਾ-ਕ੍ਰਮ ਉਸ ਤੋਂ ਅਨੁਪ੍ਰਾਣਿਤ ਹੈ। ਸਪੱਸ਼ਟ ਹੈ ਕਿ ਇਹ ਗੋਸ਼ਟਿ ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਲਿਖੇ ਅਤੇ ਪ੍ਰਚੱਲਿਤ ਹੋ ਜਾਣ ਤੋਂ ਬਾਅਦ ਲਿਖੀ ਗਈ ਸੀ। ਭਾਈ ਗੁਰਦਾਸ ਦੀ ਇਹ ਵਾਰ ਗੁਰੂ ਹਰਿਗੋਬਿੰਦ ਦੇ ਗੁਰੂ-ਗੱਦੀ ਉਤੇ ਬੈਠਣ (1606 ਈ.) ਤੋਂ ਕਾਫ਼ੀ ਬਾਅਦ ਦੀ ਰਚਨਾ ਸਿੱਧ ਹੁੰਦੀ ਹੈ, ਇਸ ਲਈ ਵਿਚਾਰਾਧੀਨ ਗੋਸ਼ਟਿ 17ਵੀਂ ਸਦੀ ਦੇ ਅੰਤ ਵਿਚ ਲਿਖੀ ਗਈ ਹੋਵੇਗੀ। ਪਰ ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ ਜਨਮਸਾਖੀ (ਰਚਨਾ-ਕਾਲ 18ਵੀਂ ਸਦੀ ਦੀ ਪਹਿਲੀ ਚੌਥਾਈ) ਵਿਚ ਇਸ ਦਾ ਉਲੇਖ ਹੋਇਆ ਹੈ, ਇਸ ਲਈ ਇਹ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਦੀ ਪੂਰਵ-ਵਰਤੀ ਰਚਨਾ ਹੈ। ਇਸ ਤਰ੍ਹਾਂ ਇਹ ਸਤਾਰ੍ਹਵੀਂ ਸਦੀ ਦੇ ਉਤਰਾਰਧ ਵਿਚ ਲਿਖੀ ਗਈ ਪ੍ਰਤੀਤ ਹੁੰਦੀ ਹੈ।

ਇਸ ਦੇ ਰਚੈਤਾ ਬਾਰੇ ਬਾਹਰਲੇ ਅਤੇ ਅੰਦਰਲੇ ਪ੍ਰਮਾਣ ਉਪਲਬਧ ਨਹੀਂ ਹਨ। ਹਾਂ ਇਸ ਦਾ ਨਿਰਣਾ ਕਰਨ ਦਾ ਇਕ ਸਾਧਨ ਹੈ ਭਾਸ਼ਾ ਸ਼ੈਲੀ। ਭਾਸ਼ਾ ਸ਼ੈਲੀ ਦੀ ਦ੍ਰਿਸ਼ਟੀ ਅਤੇ ਵਸਤੂ-ਵਿਧਾਨ ਦੀ ਤਕਨੀਕ ਤੋਂ ਇਹ ਮਿਹਰਬਾਨ ਸੰਪ੍ਰਦਾਇ ਦੀ ਟਕਸਾਲ ਦੀ ਸਿਰਜੀ ਮੁਦ੍ਰਾ ਹੈ। ਗੁਰੂ ਨਾਨਕ ਦੇਵ ਦੇ ਨਾਂ ਅਧੀਨ 'ਨਾਨਕ' ਕਵੀ-ਛਾਪ ਸਾਹਿੱਤ ਜੋ ਬਾਣੀ ਇਸ ਗੋਸ਼ਟਿ ਵਿਚ ਸ਼ਾਮਲ ਕੀਤੀ ਗਈ ਹੈ, ਉਹ 'ਮਿਹਰਬਾਨ ਜਨਮਸਾਖੀ' ਅਤੇ ਮਿਹਰਬਾਨੀ ਸੰਪ੍ਰਦਾਇ ਦੀਆਂ ਰਚਨਾਵਾਂ ਵਿਚ ਮਿਲਦੇ ਅਤੇ ਗੁਰੂ ਨਾਨਕ ਦੇਵ ਦੇ ਨਾਂ ਨਾਲ ਪ੍ਰਸਿੱਧ ਕੀਤੇ ਅਪ੍ਰਮਾਣਿਕ ਬਾਣੀ-ਅਵਤਰਣਾਂ ਨਾਲ ਦੂਰ ਤਕ ਸਮਾਨਤਾ ਰਖਦੀ ਹੈ। ਇਸ ਤੱਥ ਤੋਂ ਵੀ ਇਸ ਜਨਮਸਾਖੀ ਦੇ ਕਰਤ੍ਰਿਤਵ ਨੂੰ ਮਿਹਰਬਾਨੀ ਸੰਪ੍ਰਦਾਇ ਦੇ ਕਿਸੇ ਵਿਦਵਾਨ ਨਾਲ ਜੋੜਿਆ ਜਾ ਸਕਦਾ ਹੈ।

ਇਸ ਗੋਸ਼ਟਿ ਵਿਚ ਗੁਰੂ ਨਾਨਕ ਦੇਵ ਵਲੋਂ ਇਸ ਗੱਲ ਦਾ ਖੁਲ੍ਹ ਕੇ ਪ੍ਰਤਿਪਾਦਨ ਕੀਤਾ ਗਿਆ ਹੈ ਕਿ ਸਭ ਧਰਮ ਅਸਲੋਂ ਇਕ ਇਕਾਈ ਦੇ ਦੁਆਲੇ ਘੁੰਮਦੇ ਹਨ ਪਰ ਉਨ੍ਹਾਂ ਦੇ ਰੀਤੀ-ਰਿਵਾਜ, ਬਾਹਰਲੇ ਚਿੰਨ੍ਹ ਆਪਸ ਵਿਚ ਮਿਲਣ ਨਹੀਂ ਦਿੰਦੇ। ਇਸ ਤਰ੍ਹਾਂ ਏਕਤਾ

ਵਿਚ ਹੀ ਅਨੇਕਤਾ ਦਾ ਪ੍ਰਭਾਵ ਪੈਣਾ ਸ਼ੁਰੂ ਹੋ ਜਾਂਦਾ ਹੈ। ਮੂਲ ਰੂਪ ਵਿਚ ਸਾਰੇ ਧਰਮ ਇਕੋ ਨੂਰ ਤੋਂ ਪ੍ਰਕਾਸ਼ਮਾਨ ਹਨ। ਇਸ ਤੋਂ ਇਲਾਵਾ ਇਸਲਾਮ ਧਰਮ ਦੇ ਅਨੇਕ ਪੱਖਾਂ, ਹਿੰਦੂ ਧਰਮ ਦੀਆਂ ਰੀਤਾਂ, ਦੋਜ਼ਕ ਅਤੇ ਬਹਿਸ਼ਤ ਦੇ ਲੱਛਣਾਂ ਦਾ ਵੀ ਵਿਸ਼ਲੇਸ਼ਣ ਹੋਇਆ ਹੈ। ਫਲਸਰੂਪ ਇਸ ਗੋਸ਼ਟਿ ਦਾ ਵਰਣਿਤ ਵਿਸ਼ਾ ਉਸ ਵਕਤ ਦੇ ਦੋ ਪ੍ਰਮੁਖ ਧਰਮਾਂ—ਹਿੰਦੂ ਅਤੇ ਇਸਲਾਮ—ਦੇ ਕੂੜ੍ਹ ਰੂਪਾਂ ਅਤੇ ਪਰੰਪਰਾਵਾਂ ਨੂੰ ਨਾਕਾਰ ਕੇ ਸੱਚੇ ਅਤੇ ਸੁੱਚੇ ਧਰਮ ਦੀ ਸਥਾਪਨਾ ਉਤੇ ਬਲ ਦੇਣਾ ਹੈ।

ਇਸ ਵਿਚ ਗੱਦ ਅਤੇ ਪੱਦ ਦੋਹਾਂ ਰੂਪਾਂ ਵਿਚ ਵਿਚਾਰ ਵਟਾਂਦਰਾ ਮਿਲਦਾ ਹੈ। ਗੱਦ ਭਾਗ ਨਾਲੋਂ ਪੱਦ ਭਾਗ ਵੱਧ ਅਤੇ ਲਗਭਗ ਚਾਰ-ਗੁਣਾ ਹੈ। ਪਰ ਇਸ ਵਿਚ ਜੋ ਵੀ ਵਾਰਤਕ ਲਿਖੀ ਮਿਲਦੀ ਹੈ, ਉਹ ਪੁਰਾਤਨ ਵਾਰਤਕ ਦਾ ਸੁੰਦਰ ਨਮੂਨਾ ਪੇਸ਼ ਕਰਦੀ ਹੈ। ਸ਼ੈਲੀ ਦੀ ਸਮੁੱਚੀ ਨੁਹਾਰ ਉਪਦੇਸ਼ਾਤਮਕ ਹੈ ਅਤੇ ਗੋਸ਼ਟਿ ਦਾ ਵਾਤਾਵਰਣ ਅਧਿਆਤਮੀ ਹੈ। ਇਸ ਦੇ ਵਾਕ ਨਿੱਕੇ ਨਿੱਕੇ ਅਤੇ ਚੁਸਤ ਹਨ। ਕਈ ਪ੍ਰਸੰਗ ਸ਼ਰਧਾ ਨਾਲ ਗੜੁੱਚੇ ਭਾਵੁਕਤਾ ਪ੍ਰਧਾਨ ਹਨ। ਮਿੱਥ ਨੂੰ ਸੋਹਣੇ ਢੰਗ ਨਾਲ ਚਿੱਤਰ ਕੇ ਗੁਰੂ ਨਾਨਕ ਦੀ ਪ੍ਰਭੁਤਾ ਨੂੰ ਵਧਾਇਆ ਗਿਆ ਹੈ। ਲਿਖਾਵਟ ਦਾ ਰੂਪ ਪੁਰਾਤਨ ਹੈ, ਵਾਧੂ ਲਗਾਂ-ਮਾਤ੍ਰਾਵਾਂ ਅਤੇ ਵਿਭਕਤੀਆਂ ਦੀ ਆਮ ਵਰਤੋਂ ਹੋਈ ਹੈ। ਭਾਸ਼ਾ ਦਾ ਸਰੂਪ ਜਾਂ ਪਿੰਡਾ ਪੰਜਾਬੀ ਹੈ, ਪਰ ਦੋ ਗੱਲਾਂ ਵਿਸ਼ੇਸ਼ ਵੇਖਣਯੋਗ ਹਨ, ਇਕ ਇਹ ਕਿ ਇਸ ਰਚਨਾ ਦਾ ਸੰਬੰਧ ਚੂੰਕਿ ਸਾਮੀ ਸੰਸਕ੍ਰਿਤੀ ਨਾਲ ਹੈ, ਇਸ ਲਈ ਅਰਬੀ ਫ਼ਾਰਸੀ ਦੇ ਸ਼ਬਦਾਂ ਦੀ ਵਰਤੋਂ ਤਦਭਵ ਅਤੇ ਤਤਸਮ ਦੋਹਾਂ ਰੂਪਾਂ ਵਿਚ ਹੋਈ ਹੈ। ਕਿਤੇ ਕਿਤੇ ਪੂਰੇ ਪੂਰੇ ਵਾਕ ਫ਼ਾਰਸੀ ਦੇ ਵੀ ਲਿਖ ਦਿੱਤੇ ਗਏ ਹਨ। ਅਸਲੋਂ ਮੁਸਲਮਾਨ ਪਾਤਰਾਂ ਵਲੋਂ ਕਈਆਂ ਪ੍ਰਸੰਗ ਵਿਚ ਸੁਆਲ ਫ਼ਾਰਸੀ ਵਿਚ ਕਰਵਾਏ ਗਏ ਹਨ। ਦੂਜੀ ਇਹ ਕਿ ਇਸ ਵਿਚ ਪੰਜਾਬੀ ਦਾ ਲਹਿੰਦੀ ਉਪਭਾਖਾਈ ਰੂਪ ਅਧਿਕ ਉਭਰਿਆ ਹੈ ਅਤੇ ਇਸ ਦੇ ਨਾਲ ਨਾਲ ਹਿੰਦਵੀ ਦਾ ਰੰਗ ਵੀ ਚੜ੍ਹਿਆ ਹੈ ਜੋ ਉਸ ਕਾਲ ਦੀ ਸਾਹਿੱਤਿਕ ਵਿਸ਼ੇਸ਼ਤਾ ਰਹੀ ਹੈ। ਭਾਸ਼ਾ ਵਿਚ ਅਨੇਕ-ਰੂਪਤਾ ਵੀ ਹੈ। ਕਿਤੇ ਲਹਿੰਦੀ ਦੀ ਪ੍ਰਧਾਨਤਾ ਹੈ, ਕਿਤੇ ਅਰਬੀ ਫ਼ਾਰਸੀ ਦੀ, ਕਿਤੇ ਹਿੰਦਵੀ ਦੀ ਅਤੇ ਕਿਤੇ ਨਿਖਾਰੀ ਹੋਈ ਕੇਂਦਰੀ ਪੰਜਾਬੀ ਅਤੇ ਕਈ ਵਾਰ ਇਸ ਦੇ ਵਿਪਰੀਤ ਖੜੀ ਬੋਲੀ ਦ੍ਰਿਸ਼ਟੀਗੋਚਰ ਹੁੰਦੀ ਹੈ। ਵਿਆਕਰਣ ਦੇ ਪੱਖ ਤੋਂ ਵੀ ਕੋਈ ਸਾਵਾਂਪਨ ਨਹੀਂ ਹੈ, ਭਾਂਤ ਭਾਂਤ ਦੇ ਪ੍ਰਯੋਗ ਹਨ, ਕੁਝ ਗ਼ਲਤ ਕੁਝ ਠੀਕ। ਉਚਿਤ ਸੰਪਾਦਨ ਦੀ ਘਾਟ ਨੇ ਵੀ ਕਈ ਭਾਸ਼ਾਈ ਦੋਸ਼ ਪੈਦਾ ਕਰ ਦਿੱਤੇ ਹਨ।

ਉਪਰੋਕਤ ਤੱਥਾਂ ਦੇ ਪ੍ਰਕਾਸ਼ ਵਿਚ ਇਹ ਗੋਸ਼ਟਿ ਸਤਾਰ੍ਹਵੀਂ ਸਦੀ ਵਿਚ ਰਚੇ ਗਏ ਸਾਹਿੱਤ ਦੀ ਇਕ ਮਹੱਤਵਪੂਰਨ ਉਪਲਬਧੀ ਹੈ। ਇਸ ਦੇ ਮਹੱਤਵ ਨੂੰ ਸਾਹਮਣੇ ਰਖਦੇ ਹੋਇਆਂ ਇਸ ਦਾ ਸੰਪਾਦਨ ਕਰਵਾਇਆ ਗਿਆ ਹੈ। ਸੰਪਾਦਨ ਦਾ ਕਾਰਜ ਡਾ. ਕੁਲਵੰਤ ਸਿੰਘ, ਖ਼ਾਲਸਾ ਕਾਲਜ, ਅੰਮ੍ਰਿਤਸਰ ਨੂੰ ਸੌਂਪਿਆ ਗਿਆ ਸੀ ਜਿਨ੍ਹਾਂ ਨੇ ਬੜੀ ਮਿਹਨਤ ਨਾਲ ਇਸ ਨੂੰ ਸੰਪੰਨ ਕੀਤਾ ਹੈ। ਇਸ ਨੂੰ ਯੂਨੀਵਰਸਿਟੀ ਪੱਧਰ ਤੇ ਪ੍ਰਕਾਸ਼ਿਤ ਕਰਨ ਦੀ ਵਿਸ਼ੇਸ਼ ਰਾਇ ਡਾ. ਮਹਿੰਦਰ ਕੌਰ ਗਿੱਲ, ਪ੍ਰਿੰਸੀਪਲ ਮਾਤਾ ਸੁੰਦਰੀ ਕਾਲਜ, ਨਵੀਂ ਦਿੱਲੀ ਤੋਂ ਲਈ ਗਈ ਹੈ, ਅਸੀਂ ਇਨ੍ਹਾਂ ਦੋਹਾਂ ਵਿਦਵਾਨਾਂ ਦੇ ਰਿਣੀ ਹਾਂ।

ਮੈਨੂੰ ਵਿਸ਼ਵਾਸ ਹੈ ਕਿ ਪੁਰਾਤਨ ਪੰਜਾਬੀ ਸਾਹਿੱਤ ਅਤੇ ਵਿਸ਼ੇਸ਼ ਕਰ ਕੇ ਜਨਮਸਾਖੀ-ਗੋਸਟਿ ਸਾਹਿੱਤ ਵਿਚ ਰੁੱਚੀ ਰਖਣ ਵਾਲੇ ਪਾਠਕ ਇਸ ਪ੍ਰਕਾਸ਼ਨਾ ਤੋਂ ਲਾਭ ਉਠਾਉਣਗੇ ।

ਪੰਜਾਬੀ ਸਾਹਿੱਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਰਤਨ ਸਿੰਘ ਜੱਗੀ**
ਪ੍ਰੋਫੈਸਰ ਅਤੇ ਮੁੱਖੀ

# ਵਿਸ਼ੇ-ਸੂਚੀ

# ਮੁੱਢਲੀ ਜਾਣ-ਪਛਾਣ

ਸਾਲ 1968-69 ਵਿਚ ਐਮ. ਏ. (ਪੰਜਾਬੀ) ਕਰਦਿਆਂ ਮੈਂ 'ਮੱਕੇ ਮਦੀਨੇ ਦੀ ਗੋਸ਼ਟਿ' ਦੇ ਸੰਪਾਦਨ ਕਾਰਜ ਨੂੰ ਇਕ ਪਰਚੇ ਦੇ ਇਮਤਿਹਾਨ ਵਾਸਤੇ ਆਧਾਰ ਵਜੋਂ ਅਪਨਾਇਆ। ਤਜਰਬੇ ਦੀ ਕਚਿਆਈ ਅਤੇ ਸਮੇਂ ਦੀ ਪਾਬੰਦੀ ਕਾਰਣ ਇਸ ਪਹਾੜ ਜਿੱਡੇ ਕੰਮ ਨੂੰ ਨਿਸ਼ਚਿਤ ਸਮੇਂ ਵਿਚ ਸਿਰੇ ਚੜ੍ਹਾਉਣਾ ਮੈਨੂੰ ਕਠਿਨ ਲਗਿਆ। ਇਸ ਵਾਸਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਪੰਜਾਬੀ ਬੋਰਡ ਆਫ਼ ਸਟੱਡੀਜ਼ ਤੋਂ ਇਸ ਗੋਸ਼ਟਿ ਦੇ ਕੇਵਲ ਇਕ ਭਾਗ 'ਮੱਕੇ ਦੀ ਗੋਸ਼ਟਿ' ਨੂੰ ਸੰਪਾਦਿਤ ਕਰਨ ਦੀ ਆਗਿਆ ਪ੍ਰਾਪਤ ਕਰਨੀ ਪਈ। ਸੰਪੂਰਨ ਗੋਸ਼ਟਿ ਦਾ ਉਤਾਰਾ ਆਧਾਰ ਪੁਸਤਕ ਤੋਂ ਮੈਂ ਕਰ ਚੁੱਕਾ ਸਾਂ, ਸੋ ਬਾਕੀ ਦੇ ਕੰਮ ਨੂੰ ਕਿਸੇ ਆਸ ਤੇ ਭਵਿੱਖ ਵਾਸਤੇ ਛੱਡ ਦਿੱਤਾ। ਤਕਰੀਬਨ ਸੋਲ੍ਹਾਂ ਕੁ ਸਾਲ ਪਿਛੋਂ ਦੁਬਾਰਾ ਇਸ ਲਿਖਤ ਨੂੰ ਸੰਪਾਦਿਤ ਕਰਨ ਦਾ ਆਦੇਸ਼ ਮੁਖੀ ਪੰਜਾਬੀ ਸਾਹਿੱਤ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਾਪਤ ਹੋਇਆ। ਇਸ ਸਮੇਂ ਤਕ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੀਆਂ ਉਹ ਸਭ ਕੀਮਤੀ ਹੱਥ-ਲਿਖਤਾਂ ਜਿਨ੍ਹਾਂ ਨੂੰ ਇਸ ਗੋਸ਼ਟਿ ਦੇ ਸੰਪਾਦਨ ਕਾਰਜ ਦੇ ਆਧਾਰ ਅਤੇ ਸਹਿ-ਸਾਮੱਗਰੀ ਵਜੋਂ ਅਪਨਾਇਆ ਗਿਆ ਸੀ, ਨਸ਼ਟ ਹੋ ਚੁੱਕੀਆਂ ਸਨ। ਗੋਸ਼ਟਿ ਦੇ ਦੂਜੇ ਭਾਗ 'ਮਦੀਨੇ ਦੀ ਗੋਸ਼ਟਿ' ਨੂੰ ਸੰਪਾਦਿਤ ਕਰਨ ਹਿਤ ਨਵੇਂ ਸਿਰਿਉਂ ਸਾਮੱਗਰੀ ਦੀ ਭਾਲ ਕਰਨੀ ਪਈ। ਅਜਿਹੇ ਸੰਕਟ ਸਮੇਂ ਲਾਇਬ੍ਰੇਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦਾ ਹੱਥ-ਲਿਖਤ ਸੈਕਸ਼ਨ ਮੇਰੇ ਵਾਸਤੇ ਸਹਾਇਕ ਸਾਬਿਤ ਹੋਇਆ। ਬਾਕੀ ਰਹਿੰਦੇ ਸੰਪਾਦਨ ਕਾਰਜ ਨੂੰ ਸਿਰੇ ਚੜ੍ਹਾਉਣ ਵਾਸਤੇ ਇਸ ਲਾਇਬ੍ਰੇਰੀ ਦੀਆਂ ਹੱਥ-ਲਿਖਤ ਪੁਸਤਕਾਂ ਤੋਂ ਲਾਭ ਉਠਾਇਆ ਗਿਆ। ਪਾਠ ਦੀ ਪ੍ਰਮਾਣਿਕਤਾ ਨਿਸ਼ਚਿਤ ਕਰਨ ਹਿੱਤ ਦੋ ਵੱਖ ਵੱਖ ਤਕਨੀਕੀ ਆਧਾਰ ਅਪਨਾਉਣੇ ਪਏ ਜਿਸ ਕਾਰਣ ਸੰਪਾਦਨ ਤਕਨੀਕ ਵਿਚ ਦੁਫਾੜ-ਵ੍ਰਿਤੀ ਪ੍ਰਵੇਸ਼ ਕਰ ਗਈ। ਆਲੋਚਕ ਵਰਗ ਨੂੰ ਇਹ ਪ੍ਰਭਾਵ ਹਮੇਸ਼ਾ ਖ਼ਟਕਦਾ ਰਹੇਗਾ। ਮੈਂ ਇਸ ਕਮਜ਼ੋਰੀ ਲਈ ਖਿਮਾਂ ਦਾ ਯਾਚਿਕ ਹਾਂ।

## ਗੋਸ਼ਟਿ ਸ਼ਬਦ ਅਰਥ ਤੇ ਪਰੰਪਰਾ

ਗੋਸ਼ਟਿ ਸ਼ਬਦ ਦਾ ਮੂਲ ਧਾਤੂ ਸੰਸਕ੍ਰਿਤ ਦਾ ਸ਼ਬਦ 'ਗੋਸ਼ਠ' ਹੈ।[1] ਵਿਹਾਰਕ ਧਾਰਣਾ ਵਿਚ ਇਸ ਦੇ ਅਰਥ ਕਿਸੇ ਬਹਿਸ ਜਾਂ ਚਰਚਾ ਤੋਂ ਲਏ ਜਾਂਦੇ ਹਨ। ਇਹ ਦੋ ਜਾਂ ਦੋ ਤੋਂ ਵੱਧ ਪੁਰਸ਼ਾਂ ਦਰਮਿਆਨ ਸੰਵਾਦਕ ਚਰਚਾ ਹੈ। ਸਾਧਾਰਣ ਬਾਤ ਚੀਤ ਨਾਲੋਂ ਇਸ ਦਾ ਭੇਦ ਹੈ। ਗੋਸ਼ਟਿ ਦਾ ਵਿਸ਼ਾ ਰਹੱਸਮਈ ਤੇ ਦਾਰਸ਼ਨਿਕ ਹੁੰਦਾ ਹੈ। ਦਲੀਲ ਤੇ ਤਰਕ ਦੁਆਰਾ ਜੀਵਨ ਦੇ ਗੁੰਝਲਮਈ ਭੇਦਾਂ ਨੂੰ ਸੁਲਝਾਇਆ ਗਿਆ ਹੁੰਦਾ ਹੈ।

ਸੰਸਾਰ ਭਰ ਦੇ ਸਾਹਿੱਤ ਦਾ ਸਰਵੇਖਣ ਕਰਨ ਤੇ ਪਤਾ ਲਗਦਾ ਹੈ ਕਿ ਪ੍ਰਾਚੀਨ ਕਾਲ ਤੋਂ ਜਨ ਸਾਧਾਰਣ ਆਪਣੇ ਸ਼ੰਕਿਆਂ ਦੀ ਨਵਿਰਤੀ ਹਿੱਤ ਸਾਹਿੱਤ ਦਾ ਪ੍ਰਯੋਗ ਕਰਦਾ ਆਇਆ ਹੈ। ਸਵਾਲ ਜਵਾਬ ਦੇ ਰੂਪ ਵਿਚ ਡੂੰਘੇਰੇ ਮਸਲਿਆਂ ਨੂੰ ਵਿਚਾਰਿਆ ਜਾਂਦਾ ਰਿਹਾ ਹੈ। ਸਿਧਾਂਤ ਵਿਵੇਚਨ ਤੇ ਸਿਖ-ਸਮਝਾਉਣੀ ਦਾ ਇਹ ਸਭ ਤੋਂ ਪੁਰਾਤਨ ਤੇ ਉੱਤਮ ਢੰਗ ਰਿਹਾ ਹੈ। ਇਸ ਵਾਸਤੇ ਗੋਸ਼ਟਾਂ ਦੀ ਪਰੰਪਰਾ ਪ੍ਰਾਚੀਨ ਹੈ। ਕਨਫਿਊਸ਼ਸ ਤੇ ਜ਼ੋਰਾਸਟਰ ਧਰਮਾਂ ਦੇ ਮਹਾਂ ਪੁਰਸ਼ਾਂ ਨਾਲ ਅਨੇਕ ਭਾਂਤ ਦਾ ਗੋਸ਼ਟਿ ਸਾਹਿੱਤ ਜੁੜਿਆ ਹੋਇਆ ਮਿਲਦਾ ਹੈ। ਯੂਨਾਨ ਦੇ ਪਲੈਟੋ ਤੇ ਸੁਕਰਾਤ ਦਾ ਆਪਸੀ ਵਾਰਤਾਲਾਪ ਸੰਸਾਰ ਪ੍ਰਸਿੱਧ ਪੁਸਤਕ ਦਾ ਦਰਜਾ ਰਖਦਾ ਹੈ।

ਡਾ. ਮੋਹਨ ਸਿੰਘ 'ਦੀਵਾਨਾ' ਅਨੁਸਾਰ ਭਾਰਤ ਵਿਚ ਗੋਸ਼ਟਾਂ ਦੀ ਪਰੰਪਰਾ ਉਪ-ਨਿਸ਼ਦਾਂ ਤੋਂ ਆਰੰਭ ਹੁੰਦੀ ਹੈ।[2] ਬੁੱਧ ਦੀਆਂ ਜਾਤਕਾਂ ਅਤੇ ਸ਼ੰਕਰਾਚਾਰੀਆਂ ਦੀਆਂ ਬੋਧੀ ਭਿਕਸ਼ੂਆਂ ਪ੍ਰਤਿ ਹੋਈਆਂ ਗੋਸ਼ਟਾਂ ਦੀ ਚਰਚਾ ਪ੍ਰਸਿੱਧ ਹੈ। ਇਸੇ ਪ੍ਰਕਾਰ 'ਭਗਵਤ ਗੀਤਾ' ਗੋਸ਼ਟਿ ਚਰਚਾ ਦੀ ਪ੍ਰਸਿੱਧ ਰਚਨਾ ਹੈ।

## ਜਨਮਸਾਖੀ ਅਤੇ ਗੋਸ਼ਟਿ

ਪੰਜਾਬੀ ਸਾਹਿੱਤ ਦੀ ਜਨਮਸਾਖੀ ਪਰੰਪਰਾ ਵਿਸ਼ੇਸ਼ ਗੁਣਾਂ ਦੀ ਧਾਰਨੀ ਹੈ। ਇਸ ਸਾਹਿੱਤ ਦਾ ਆਰੰਭ ਤੇ ਸੰਬੰਧ ਗੁਰੂ ਨਾਨਕ ਚਰਿੱਤਰ-ਚਿੱਤਰਣ ਨਾਲ ਹੈ। 'ਸਾਖੀ' ਸ਼ਬਦ ਦਾ ਸ਼ਾਬਦਿਕ ਅਰਥ 'ਗਵਾਹੀ ਭਰਨਾ' ਹੈ ਪਰੰਤੂ ਪਰੰਪਰਾਗਤ ਰੂਪ ਵਿਚ ਇਸ ਦਾ ਅਰਥ ਗੁਰੂ ਨਾਨਕ ਦੇਵ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਨਾਲ ਜੁੜ ਚੁਕਿਆ ਹੈ।

ਡਾ. ਹਿਊ ਮੈਕਲੋਡ ਨੇ ਜਨਮਸਾਖੀ ਸਾਹਿੱਤ ਦਾ ਵਿਸ਼ਲੇਸ਼ਣ ਕਰਦਿਆਂ ਜਨਮਸਾਖੀ ਸਾਹਿੱਤ ਤੇ ਸਰੂਪ ਦੀਆਂ ਦੋ ਪ੍ਰਮੁੱਖ ਵੰਨਗੀਆਂ ਦਾ ਵਰਨਣ ਕੀਤਾ ਹੈ। ਪਹਿਲਾ ਬਿਰਤਾਂਤਕ ਹਦਾਇਤ (narrative ancedote) ਅਤੇ ਦੂਜਾ ਬਿਰਤਾਂਤਕ ਪ੍ਰਵਚਨ (narrative discourse)। ਪਹਿਲੇ ਰੂਪ ਵਿਚ ਬਿਰਤਾਂਤ ਪ੍ਰਧਾਨ ਹੁੰਦਾ ਹੈ। ਕੋਈ ਕਥਾ ਮੂਲ ਰੂਪ ਵਿਚ ਕਿਸੇ ਸਤਿ ਨੂੰ ਪੇਸ਼ ਕਰਨ ਨਾਲ ਜੁੜੀ ਹੁੰਦੀ ਹੈ। ਸ਼ੁਰੂ ਵਿਚ ਇਹ ਸੰਖੇਪ ਪਰ ਜਟਿੱਲ ਪੈਟਰਨ ਵਾਲੀ ਹੁੰਦੀ ਹੈ। ਹੌਲੀ ਹੌਲੀ ਇਸ ਵਿਚ ਪਿਛੋਂ ਜਾ ਕੇ ਹੋਰ ਹਦਾਇਤ ਰੂਪੀ ਸਾਖੀਆਂ ਕਿਸੇ ਇਕੋ ਵਿਅਕਤੀ, ਵਿਸ਼ੇ ਅਤੇ ਸਮੇਂ ਸਥਾਨ ਨਾਲ ਬੱਝ ਕੇ ਸੰਬੰਧਿਤ ਹੁੰਦੀਆਂ ਸਮੂਹ ਰੂਪ ਵਿਚ ਇਕੱਤਰਤ ਹੋ ਜਾਂਦੀਆਂ ਹਨ। ਇਹ ਜਨਮਸਾਖੀ ਸਾਹਿੱਤ ਦਾ ਸ਼ੁੱਧ ਸਰੂਪ ਹੈ। ਬਿਰਤਾਂਤਕ ਪ੍ਰਵਚਨ ਵਿਚ ਸ਼ਬਦ, ਬਾਣੀ ਜਾਂ ਕੋਈ ਵਿਚਾਰ ਵਾਰਤਾਲਾਪੀ ਸਰੂਪ ਵਿਚ ਪ੍ਰਤੱਖ ਹੁੰਦਾ ਹੈ ਅਤੇ ਇਸ ਦਾ ਮੰਤਵ ਸਿਧਾਂਤ ਵਿਆਖਿਆ ਹੁੰਦਾ ਹੈ।[3] ਗੋਸ਼ਟਿ ਸਾਹਿੱਤ ਦਾ ਇਸ ਵੰਨਗੀ ਨਾਲ ਸੰਬੰਧ ਹੈ।

ਜਨਮਸਾਖੀ ਵਿਚ ਜੀਵਨ ਤੱਥ ਤੇ ਅਧਿਆਤਮਕ ਤੱਤ ਆਮ ਤੌਰ ਤੇ ਘੁਲੇ ਮਿਲੇ ਹੁੰਦੇ ਹਨ। ਕਈ ਵਾਰ ਜੀਵਨ ਤੱਥ ਨਾਲੋਂ ਰਹੱਸਮਈ ਵਿਚਾਰਾਂ ਦੀ ਅਭਿਵਿਅਕਤੀ ਅਧਿਕ ਪ੍ਰਬਲ ਹੋ ਜਾਂਦੀ ਹੈ। ਵਿਚਾਰਾਤਮਕ ਆਸ਼ੇ ਹੇਠ ਜਨਮਸਾਖੀ ਵਿਚ ਗੋਸ਼ਟਿ ਸ਼ਾਮਲ ਹੋ ਜਾਂਦੀ ਹੈ ਜਿਵੇਂ ਕਿ ਮੇਹਰਬਾਨ ਵਾਲੀ ਜਨਮਸਾਖੀ ਆਦਿ ਵਿਚ। ਇਸ ਪ੍ਰਕਾਰ ਸਿੱਧਾਂਤ ਨਿਰੂਪਣ ਅਤੇ ਵਿਚਾਰ ਵਿਆਖਿਆ ਦੀ ਪ੍ਰਧਾਨਤਾ ਹੋ ਜਾਂਦੀ ਹੈ। ਭਾਵੇਂ ਵਾਰਤਾਲਾਪੀ

ਯੁਕਤੀ ਤੇ ਨਾਟਕੀ ਵਿਧੀ ਦੁਆਰਾ ਬਿਰਤਾਂਤਕ ਮਾਹੌਲ ਨੂੰ ਪ੍ਰਫੁੱਲਤ ਕਰਨ ਦਾ ਯਤਨ ਕੀਤਾ ਗਿਆ ਹੁੰਦਾ ਹੈ, ਫਿਰ ਵੀ ਚਿੰਨ੍ਹਾਂ ਤੇ ਰੂਪਕਾਂ ਦੀ ਭਰਮਾਰ ਕਾਰਣ ਬਿਰਤਾਂਤ ਮੁੰਗੜਿਆ ਹੋਇਆ ਅਤੇ ਨੀਰਸ ਹੀ ਰਹਿੰਦਾ ਹੈ।

ਜਨਮਸਾਖੀ ਪਰੰਪਰਾ ਵਿਚ ਜਨਮਸਾਖੀਆਂ ਵਿਚ ਵੀ ਗੋਸ਼ਟਾਂ ਸ਼ਾਮਲ ਹਨ ਅਤੇ ਵੱਖਰੇ ਸਰੂਪ ਵਿਚ ਵੀ ਉਪਲਬਧ ਹੁੰਦੀਆਂ ਹਨ।

## ਪੰਜਾਬੀ ਪ੍ਰਾਚੀਨ ਗੋਸ਼ਟਾਂ

ਪੰਜਾਬੀ ਸਾਹਿੱਤ ਵਿਚ ਗੋਸ਼ਟਿ ਰਚਨਾ ਦਾ ਆਰੰਭ ਮੂਲ ਰੂਪ ਵਿਚ ਸਿੱਧਾਂ, ਨਾਥਾਂ, ਜੋਗੀਆਂ ਅਤੇ ਭਗਤੀ ਲਹਿਰ ਦੇ ਮੋਢੀਆਂ ਤੋਂ ਹੁੰਦਾ ਹੈ। ਇਸ ਕਾਲ ਦੀਆਂ ਗੋਸ਼ਟਾਂ ਨਿਰੋਲ ਪੰਜਾਬੀ ਨਹੀਂ ਪਰ ਫਿਰ ਭੀ ਵਿਕਾਸ ਪੜਾਅ ਦੀਆਂ ਮੁੱਢਲੀਆਂ ਮੰਜ਼ਲਾਂ ਜ਼ਰੂਰ ਹਨ। ਇਸ ਸਮੇਂ ਦੀਆਂ ਪ੍ਰਸਿੱਧ ਗੋਸ਼ਟਾਂ ਗੋਰਖ ਦੱਤ ਗੋਸ਼ਟਿ, ਮਾਛੰਦਰ ਗੋਸ਼ਟਿ, ਮਹਾਂਦੇਵ ਗੋਰਖ ਗੋਸ਼ਟਿ, ਗੋਰਖ ਗਣੇਸ਼ ਗੋਸ਼ਟਿ, ਸ੍ਰੀ ਅਬਨਾਸੀ ਰਾਮਾਨੰਦ ਦੀ ਗੋਸ਼ਟਿ ਆਦਿ ਪ੍ਰਸਿੱਧ ਰਚਨਾਵਾਂ ਹਨ। ਡਾ. ਬੜਥਵਾਲ ਨੇ 'ਗੋਰਖ ਵਾਣੀ' ਪੁਸਤਕ ਵਿਚ ਇਨ੍ਹਾਂ ਬਾਰੇ ਵੇਰਵੇ ਸਹਿਤ ਵਿਵਰਣ ਦਿੱਤਾ ਹੈ।[4]

ਗੁਰੂ ਕਾਲ ਜਨਮਸਾਖੀਆਂ ਅਤੇ ਗੋਸ਼ਟਿ-ਰਚਨਾ ਵਾਸਤੇ ਉਤਕ੍ਰਿਸ਼ਟ ਸਮਾਂ ਸੀ। ਇਸ ਸਮੇਂ ਅਨੇਕ ਗੋਸ਼ਟਾਂ ਦੀ ਸਿਰਜਣਾ ਹੋਈ। ਸ੍ਰੀ ਗੁਰੂ ਨਾਨਕ ਦੇਵ ਦੀ ਪ੍ਰਸਿੱਧ ਰਚਨਾ 'ਸਿਧ ਗੋਸ਼ਟਿ' ਇਸੇ ਸਮੇਂ ਦੀ ਲਿਖਤ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਗੋਸ਼ਟਾਂ ਲਿਖਣ ਵਲ ਅਧਿਕ ਧਿਆਨ ਦਿੱਤਾ ਗਿਆ। ਮੇਹਰਬਾਨ ਅਤੇ ਇਨ੍ਹਾਂ ਨਾਲ ਸੰਬੰਧਿਤ ਹੋਰ ਲੇਖਕਾਂ ਨੇ ਅਨੇਕਾਂ ਮੌਲਿਕ, ਅਨੁਵਾਦਿਕ ਗੋਸ਼ਟਾਂ ਲਿਖੀਆਂ ਤੇ ਲਿਖਵਾਈਆਂ। ਰਾਜਾ ਜਨਕ ਨਾਲ ਗੋਸ਼ਟਿ ਕਲਿਜੁਗ, ਕਾਰੂੰ, ਬੁਢਣ, ਬਾਬਾ ਲਾਲ, ਕਬੀਰ, ਨਾਮਦੇਵ, ਜਨਕ ਆਦਿ ਨਾਲ ਸੰਬੰਧਿਤ ਗੋਸ਼ਟਾਂ ਇਸ ਸਮੇਂ ਵਿਚ ਲਿਖੀਆਂ ਗਈਆਂ। ਇਸ ਸੰਪ੍ਰਦਾਇ ਵਲੋਂ ਪੌਰਾਣਿਕ ਤੇ ਉਪਨਿਸ਼ਦਾਂ ਵਿਚੋਂ ਅਨੇਕ ਵਿਸ਼ਿਆਂ ਨੂੰ ਗੋਸ਼ਟੀਆਂ ਦੇ ਸਰੂਪ ਵਿਚ ਅਨੁਵਾਦ ਕਰਕੇ ਪੇਸ਼ ਕੀਤਾ ਜਿਵੇਂ ਸਾਰ ਗੀਤਾ, ਗਰਭ ਗੀਤਾ, ਰਾਮ ਗੀਤਾ, ਗੋਸ਼ਟਿ ਸ੍ਰੀ ਕ੍ਰਿਸ਼ਨ ਜੀ ਕੀ ਅਰ ਊਧੋ।[5]

## ਗੁਰੂ ਨਾਨਕ ਦੇਵ ਨਾਲ ਸੰਬੰਧਿਤ ਗੋਸ਼ਟਾਂ

ਫ਼ਾਰਸੀ ਸਾਹਿੱਤ ਦੇ ਪ੍ਰਭਾਵ ਹੇਠ ਮਹਾਂਪੁਰਸ਼ਾਂ ਦੇ ਜੀਵਨ ਨਾਲ ਸੰਬੰਧਿਤ ਸਾਹਿੱਤ ਜਿਵੇਂ 'ਮਲਫੂਜ਼ਾਤ' ਅਤੇ 'ਅਕਵਾਲ' ਆਦਿ ਦਾ ਪ੍ਰਭਾਵ ਪੰਜਾਬੀ ਸਾਹਿੱਤ ਵਿਚ ਪ੍ਰਵੇਸ਼ ਕਰਦਾ ਹੈ। ਇਸ ਅਸਰ ਅਧੀਨ ਗੁਰੂ ਨਾਨਕ ਦੇਵ ਦੇ ਜੀਵਨ ਅਤੇ ਉਨ੍ਹਾਂ ਦੀ ਬਾਣੀ ਤੇ ਬਚਨਾਂ ਆਦਿ ਨੂੰ ਸਾਖੀਆਂ ਅਤੇ ਗੋਸ਼ਟਾਂ ਦੇ ਰੂਪ ਵਿਚ ਸੰਭਾਲਿਆ ਗਿਆ। ਪੰਜਾਬੀ ਸਾਹਿੱਤ ਦੀ ਵਾਰਤਕ ਧਾਰਾ ਵਿਚ ਇਸ ਪ੍ਰਕਾਰ ਭਾਂਤ-ਭਾਂਤ ਦੀਆਂ ਜਨਮਸਾਖੀਆਂ ਅਤੇ ਗੋਸ਼ਟਾਂ ਉਪਸਥਿੱਤ ਹੋਈਆਂ।

ਗੁਰੂ ਨਾਨਕ ਦੇਵ ਨਾਲ ਸੰਬੰਧਿਤ ਅਨੇਕਾਂ ਗੋਸ਼ਟਾਂ ਮਿਲਦੀਆਂ ਹਨ, ਇਨ੍ਹਾਂ ਵਿਚੋਂ ਉਨ੍ਹਾਂ ਦੀ ਆਪਣੀ ਰਚਨਾ 'ਸਿਧ ਗੋਸ਼ਟਿ' ਜੋ 'ਆਦਿ ਗ੍ਰੰਥ' ਵਿਚ ਸ਼ਾਮਿਲ ਹੈ। 'ਪ੍ਰਾਣ ਸੰਗਲੀ' ਵਿਚ ਪੰਜ ਗੋਸ਼ਟਾਂ ਸ਼ਾਮਲ ਹਨ ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਦੀ ਕ੍ਰਿਤ ਮੰਨਿਆ

ਜਾਂਦਾ ਹੈ। 'ਪ੍ਰਾਣ ਸੰਗਲੀ' ਤੋਂ ਇਲਾਵਾ ਪੁਰਾਤਨ ਜਨਮਸਾਖੀ, ਬੀ. 40 ਜਨਮਸਾਖੀ ਮੇਹਰਬਾਨ ਵਾਲੀ ਜਨਮਸਾਖੀ ਅਤੇ ਬਾਲੇ ਵਾਲੀ ਜਨਮਸਾਖੀ ਵਿਚ ਅਨੇਕਾਂ ਗੋਸ਼ਟਾਂ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਲਿਖੀਆਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਮੱਕੇ ਮਦੀਨੇ ਕੀ ਗੋਸ਼ਟਿ, ਰਾਜਾ ਜਨਕ ਨਾਲ ਗੋਸ਼ਟਿ, ਨਿਰੰਕਾਰ ਨਾਲ ਗੋਸ਼ਟਿ, ਅਜਿੱਤੇ ਰੰਧਾਵੇ ਨਾਲ ਗੋਸ਼ਟਿ, ਬਾਬਾ ਲਾਲ ਨਾਲ ਗੋਸ਼ਟਿ ਸੁਪ੍ਰਸਿੱਧ ਹਨ। ਇਨ੍ਹਾਂ ਵਿਚੋਂ ਕੁਝ ਬੀਜ ਰੂਪ ਵਿਚ ਜਨਮਸਾਖੀਆਂ ਵਿਚ ਸ਼ਾਮਲ ਹਨ ਜਿਨ੍ਹਾਂ ਨੂੰ ਸਵਤੰਤਰ ਰੂਪ ਵਿਚ ਬਾਅਦ ਵਿਚ ਵਿਸਤ੍ਰਿਤ ਆਕਾਰ ਵਿਚ ਲਿਖਿਆ ਤੇ ਸੰਵਾਰਿਆ ਗਿਆ। ਇਹ ਵੱਖ ਵੱਖ ਹੱਥ-ਲਿਖਤਾਂ ਵਿਚ ਸਵਤੰਤਰ ਲਿਖੀਆਂ ਮਿਲਦੀਆਂ ਹਨ।

ਪ੍ਰਸਿੱਧ ਗੋਸ਼ਟਾਂ ਬਾਰੇ ਸੰਖੇਪ ਵੇਰਵਾ ਇਸ ਪ੍ਰਕਾਰ ਹੈ :

## ਰਾਗ ਰਾਮਕਲੀ ਸਿਧ ਗੋਸਟਿ

ਇਹ ਗੁਰੂ ਨਾਨਕ ਦੇਵ ਦੀ ਆਪਣੀ ਮੌਲਿਕ ਰਚਨਾ ਹੈ ਜੋ 'ਆਦਿ ਗ੍ਰੰਥ' ਵਿਚ ਸ਼ਾਮਲ ਹੈ। ਇਹ ਇਕੋ ਇਕ ਐਸੀ ਲਿਖਤ ਹੈ ਜੋ ਪ੍ਰਮਾਣਿਕ ਮੰਨੀ ਜਾਂਦੀ ਹੈ। ਇਹ ਕਵਿਤਾ ਵਿਚ ਹੈ ਅਤੇ ਇਸ ਦਾ ਘਟਨਾ ਸਥੱਲ 'ਅਚਲ ਬਟਾਲੇ' ਦਾ ਪ੍ਰਸਿੱਧ ਸਥਾਨ ਮੰਨਿਆ ਜਾਂਦਾ ਹੈ ਜਿਥੇ ਗੁਰੂ ਸਾਹਿਬ ਨੇ ਸਿੱਧਾਂ ਨਾਲ ਗ੍ਰਹਿਸਤ ਤੇ ਸੰਨਿਆਸ ਦੇ ਮਸਲਿਆਂ ਨੂੰ ਗੰਭੀਰਤਾ ਨਾਲ ਵਿਚਾਰ ਕੇ ਗ੍ਰਹਿਸਤ ਮਾਰਗ ਦੀ ਮਹਿਮਾ ਦਰਸਾਈ ਹੈ। ਇਸੇ ਸਿਰਲੇਖ ਹੇਠ ਕੁਝ ਹੋਰ ਗੋਸ਼ਟਾਂ ਵੀ ਮਿਲਦੀਆਂ ਹਨ ਜੋ 'ਪ੍ਰਾਣ-ਸੰਗਲੀ' ਵਿਖੇ ਦਰਜ ਹਨ। ਇਹ ਗੋਸ਼ਟਾਂ ਆਪਣੀ ਮੂਲ ਲਿਖਤ ਦੀ ਅਪ੍ਰਮਾਣਿਕਤਾ ਕਾਰਣ ਪ੍ਰਮਾਣਿਕ ਨਹੀਂ ਮੰਨੀਆਂ ਜਾਂਦੀਆਂ। ਗਿਣਤੀ ਵਿਚ ਪੰਜ ਹਨ, ਵੇਰਵਾ ਇਸ ਪ੍ਰਕਾਰ ਹੈ[6] :

1. ਰਾਗ ਆਸਾ ਮਹਲਾ ੧ ਸਿੱਧ ਗੋਸ਼ਟਿ ਜੋ ਸੰਗਲਾਦੀਪ ਵਿਖੇ ਹੋਈ। (ਕੁਲ 93 ਸ਼ਬਦ ਸਲੋਕ)
2. ਜੋਗ ਮਾਰਗ ਸਿੱਧ ਗੋਸ਼ਟਿ, ਰਾਗ ਰਾਮਕਲੀ ਮਹਲਾ ੧ ਜੋ ਸੇਤੁਬੰਧ ਰਾਮੇਸ਼ਵਰ ਦੇ ਸਥਾਨ ਉਤੇ ਹੋਈ (ਕੁਲ ਸ਼ਬਦ ਸਲੋਕ 212)
3. ਨਿਰਬਾਣ ਜੋਗ ਸਿੱਧ ਗੋਸ਼ਟਿ, ਰਾਗ ਰਾਮਕਲੀ ਮਹਲਾ ੧ (ਕੁਲ ਸ਼ਬਦ-ਸਲੋਕ 29)
4. ਬ੍ਰਹਮ ਜੋਗ ਸਿੱਧ ਗੋਸ਼ਟਿ ਰਾਗ ਕਲਿਆਣ ਮਹਲਾ ੧
5. ਰਾਗ ਰਾਮਕਲੀ ਸਿੱਧ ਗੋਸ਼ਟਿ ਮਹਲਾ ੧ ਜੋ ਜੋਗੀ ਮਛੰਦਰ ਨਾਲ ਹੋਈ (ਕੁਲ ਸ਼ਬਦ ਸਲੋਕ 38)[7]

ਇਹ ਸਭ ਕਵਿਤਾ ਵਿਚ ਹਨ ਅਤੇ ਗੁਰੂ ਨਾਨਕ ਦੇਵ ਜੀ ਦੀ ਮੌਲਿਕ ਰਚਨਾ ਨਹੀਂ ਹਨ।

## ਨਿਰੰਕਾਰ ਨਾਲ ਗੋਸ਼ਟਿ

ਇਸ ਗੋਸ਼ਟਿ ਦੀ ਪਿਠ-ਭੂਮੀ ਦਾਰਸ਼ਨਿਕ ਤੇ ਪੌਰਾਣਿਕ ਹੈ। ਭਗਤੀ ਭਾਵਨਾ ਅਧੀਨ ਗੁਰੂ ਨਾਨਕ ਦੇਵ ਨੂੰ ਨਿਰੰਕਾਰ ਪਾਸੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਦਿਆਂ ਪੇਸ਼ ਕੀਤਾ ਹੈ।

### ਗੋਸ਼ਟਿ ਰਾਜੇ ਜਨਕ ਕੀ

ਮੇਹਰਬਾਨ ਵਾਲੀ ਜਨਮਸਾਖੀ ਵਿਚ ਇਹ ਗੋਸ਼ਟਿ ਅੰਕਿਤ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਨੂੰ ਰਾਜਾ ਜਨਕ ਦਾ ਅਵਤਾਰ ਦਸਿਆ ਗਿਆ ਹੈ ਅਤੇ ਪੌਰਾਣਿਕ ਸੰਦਰਭ ਵਿਚ ਅਵਤਾਰ ਸਿੱਧ ਕਰਨ ਦਾ ਯਤਨ ਪ੍ਰਬਲ ਹੈ।

### ਗੋਸ਼ਟਿ ਅਜਿਤੇ ਰੰਧਾਵੇ ਨਾਲ

ਅਜਿਤਾ ਰੰਧਾਵਾ ਪਿੰਡ ਪਖੋਕੇ ਦਾ ਵਸਨੀਕ ਸੀ ਅਤੇ ਗੁਰੂ ਨਾਨਕ ਦੇਵ ਦੇ ਕਰਤਾਰਪੁਰ ਟਿਕਣ ਸਮੇਂ ਉਨ੍ਹਾਂ ਦਾ ਅਨਿੰਨ ਭਗਤ ਸੀ। ਇਸ ਨਾਲ ਸੰਬੰਧਿਤ ਗੋਸ਼ਟਿ ਜਨਮਸਾਖੀ ਬੀ-40 ਵਿਚ ਆਈ ਹੈ ਅਤੇ ਵੱਖਰੀ ਵਿਸਥਾਰਮਈ ਸਰੂਪ ਵਿਚ ਵੀ ਮਿਲਦੀ ਹੈ। ਗੋਸ਼ਟਿ ਵਿਚ ਅਜਿਤੇ ਰੰਧਾਵੇ ਨੂੰ ਗੁਰੂ ਨਾਨਕ ਵਲੋਂ ਉਪਦੇਸ਼ ਦਿੱਤਾ ਗਿਆ ਹੈ। ਉਪਰਾਮਤਾ ਤੇ ਅਪਸਾਰਵਾਦੀ ਰੁੱਚੀਆਂ ਗ੍ਰਹਿਣ ਕਰਨ ਵਾਸਤੇ ਉਪਦੇਸ਼ ਹੈ। ਉਸ ਦੇ ਮਨ ਵਿਚ ਸ਼ੰਕੇ ਉਤਪੰਨ ਹੁੰਦੇ ਹਨ ਅਤੇ ਗੁਰੂ ਨਾਨਕ ਉਨ੍ਹਾਂ ਦੀ ਨਵਿਰਤੀ ਕਰਦੇ ਹਨ। ਇਸ ਗੋਸ਼ਟਿ ਦਾ ਰਚਨਾ ਕਾਲ ਪ੍ਰਾਚੀਨ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਇਸ ਵਿਚ ਨੌਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਵਲ ਸੰਕੇਤ ਸ਼ਾਮਲ ਹਨ। ਵਿਚਾਰਾਂ ਤੇ ਸਿਧਾਂਤਾਂ ਕਰਕੇ ਵੀ ਇਸ ਗੋਸ਼ਟਿ ਦਾ ਗੁਰਮਤਿ ਨਾਲ ਕਾਫ਼ੀ ਵਿਰੋਧ ਲਗਦਾ ਹੈ।[8]

### ਗੋਸ਼ਟਿ ਬਾਬੇ ਲਾਲ ਨਾਲ

ਇਸ ਗੋਸ਼ਟਿ ਦਾ ਸੰਬੰਧ ਬਾਬੇ ਲਾਲ ਨਾਲ ਹੈ ਜੋ ਕਿ ਪਿੰਡ ਕੋਟਲੀ ਧਿਆਨਪੁਰ ਬਟਾਲਾ ਦਾ ਰਹਿਣ ਵਾਲਾ ਬੈਰਾਗੀ ਸਾਧੂ ਸੀ। ਦਾਰਾ ਸ਼ਕੋਹ ਨਾਲ ਇਸ ਦਾ ਮੇਲ ਮਿਲਾਪ ਮੰਨਿਆ ਜਾਂਦਾ ਹੈ ਅਤੇ ਇਸ ਨੂੰ ਦਾਰਾ ਸ਼ਕੋਹ ਦਾ ਰੂਹਾਨੀ ਗੁਰੂ ਵੀ ਕਿਹਾ ਜਾਂਦਾ ਹੈ। ਇਸ ਗੋਸ਼ਟਿ ਵਿਚ ਬਾਬਾ ਲਾਲ ਪ੍ਰਸ਼ਨਾਂ ਦਾ ਉੱਤਰ ਦੇਂਦਾ ਹੈ ਪਰੰਤੂ ਪ੍ਰਸ਼ਨ ਕਰਤਾ ਬਾਰੇ ਸਪੱਸ਼ਟਤਾ ਨਹੀਂ। ਕਈ ਲਿਖਤਾਂ ਵਿਚ ਇਸ ਦਾ ਸਿਰਲੇਖ ਗੁਰੂ ਨਾਨਕ ਦੇਵ ਨਾਲ ਜੁੜਿਆ ਹੋਣ ਕਾਰਣ ਇਸ ਦਾ ਸੰਬੰਧ ਗੁਰੂ ਨਾਨਕ ਦੇਵ ਤੇ ਬਾਬਾ ਲਾਲ ਦਰਮਿਆਨ ਹੋਈ ਗੋਸ਼ਟਿ ਪ੍ਰਵਾਨ ਕੀਤਾ ਜਾਂਦਾ ਹੈ। ਸ. ਸਮਸ਼ੇਰ ਸਿੰਘ ਅਸ਼ੋਕ ਨੇ ਇਸੇ ਭ੍ਰਾਂਤੀ ਦੇ ਆਧਾਰ ਤੇ ਬਾਬੇ ਲਾਲ ਦੀ ਉਮਰ 300 ਸਾਲ ਲੰਮੀ ਮੰਨ ਕੇ ਗੁਰੂ ਨਾਨਕ ਦਾ ਸਮਕਾਲੀ ਸਿੱਧ ਕਰਨ ਦਾ ਯਤਨ ਕੀਤਾ ਹੈ।[9] ਇਸ ਗੋਸ਼ਟਿ ਦੀਆਂ ਦੋ ਹੱਥ-ਲਿਖਤਾਂ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਖੇ ਐ. ਨੰ. 1700 ਅਤੇ 6795 ਹੇਠ ਅੰਕਿਤ ਸਨ। ਇਸ ਵਿਚ 'ਫ਼ਕੀਰ' ਤੇ 'ਫ਼ਕੀਰੀ' ਦੇ ਲੱਛਣਾਂ ਬਾਰੇ ਚਰਚਾ ਹੈ। ਅਜਿਹੇ ਸਵਾਲ ਮੱਕੇ ਦੀ ਗੋਸ਼ਟਿ ਦੇ ਆਰੰਭ ਵਿਚ ਸ਼ਾਮਲ ਸ਼ੇਖ ਸ਼ਰਫ ਨਾਲ ਗੋਸ਼ਟਿ ਵਿਚ ਫ਼ਾਰਸੀ ਸ਼ਬਦਾਂ ਵਿਚ ਕਰਵਾਏ ਗਏ ਹਨ।[10]

### ਕਾਰੂੰ ਨਾਲ ਗੋਸ਼ਟਿ

ਇਹ ਗੋਸ਼ਟਿ ਕਾਰੂੰ ਹਮੀਦ ਨਾਲ ਹੋਈ ਦਸੀ ਹੈ। ਇਹ ਹਜ਼ਰਤ ਮੂਸਾ ਦੇ ਸਮੇਂ ਨਾਲੋਂ ਕੋਈ ਹੋਰ ਵੱਖਰਾ ਕਾਰੂੰ ਮੰਨਿਆ ਹੈ। ਮੱਕੇ ਮਦੀਨੇ ਦੀ ਗੋਸ਼ਟਿ ਵਿਚ ਵੀ ਇਹ ਗੋਸ਼ਟਿ ਸ਼ਾਮਲ ਕੀਤੀ ਮਿਲਦੀ ਹੈ ਅਤੇ ਬਾਲੇ ਵਾਲੀ ਜਨਮਸਾਖੀ ਵਿਚ ਵੀ ਸ਼ਾਮਲ ਹੈ।

## ਗੋਸ਼ਟਿ ਮੱਕੇ ਮਦੀਨੇ ਕੀ

ਇਹ ਗੋਸ਼ਟਿ ਸਾਡੇ ਸੰਪਾਦਨ ਦਾ ਵਿਸ਼ਾ ਹੈ ਇਸ ਵਾਸਤੇ ਇਸ ਬਾਰੇ ਵਿਸਥਾਰ ਵਿਚ ਚਰਚਾ ਕੀਤੀ ਜਾਵੇਗੀ।

ਗੁਰੂ ਨਾਨਕ ਦੇਵ ਨਾਲ ਸੰਬੰਧਿਤ ਗੋਸ਼ਟਾਂ ਵਿਚੋਂ ਇਹ ਗੋਸ਼ਟਿ ਸੁਤੰਤਰ ਰੂਪ ਵਿਚ ਉਪਲਬਧ ਪ੍ਰਤਿਨਿਧ ਗੋਸ਼ਟਿ ਹੈ। ਇਸ ਗੋਸ਼ਟਿ ਨੂੰ 'ਪਾਕਨਾਮਾ' ਵੀ ਕਿਹਾ ਜਾਂਦਾ ਹੈ। ਇਹ ਦੋ ਹਿੱਸਿਆਂ ਵਿਚ ਪ੍ਰਾਪਤ ਹੈ ਜਿਸ ਵਿਚ ਗੁਰੂ ਨਾਨਕ ਦੇਵ ਦੀ ਅਰਬ ਦੇਸ਼ ਦੀ ਯਾਤਰਾ ਅਤੇ ਮੱਕੇ ਅਤੇ ਮਦੀਨੇ ਦਾ ਹਾਲ ਅੰਕਿਤ ਹੈ। ਪਹਿਲੇ ਹਿੱਸੇ (ਮੱਕੇ ਦੀ ਗੋਸ਼ਟਿ) ਦਾ ਸੰਬੰਧ ਮੱਕੇ ਨਾਲ ਹੈ ਜਿਸ ਵਿਚ ਮੱਕੇ ਦੀ ਯਾਤਰਾ ਕਰਨ ਸਮੇਂ ਦੀਆਂ ਘਟਨਾਵਾਂ ਅਤੇ ਕਾਜ਼ੀਆਂ-ਹਾਜੀਆਂ ਨਾਲ ਬਹਿਸ ਮੁਬਾਹਿਸੇ ਨੂੰ ਕਲਮਬਧ ਕੀਤਾ ਗਿਆ ਹੈ। ਦੂਜੇ ਹਿੱਸੇ (ਮਦੀਨੇ ਦੀ ਗੋਸ਼ਟਿ) ਵਿਚ ਮਦੀਨੇ ਦੀ ਯਾਤਰਾ ਸ਼ਾਮਲ ਹੈ ਜਿਸ ਵਿਚ 'ਨਸੀਹਤ ਨਾਮਾ' ਉਚਾਰੇ ਜਾਣ ਦੀ ਘਟਨਾ ਦਰਸਾਈ ਗਈ ਹੈ। ਇਹ ਦੋਵੇਂ ਗੋਸ਼ਟਾਂ ਇਕ ਦੂਜੇ ਦੀਆਂ ਪੂਰਕ ਹਨ।

'ਮੱਕੇ ਦੀ ਗੋਸ਼ਟਿ' ਵਿਚਲੀ ਘਟਨਾ ਇਸ ਪ੍ਰਕਾਰ ਆਰੰਭ ਹੁੰਦੀ ਹੈ ਕਿ ਮੱਕੇ ਵਿਖੇ ਜਾ ਕੇ ਗੁਰੂ ਨਾਨਕ ਦੇਵ ਮੁਸਲਮਾਨਾਂ ਦੇ ਪਵਿੱਤਰ ਸਥਾਨ ਕਾਬੇ ਵੱਲ ਪੈਰ ਕਰਕੇ ਸੌਂ ਜਾਂਦੇ ਹਨ। ਜੀਵਨ ਕਾਜ਼ੀ ਜੋ ਉਸ ਸਮੇਂ ਮਸੀਤ ਵਿਚ ਮੁਜਾਵਰ ਸੀ, ਨੇ ਵੇਖ ਕੇ ਗੁੱਸਾ ਖਾਧਾ ਅਤੇ ਗੁਰੂ ਨਾਨਕ ਦੇਵ ਦੇ ਪੈਰ ਘਸੀਟ ਕੇ ਦੂਜੇ ਰੁਖ ਕਰ ਦਿੱਤੇ। ਮੱਕੇ ਦਾ ਰੁਖ ਵੀ ਉਸੇ ਦਿਸ਼ਾ ਵਲ ਘੁੰਮ ਗਿਆ। ਇਸ ਕ੍ਰਿਸ਼ਮੇ ਨੂੰ ਵੇਖ ਕੇ ਮੁਲਾਂ ਜੀਵਨ ਗੁਰੂ ਨਾਨਕ ਦੇਵ ਦੇ ਚਰਨੀਂ ਲਗਾ। ਕਾਜ਼ੀ ਰੁਕਨਦੀਨ ਜੋ ਵਧੇਰੇ ਮੰਤਕੀ ਖਿਆਲਾਂ ਦਾ ਸੀ, ਉਸ ਨੇ ਅਨੇਕਾਂ ਸਵਾਲ ਗੁਰੂ ਨਾਨਕ ਦੇਵ ਤੇ ਕਰਨੇ ਸ਼ੁਰੂ ਕਰ ਦਿੱਤੇ। ਇਹ ਸਾਰੀ ਚਰਚਾ ਇਸ ਗੋਸ਼ਟਿ ਵਿਚ ਸ਼ਾਮਲ ਹੈ। ਇਸ ਗੋਸ਼ਟਿ ਵਿਚ ਹਿੱਸਾ ਲੈਣ ਵਾਲੇ ਪਾਤਰ ਇਸ ਪ੍ਰਕਾਰ ਹਨ : ਮੁਲਾਂ ਜੀਵਨ, ਇਮਾਮ ਕਰੀਮ ਦੀਨ (ਸਾਦਾਤ), ਪੀਰ ਬਹਾਉਦੀ ਗਉਸ, ਪੀਰ ਜਲਾਲਦੀਨ ਬਗਦਾਦੀ ਤੇ ਕੁਝ ਹੋਰ ਕਾਜ਼ੀ-ਹਾਜੀ ਆਦਿ। ਇਸ ਗੋਸ਼ਟਿ ਅਨੁਸਾਰ ਗੁਰੂ ਨਾਨਕ ਮੱਕੇ ਵਿਖੇ ਇਕ ਸਾਲ ਠਹਿਰ ਕੇ ਮਦੀਨੇ ਵਲ ਰਵਾਨਾ ਹੁੰਦੇ ਹਨ। ਮੱਕੇ ਦੀ ਗੋਸ਼ਟਿ ਵਾਂਗ ਮਰਦਾਨਾ ਇਸ ਗੋਸ਼ਟਿ ਵਿਚ ਵੀ ਨਾਲ ਸ਼ਾਮਲ ਹੁੰਦਾ ਹੈ। ਮਦੀਨੇ ਪਹੁੰਚ ਕੇ ਗੁਰੂ ਨਾਨਕ ਦੇਵ ਪਹਿਲਾਂ ਕਾਰੂ ਹਮੀਦ ਨੂੰ ਮਿਲਦੇ ਹਨ ਅਤੇ ਨਸੀਹਤ ਨਾਮਾ ਉਚਾਰਦੇ ਹਨ, ਉਪਰੰਤ ਚਾਰ ਇਮਾਮ ਗਉਸ-ਉਲ-ਆਲਮ ਜਾਂ ਗਉਸਦੀਨ, ਇਮਾਮ ਕੁਦਬਦੀਨ, ਇਮਾਮ ਕਮਾਲੁਦੀਨ ਅਤੇ ਇਮਾਮ ਸੱਯਦ ਜਮਾਲੁਦੀਨ ਨਾਲ ਬਹਿਸ ਹੁੰਦੀ ਹੈ। ਇਨ੍ਹਾਂ ਇਮਾਮਾਂ ਦੇ ਨਾਲ ਪੀਰ ਬਹਾਉਦੀਨ ਤੇ ਕਾਜ਼ੀ ਰੁਕਨਦੀਨ ਵੀ ਸ਼ਾਮਲ ਹੁੰਦੇ ਹਨ ਜੋ ਮੱਕੇ ਤੋਂ ਮਦੀਨੇ ਆ ਪਹੁੰਚਦੇ ਹਨ।

ਇਹ ਗੋਸ਼ਟਿ ਪ੍ਰਮੁਖ ਜਨਮਸਾਖੀਆਂ ਵਿਚ ਸ਼ਾਮਲ ਨਹੀਂ ਹੈ ਸਗੋਂ ਵੱਖਰੇ ਸਰੂਪ ਵਿਚ ਵੱਖ ਵੱਖ ਹੱਥ ਲਿਖਤਾਂ ਵਿਚ ਪ੍ਰਾਪਤ ਹੈ। ਕੇਵਲ ਬਾਲੇ ਵਾਲੀ ਜਨਮਸਾਖੀ ਦੀਆਂ ਕੁਝ ਪਰਵਰਤੀ ਸ਼ਾਖਾਵਾਂ ਵਿਚ ਸੰਪੂਰਣ ਰੂਪ ਵਿਚ ਸ਼ਾਮਲ ਕੀਤੀ ਮਿਲਦੀ ਹੈ। ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਇਸ ਦੇ ਸਵਤੰਤਰ ਹੋਣ ਬਾਰੇ ਸੰਕੇਤ ਦਿੱਤਾ

ਗਿਆ ਹੈ ।

## ਮੱਕੇ ਦੀ ਸਾਖੀ ਦਾ ਸ੍ਰੋਤ ਤੇ ਵਿਕਾਸ

ਮੱਕੇ ਮਦੀਨੇ ਦੀ ਗੋਸ਼ਟਿ ਦੀ ਆਧਾਰ ਭੂਮੀ ਇਸ ਘਟਨਾ ਨਾਲ ਸੰਬੰਧਿਤ ਪੂਰਵ-ਵਰਤੀ ਪਰੰਪਰਾਵਾਂ ਉਪਰ ਆਧਾਰਿਤ ਹੈ ਅਤੇ ਉਨ੍ਹਾਂ ਪਰੰਪਰਾਵਾਂ ਵਿਚ ਇਸ ਸਾਖੀ ਦਾ ਵਿਕਾਸ ਕਿਸ ਪ੍ਰਕਾਰ ਪ੍ਰਾਚੀਨ ਸਰੂਪ ਤੋਂ ਵਿਕਸਤ ਹੁੰਦਾ ਅਤੇ ਇਸ ਗੋਸ਼ਟਿ ਦੇ ਬਿਰਤਾਂਤ ਨੂੰ ਪ੍ਰਭਾਵਿਤ ਕਰਦਾ ਹੈ ਵੇਖਣਾ ਉਚਿਤ ਰਹੇਗਾ ।

ਗੁਰੂ ਨਾਨਕ ਦੇਵ ਦੀ ਅਰਬ ਦੇਸ਼ਾਂ ਦੀ ਯਾਤਰਾ ਬਾਰੇ ਪ੍ਰਾਚੀਨਤਮ ਸ੍ਰੋਤ ਭਾਈ ਗੁਰਦਾਸ ਦੀ ਪਹਿਲੀ ਵਾਰ ਦੀ ਪੌੜੀ 32 ਤੋਂ 37 ਤਕ ਦੇ ਵੇਰਵੇ ਵਿਚ ਪ੍ਰਾਪਤ ਹੈ। ਪਉੜੀ 32 ਤੋਂ 34 ਵਿਚ ਗੁਰੂ ਨਾਨਕ ਦੇਵ ਦਾ ਨੀਲਾ ਪਹਿਰਾਵਾ ਪਹਿਨ ਕੇ ਫਕੀਰੀ ਲਿਬਾਸ ਵਿਚ ਮੱਕੇ ਪਹੁੰਚਣ ਦਾ ਜ਼ਿਕਰ ਹੈ। ਰਾਤ ਮਹਿਰਾਬ ਵਲ ਪੈਰ ਕਰਕੇ ਸੌਂ ਜਾਣ ਤੇ ਜੀਵਨ ਕਾਜ਼ੀ ਵਲੋਂ ਲੱਤ ਮਾਰ ਕੇ ਜਗਾਉਣ ਦੀ ਘਟਨਾ, ਫਿਰ ਲੱਤੋਂ ਪਕੜ ਘਸੀਟਣਾ ਅਤੇ ਮੱਕੇ ਦੇ ਘੁੰਮਣ ਦੀ ਘਟਨਾ ਅੰਕਿਤ ਹੈ। ਇਥੇ ਹਾਜੀਆਂ ਨਾਲ ਚਰਚਾ ਕਰਵਾ ਕੇ ਗੁਰੂ ਨਾਨਕ ਦੀ ਵਿਜੈ ਕਰਵਾਈ ਹੈ। ਇਸ ਦੇ ਸਿੱਟੇ ਵਜੋਂ ਗੁਰੂ ਨਾਨਕ ਦੀ ਖੜਾਂਵ ਪੂਜਾ ਦੇ ਤੌਰ ਤੇ ਨਿਸ਼ਾਨੀ ਵਜੋਂ ਮੱਕੇ ਵਿਚ ਟਿਕਾਈ ਦੱਸੀ ਗਈ ਹੈ। ਪਉੜੀ 35-36 ਵਿਚ ਬਗਦਾਦ ਦੀ ਯਾਤਰਾ ਸ਼ਾਮਲ ਹੈ। ਇਸ ਵਿਚ ਮਰਦਾਨਾ ਨਾਲ ਸ਼ਾਮਲ ਹੈ। ਗੁਰੂ ਨਾਨਕ ਦੇ ਵਿਲੱਖਣ ਵਿਹਾਰ ਤੇ ਬਗਦਾਦ ਦੇ ਸਾਰੇ ਪੀਰ ਹੈਰਾਨ ਹੁੰਦੇ ਹਨ ਅਤੇ ਗੁਰੂ ਨਾਨਕ ਨੂੰ ਪਹੁੰਚਿਆ ਹੋਇਆ ਫਕੀਰ ਸਮਝਦੇ ਹਨ। ਗੁਰੂ ਨਾਨਕ ਇਥੇ ਹੀ ਪੀਰ ਦੇ ਬੇਟੇ ਨੂੰ ਨਾਲ ਲੈ ਕੇ ਲੱਖਾਂ ਆਕਾਸ਼ਾਂ ਤੇ ਪਾਤਾਲਾਂ ਦੀ ਸੈਰ ਕਰਵਾਉਂਦੇ ਹਨ। ਕਰਾਮਾਤੀ ਕ੍ਰਿਸ਼ਮੇ ਨਾਲ 'ਧੁਰ ਦਰਗਾਹੋਂ' ਕਚਕੋਲ ਪ੍ਰਸ਼ਾਦ ਲਿਆ ਕੇ ਵੰਡਦੇ ਹਨ। ਪਉੜੀ 37 ਵਿਚ ਗੁਰੂ ਨਾਨਕ ਦੇ ਦਿਗ ਵਿਜਈ ਹੋਣ ਦਾ ਵੇਰਵਾ ਦਿੱਤਾ ਹੈ।

## ਜਨਮਸਾਖੀਆਂ ਦੇ ਬਿਰਤਾਂਤ ਵਿਚ ਮੱਕੇ ਦੀ ਕਥਾ

ਮੌਖਿਕ ਪਰੰਪਰਾ ਤੇ ਭਾਈ ਗੁਰਦਾਸ ਦੇ ਲਿਖਤੀ ਵਿਵਰਣ ਦਾ ਪ੍ਰਭਾਵ ਜਨਮਸਾਖੀਆਂ ਦੇ ਬਿਰਤਾਂਤ ਨੂੰ ਪ੍ਰਭਾਵਿਤ ਕਰਦਾ ਹੈ। ਵੱਖ ਵੱਖ ਜਨਮਸਾਖੀਆਂ ਵਿਚ ਮੱਕੇ ਮਦੀਨੇ ਨਾਲ ਸੰਬੰਧਿਤ ਸਾਖੀ-ਬਿਰਤਾਂਤ ਵਿਕਾਸ-ਕ੍ਰਮ ਵਿਚੋਂ ਦੀ ਗੁਜ਼ਰਦਾ ਹੋਇਆ ਫੈਲਦਾ ਹੈ। ਡਾ. ਹਿਊ ਮੈਕਲੌਡ ਅਨੁਸਾਰ ਮੱਕੇ ਦੀ ਸਾਖੀ ਦੇ ਬਿਰਤਾਂਤ ਵਿਚ ਤਿੰਨ ਮੋਟਿਫ[11] (ancedotes) ਕਾਰਜਵੰਤ ਹੁੰਦੇ ਹਨ। ਪਹਿਲਾ ਬਾਬੇ ਦਾ ਹਿੰਦੂ ਵਿਵਰਜਤ ਪੁਰਸ਼ ਵਜੋਂ ਮੱਕੇ ਵਿਖੇ ਪ੍ਰਵੇਸ਼ ਕਰਨਾ। ਦੂਜਾ ਮਹਿਰਾਬ ਦਾ ਘੁੰਮਣਾ ਅਤੇ ਬਾਬੇ ਦੇ ਦੈਵੀ ਪੁਰਸ਼ ਹੋਣ ਦੀ ਪ੍ਰਵਾਨਗੀ ਕਰਵਾਉਣਾ। ਤੀਜਾ ਰੁਕਨਦੀਨ ਨਾਲ ਮੁਬਾਹਿਸਾ ਕਰਵਾ ਕੇ ਨਾਨਕ ਪੰਥ ਦੀ ਵਿਸ਼ੇਸ਼ਤਾ ਦਰਸਾਉਣੀ। ਇਹ ਤਿੰਨੇ ਵੱਖ ਵੱਖ ਮੋਟਿਫ ਪਹਿਲਾਂ ਵਿਕੋਲਿਤਰੇ ਸਰੂਪ ਵਿਚ ਅਲੱਗ ਅਲੱਗ ਸਾਖੀਆਂ ਵਿਚ ਲਿਖੇ ਮਿਲਦੇ ਹਨ ਮੁੜ ਇਕ ਸਾਖੀ ਵਿਚ ਇਕੱਠੇ ਹੋ ਜਾਂਦੇ ਹਨ। ਡਾ. ਮੈਕਲੌਡ ਬੀ-40 ਜਨਮਸਾਖੀ ਨੂੰ ਆਧਾਰ ਬਣਾ ਕੇ ਆਪਣੇ ਇਸ ਮਤ ਦੀ ਪੁਸ਼ਟੀ ਕਰਦਾ ਹੈ।[12] ਜਨਮਸਾਖੀ ਬੀ-40 ਨੂੰ ਉਹ ਇਕ ਐਸੀ ਪਰੰਪਰਾ ਵਜੋਂ ਸਵੀਕਾਰ ਕਰਦਾ ਹੈ ਜਿਸ ਵਿਚ ਕੁਝ ਸਾਖੀਆਂ ਦੇ ਮੂਲ ਤੇ ਪ੍ਰਾਚੀਨਤਮ ਸਰੂਪ ਦੇ ਦਰਸ਼ਨ ਹੁੰਦੇ ਹਨ। ਇਹ

ਜਨਮਸਾਖੀ ਇਸ ਗੱਲ ਦੀ ਗਵਾਹੀ ਦੇਂਦੀ ਹੈ ਕਿ ਵਿਸ਼ੇਸ਼ ਜਨਮਸਾਖੀਆਂ ਨੂੰ ਜਨਮ ਦੇਣ ਵਾਲੀਆਂ ਮੂਲ ਮੌਖਿਕ ਤੇ ਲਿਖਤੀ ਵੱਖ-ਵੱਖ ਪ੍ਰਾਚੀਨ ਪਰੰਪਰਾਵਾਂ ਪੂਰਵ ਰੂਪ ਵਿਚ ਕਾਇਮ ਸਨ, ਜਿਨ੍ਹਾਂ ਨੂੰ ਗ੍ਰਹਿਣ ਕਰਕੇ ਵੱਖ ਵੱਖ ਜਨਮਸਾਖੀ ਸ਼ਾਖਾਵਾਂ ਹੋਂਦ ਵਿਚ ਆਈਆਂ।

## ਮੱਕੇ ਦੀ ਸਾਖੀ ਬਾਰੇ

ਬੀ-40 ਵਿਚ ਤਿੰਨ ਸਾਖੀਆਂ, ਸਾਖੀ ਨੰਬਰ 14, 15 ਅਤੇ 31 ਸ਼ਾਮਲ ਹਨ। ਸਾਖੀ ਨੰਬਰ 14 ਵਿਚ ਬਾਬੇ ਨਾਨਕ ਦਾ ਮੱਕੇ ਦੀ ਮਸੀਤ ਵਿਖੇ ਪੈਰ ਮਿਹਰਾਬ ਵਲ ਕਰਕੇ ਸੌਣ ਅਤੇ ਮਜਾਵਰ ਵਲੋਂ ਘਸੀਟਣ, ਅਤੇ ਮਿਹਰਾਬ ਦੇ ਘੁੰਮਣ ਦਾ ਵੇਰਵਾ ਅੰਕਿਤ ਹੈ। ਸਾਖੀ 15 ਵਿਚ ਰੁਕਨਦੀਨ ਨਾਲ ਗੋਸ਼ਟਿ ਦੱਸੀ ਹੈ ਅਤੇ 'ਤੀਹ ਸੁਪਾਰੇ' (ਸੀਹਰਫੀ) ਉਚਾਰੇ ਜਾਣ ਦਾ ਵਿਵਰਣ ਹੈ। ਸਾਖੀ ਨੰਬਰ 31 ਵਿਚ ਬਾਬੇ ਨਾਨਕ ਵਲੋਂ ਮੱਕੇ ਦੀ ਯਾਤਰਾ ਕਰਨ ਦਾ ਵੇਰਵਾ ਦੁਬਾਰਾ ਦਸਿਆ ਹੈ। ਮੱਕੇ ਦੇ ਰਸਤੇ ਜਾਂਦਿਆਂ ਫਕੀਰਾਂ ਨਾਲ ਮੇਲ ਅਤੇ ਉਨ੍ਹਾਂ ਵਲੋਂ ਬਾਬੇ ਨਾਨਕ ਨੂੰ ਹਿੰਦੂ ਹੋਣ ਤੇ ਰੋਕਣਾ ਅਤੇ ਕਹਿਣਾ ਕਿ ਹਿੰਦੂ ਨੂੰ ਮੱਕੇ ਜਾਣ ਦੀ ਮਨਾਹੀ ਹੈ ਲੋਕ ਮਾਰ ਸੁਟਦੇ ਹਨ। ਬਾਬੇ ਦਾ ਕਰਾਮਾਤੀ ਢੰਗ ਨਾਲ ਮੱਕੇ ਪਹਿਲਾਂ ਜਾ ਪਹੁੰਚਣਾ ਅਤੇ ਫਕੀਰਾਂ ਦਾ ਹੈਰਾਨ ਹੋਣਾ ਇਕ ਸਾਲ ਮੱਕੇ ਰਹਿ ਕੇ ਵਾਪਸ ਪਰਤਣ ਦਾ ਵੇਰਵਾ ਦਿੱਤਾ ਗਿਆ ਹੈ।

ਆਦਿ ਸਾਖੀਆਂ ਵਿਚਲੀ ਸਾਖੀ 15, ਬੀ-40 ਦੀ ਸਾਖੀ 31 ਦੇ ਵੇਰਵੇ ਨੂੰ ਅਪਣਾਉਂਦੀ ਹੈ। ਡਾ. ਮੈਕਲੋਡ ਅਨੁਸਾਰ ਦੋਵੇਂ ਜਨਮਸਾਖੀਆਂ ਕਿਸੇ ਇਕੋ ਮੂਲ ਪਰੰਪਰਾ ਤੋਂ ਨਕਲ ਕੀਤੀਆਂ ਹੋਈਆਂ ਲਗਦੀਆਂ ਹਨ।[13]

ਉਪਰੋਕਤ ਤਿੰਨੇ ਸਾਖੀਆਂ ਖਿਲਰੇ ਹੋਏ ਸਰੂਪ ਵਿਚ ਤਰਤੀਬ ਰਹਿਤ ਪੇਸ਼ ਹੁੰਦੀਆਂ ਹਨ। ਪੁਰਾਤਨ ਜਨਮਸਾਖੀ ਨਾਲ ਇਸ ਦਾ ਮੁਕਾਬਲਾ ਕਰਨ ਤੇ ਪਤਾ ਲਗਦਾ ਹੈ ਕਿ ਪੁਰਾਤਨ ਜਨਮਸਾਖੀ ਵਿਚ ਉਪਰੋਕਤ ਤਿੰਨੇ ਮੋਟਿਫ ਜੋ ਬੀ-40 ਵਿਚ ਖਿਲਰੇ ਸਰੂਪ ਵਿਚ ਉਪਸਥਿਤ ਹਨ ਇਕ ਤਰਤੀਬ ਵਿਚ ਇਕੋ ਸਾਖੀ ਨੰਬਰ 51 ਵਿਚ ਆ ਟਿਕੇ ਹਨ। ਇਸ ਵਿਚ ਥੋਹੜਾ ਬਹੁਤਾ ਵੇਰਵੇ ਦਾ ਅੰਤਰ ਹੈ। ਮੱਕੇ ਦੀ ਸਾਖੀ ਪੁਰਾਤਨ ਜਨਮ ਸਾਖੀਕਾਰ ਨੇ ਚੌਥੀ ਉਦਾਸੀ ਵਿਖੇ ਹੋਈ ਦਸੀ ਹੈ।[14] ਪੁਰਾਤਨ ਜਨਮਸਾਖੀ ਵਿਚ ਗੁਰੂ ਨਾਨਕ ਫਕੀਰੀ ਲਿਬਾਸ ਵਿਚ (ਭਾਈ ਗੁਰਦਾਸ ਦੇ ਵੇਰਵੇ ਅਨੁਸਾਰ) ਮੱਕੇ ਦੀ ਯਾਤਰਾ ਕਰਦੇ ਹਨ। ਰਸਤੇ ਵਿਚ ਫਕੀਰਾਂ ਨਾਲ ਮੇਲ ਤੇ ਪੁੱਛਣ ਤੇ ਹਿੰਦੂ ਹੈਂ ਕਿ ਮੁਸਲਮਾਨ ਉਤਰ ਵਿਚ ਗੁਰੂ ਨਾਨਕ ਦੇਵ ਬਾਣੀ ਦੇ ਸ਼ਬਦ ਉਚਾਰਦੇ ਹਨ। ਮੱਕੇ ਦੇ ਰਸਤੇ ਜਾਂਦਿਆਂ ਬਦਲੀ ਦਾ ਸਿਰ ਤੇ ਛਾਂ ਕਰਨਾ, ਮੱਕੇ ਦੇ ਖੂਹਾਂ ਦੇ ਪਾਣੀ ਸੁਕਣ ਦਾ ਸੰਕੇਤਕ ਹਵਾਲਾ, ਮੱਕੇ ਜਾ ਕੇ ਪੈਰ ਕਾਬੇ ਵਲ ਕਰਕੇ ਸੌਣਾ, ਰੁਕਨਦੀਨ ਦਾ ਪੈਰਾਂ ਤੋਂ ਪਕੜ ਕੇ ਘਸੀਟਣਾ, ਮਿਹਰਾਬ ਦਾ ਘੁੰਮਣਾ, ਪੀਰ ਪਤਲੀਏ ਦਾ ਚਰਚਾ ਵਿਚ ਰੁਕਨਦੀਨ ਨਾਲ ਸ਼ਾਮਿਲ ਹੋਣਾ ਤੇ ਸਵਾਲ ਜਵਾਬ ਕਰਨੇ, 'ਤੀਹ ਸਪਾਰੇ' ਦਾ ਉਚਾਰੇ ਜਾਣਾ, 'ਆਦਿ ਗ੍ਰੰਥ' ਅਤੇ ਉਸ ਤੋਂ ਬਾਹਰਲੀ ਬਾਣੀ ਦੇ ਉਚਾਰਣ ਦਾ ਵੇਰਵਾ ਅੰਕਿਤ ਹੈ। ਡਾ. ਮੈਕਲੋਡ ਅਨੁਸਾਰ ਇਸ ਜਨਮਸਾਖੀ ਵਿਚ ਤਰਤੀਬਮਈ ਯੁਕਤੀ ਜਨਮ ਸਾਖੀਕਾਰ ਵਲੋਂ ਅਪਨਾਈ ਗਈ ਹੈ, ਜਿਸ ਵਿਚ ਥੋਹੜੇ ਬਹੁਤੇ

ਅੰਤਰ ਨਾਲ ਉਪਰੋਕਤ ਤਿਨੋ ਵੱਖ ਵੱਖ ਮੋਟਿਫ ਇਕ ਥਾਂ ਪਹਿਲੀ ਵਾਰ ਉਪਸਥਿਤ ਹੋਏ ਹਨ।

ਮਿਹਰਬਾਨ ਵਾਲੀ ਜਨਮਸਾਖੀ ਵਿਚ ਬੀ-40 ਦੇ ਵੇਰਵੇ ਨੂੰ ਦੋ ਸਾਖੀਆਂ ਵਿਚ ਵੰਡ ਲਿਆ ਗਿਆ ਹੈ। ਪਹਿਲੀ ਸਾਖੀ ਜੋ ਮੱਕੇ ਦੇ ਰਸਤੇ ਜਾਂਦਿਆਂ ਮੁਲਾਣਿਆਂ ਦੇ ਕਿਸੇ ਪਿੰਡ ਵਿਖੇ ਦਰਸਾਈ ਗਈ ਹੈ। ਗੁਰੂ ਨਾਨਕ ਜੁੱਤੀ ਸਮੇਤ ਪੈਰ ਕਾਬੇ ਦੀ ਮਹਿਰਾਬ ਵਲ ਕਰ ਕੇ ਸੌਂ ਜਾਂਦੇ ਹਨ। ਇਥੇ ਕਾਜ਼ੀ ਨਾਲ ਚਰਚਾ ਹੈ ਪਰੰਤੂ ਮਹਿਰਾਬ ਦੇ ਘੁੰਮਣ ਦਾ ਵੇਰਵਾ ਨਹੀਂ। ਬਹਿਸ ਮੁਬਾਹਿਸੇ ਤੇ ਅਧਿਕ ਬੱਲ ਹੈ। ਗੁਰੂ ਨਾਨਕ ਦਾ ਮੁਸਲਮਾਨੀ ਖਾਣਾ ਨਾ ਖਾਣ ਤੇ ਰੋਜ਼ੇ ਵਿਚ ਰਹਿਣ ਦਾ ਹਵਾਲਾ ਹੈ। 'ਹੱਕ' 'ਅਨਹੱਕ' ਬਾਰੇ ਚਰਚਾ ਹੈ। ਦੂਜੀ ਸਾਖੀ ਵਿਚ ਬੀ-40 ਦੀ ਸਾਖੀ ਹੈ। ਸਾਖੀ 31 ਵਾਲਾ ਵੇਰਵਾ ਹੈ। ਮੱਕੇ ਕਰਾਮਾਤੀ ਵਿਧੀ ਨਾਲ ਹਾਜੀਆਂ ਨਾਲੋਂ ਪਹਿਲਾਂ ਪਹੁੰਚਣ ਦਾ ਵੇਰਵਾ ਹੈ ਅਤੇ ਚਰਚਾ ਸਮੇਂ ਗੁਰਬਾਣੀ ਦੇ ਸ਼ਬਦ ਦਾ ਪਰਮਾਰਥ ਸ਼ਾਮਲ ਹੈ। ਇਸ ਜਨਮਸਾਖੀ ਵਿਚ ਘਟਨਾ ਪ੍ਰਸੰਗ ਨਾਲੋਂ ਚਰਚਾ ਨੂੰ ਅਧਿਕ ਮਹਾਨਤਾ ਦਿੱਤੀ ਗਈ ਹੈ।[15]

ਬਾਲੇ ਵਾਲੀ ਜਨਮਸਾਖੀ ਵਿਚ ਮਰਦਾਨਾ ਪਹਿਲੀ ਵਾਰ ਮੱਕੇ ਦੀ ਯਾਤਰਾ ਵਿਚ ਸ਼ਾਮਿਲ ਹੁੰਦਾ ਹੈ। ਮਰਦਾਨੇ ਵਲੋਂ ਜ਼ਿੱਦ ਕਰਨ ਤੇ ਗੁਰੂ ਨਾਨਕ ਮੱਕੇ ਦੀ ਯਾਤਰਾ ਕਰਦੇ ਹਨ। ਇਸ ਤੋਂ ਪਹਿਲਾਂ ਹੋਰ ਕਿਸੇ ਜਨਮਸਾਖੀ ਵਿਚ ਮਰਦਾਨੇ ਦੇ ਨਾਲ ਹੋਣ ਦਾ ਵਰਨਣ ਨਹੀਂ ਹੈ। ਇਸ ਜਨਮਸਾਖੀ ਵਿਚ ਪੁਰਾਤਨ ਜਨਮਸਾਖੀ ਵਿਚਲੇ ਸੰਕੇਤ ਮੱਕੇ ਦੇ ਖੂਹਾਂ ਵਿਚੋਂ ਪਾਣੀ ਦਾ ਸੁਕਣਾ, ਅਤੇ ਲਿਬਾਸ ਵਰਨਣ, ਆਦਿ ਨੂੰ ਉਸੇ ਰੂਪ ਵਿਚ ਹੀ ਅਪਨਾਇਆ ਹੈ ਪਰੰਤੂ ਘਟਨਾ ਪ੍ਰਸਤੁੱਤੀ ਵਿਚ ਕੁਝ ਹੋਰ ਵਾਧੇ ਸ਼ਾਮਲ ਕਰ ਲਏ ਹਨ ਜਿਵੇਂ ਮੱਕੇ ਵਿਖੇ ਅੰਦਰ ਦਾਖਲ ਨਾ ਹੋਣ ਦੇਣ ਤੇ ਹਾਜੀਆਂ ਦਾ ਅਨ੍ਹਿਆਂ ਹੋਣਾ, ਉਪਰੰਤ ਮਰਦਾਨੇ ਦਾ ਕਾਬੇ ਅੰਦਰ ਦਰਸ਼ਨ ਕਰਨਾ, ਕਾਬੇ ਅੰਦਰ ਰਖੇ ਗਏ ਪੱਥਰ ਨੂੰ ਵੇਖ ਕੇ ਹਿੰਦੂ ਬੁੱਤ-ਪੂਜਾ ਸਮਝਣਾ ਅਤੇ ਗੁਰੂ ਨਾਨਕ ਦਲੋਂ ਇਸ ਨੂੰ ਮਹਾਂ ਦੇਵ ਦਾ ਲਿੰਗ ਕਹਿਣਾ।[16]

ਗਿਆਨ ਰਤਨਾਵਲੀ ਵਿਚ ਬਾਲੇ ਵਾਲੀ ਜਨਮਸਾਖੀ ਵਿਚਲਾ ਸਰੂਪ ਅੰਕਿਤ ਹੈ।

ਇਸ ਪ੍ਰਕਾਰ ਭਾਈ ਗੁਰਦਾਸ ਦੀ ਵਾਰ ਵਿਚਲੇ ਵੇਰਵੇ ਨਾਲੋਂ ਵਿਭਿੰਨ ਜਨਮ ਸਾਖੀਆਂ ਵਿਚਲਾ ਬਿਰਤਾਂਤ ਅਨੇਕ ਪ੍ਰਕਾਰ ਦੀਆਂ ਰੂੜ੍ਹੀਆਂ ਅਤੇ ਘਟਨਾ ਵੇਰਵਿਆਂ ਨਾਲ ਸਮਰਿੱਧ ਹੁੰਦਾ ਹੋਇਆ ਮੱਕੇ ਦੀ ਸਾਖੀ ਦੇ ਰੂਪ ਵਿਚ ਰੂਪਾਂਤਰਿਤ ਹੁੰਦਾ ਹੈ। ਸਮੁੱਚੇ ਪ੍ਰਭਾਵ ਵਿਚ ਭਾਈ ਗੁਰਦਾਸ ਦਆਰਾ ਵਰਣਿਤ-ਵਿਸ਼ਾ ਸਮੂਚੇ ਜਨਮ ਸਾਖੀਆਂ ਦੇ ਬਿਰਤਾਂਤ ਵਿਚ ਅਨੁਪ੍ਰਾਣਿਤ ਹੋਇਆ ਹੈ।[17]

## ਮੱਕੇ ਮਦੀਨੇ ਦੀ ਗੋਸ਼ਟਿ ਉਪਰ ਪ੍ਰਭਾਵ

ਗੋਸ਼ਟਿਕਾਰ ਪੂਰਵ ਪਰੰਪਰਾਵਾਂ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੈ, ਇਸ ਗੱਲ ਦੀ ਪੁਸ਼ਟੀ ਗੋਸ਼ਟਿ ਦੇ ਬਿਰਤਾਂਤ ਤੇ ਸ਼ੈਲੀ ਦੇ ਤੁਲਨਾਤਮਿਕ ਅਧਿਐਨ ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ। ਭਾਈ ਗੁਰਦਾਸ ਦੀ ਬਾਣੀ ਗੋਸ਼ਟਿ ਕਰਤਾ ਦੇ ਸਨਮੁਖ ਪ੍ਰੇਰਨਾ ਵਜੋਂ ਕਾਇਮ ਹੈ। ਗੋਸ਼ਟਿ ਦਾ ਪਹਿਲਾ ਅੰਗ 'ਮੱਕੇ ਦੀ ਗੋਸ਼ਟਿ' ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਸਮੁੱਚਾ ਪੈਟਰਨ ਅਪਨਾ ਕੇ ਚਲਦੀ ਹੈ। ਬਗਦਾਦ ਵਾਲੀ ਘਟਨਾ ਨੂੰ ਵੀ ਇਸ ਗੋਸ਼ਟਿ ਦੇ ਲੇਖਕ ਨੇ ਪਹਿਲੇ

ਭਾਗ ਦੇ ਅੰਤ ਵਿਚ ਜਲਾਲਦੀਨ ਨਾਲ ਚਰਚਾ ਸਮੇਂ ਘਟਨਾ ਵੇਰਵੇ ਨੂੰ ਮੱਕੇ ਦੇ ਸਥਾਨ ਨਾਲ ਢੁਕਾ ਕੇ ਪ੍ਰਸਤੁਤ ਕਰ ਦਿੱਤਾ ਹੈ।

ਇਸੇ ਪ੍ਰਕਾਰ ਜਨਮਸਾਖੀ ਸਾਹਿੱਤ ਦੂਜਾ ਪ੍ਰਮੁੱਖ ਸ੍ਰੋਤ ਹੈ। ਜਨਮਸਾਖੀਆਂ ਵਿਚੋਂ ਘਟਨਾ-ਪ੍ਰਸੰਗਾਂ, ਬਿਰਤਾਂਤ ਵੇਰਵਿਆਂ, ਲੋਕ-ਰੂੜੀਆਂ ਆਦਿ ਦੀ ਵਿਧੀਗਤ ਮਨੋਰਥਾਂ ਅਧੀਨ ਭੂਰਤੀ ਗੋਸ਼ਟਿ ਦੇ ਵਿਸ਼ੇ ਪ੍ਰਤਿਪਾਦਨ ਉਪਰ ਹਾਵੀ ਹੈ। ਗੋਸ਼ਟਿ ਦਾ ਸੰਰਚਨਾਤਮਕ ਪੈਟਰਨ ਜਨਮਸਾਖੀਆਂ ਵਿਚੋਂ ਹੀ ਉਗਮਦਾ ਤੇ ਵਿਕਸਿਤ ਹੁੰਦਾ ਪ੍ਰਤੀਤ ਹੁੰਦਾ ਹੈ। ਡਾ. ਰਤਨ ਸਿੰਘ ਜੱਗੀ ਇਸ ਗੋਸ਼ਟਿ ਦਾ ਸੰਬੰਧ ਪੁਰਾਤਨ ਜਨਮਸਾਖੀ ਨਾਲ ਜੋੜਦਿਆਂ ਲਿਖਦਾ ਹੈ :

> ਗੁਰੂ ਨਾਨਕ ਦੇਵ ਜੀ ਦੀ ਮੱਕੇ ਜਾਣ ਦੀ ਘਟਨਾ ਦਾ ਸਭ ਤੋਂ ਪੁਰਾਤਨ ਵਿਵਰਣ ਪੁਰਾਤਨ ਜਨਮਸਾਖੀ ਵਿਚ ਮਿਲਦਾ ਹੈ ਅਤੇ ਗੁਰੂ ਸਾਹਬ ਦੀਆਂ ਗੋਸ਼ਟਾਂ ਵੀ ਸਭ ਤੋਂ ਪਹਿਲੀ ਵਾਰ ਉਸੇ ਜਨਮਸਾਖੀ ਵਿਚ ਵੇਖਣ ਨੂੰ ਮਿਲ-ਦੀਆਂ ਹਨ ਜਿਨ੍ਹਾਂ ਨਾਲ ਤੁਲਨਾ ਕੀਤਿਆਂ ਇਹ ਗੋਸ਼ਟਿ ਉਸ ਜਨਮਸਾਖੀ ਦੀ ਕੇਵਲ ਪਰਵਰਤੀ ਹੀ ਸਿੱਧ ਨਹੀਂ ਹੁੰਦੀ ਸਗੋਂ ਪੁਰਾਤਨ ਜਨਮਸਾਖੀ ਦੀਆਂ ਇਸ ਪਰਥਾਇ ਲਿਖੀਆਂ ਗੋਸ਼ਟਾਂ ਹੀ ਵਿਕਸਤ ਹੋ ਕੇ ਵਿਚਾਰਧੀਨ ਗੋਸ਼ਟਿ ਦੇ ਰੂਪ ਵਿਚ ਪੇਸ਼ ਹੋਈਆਂ ਹਨ।[18]

ਉਪਰੋਕਤ ਕਥਨ ਨੂੰ ਵਿਹਾਰਕ ਪੱਧਰ ਤੇ ਵਿਸਤਰਿਤ ਅਧਿਐਨ ਦੁਆਰਾ ਵਿਸ਼ਲੇਸ਼ਿਤ ਕਰਨ ਦੀ ਲੋੜ ਹੈ।

'ਮੱਕੇ ਦੀ ਗੋਸ਼ਟਿ' ਦੇ ਆਰੰਭ ਵਿਚ ਸ਼ੇਖ ਸ਼ਰਫ ਨਾਲ ਵਾਰਤਾ ਸ਼ਾਮਲ ਹੈ। ਇਸ ਗੋਸ਼ਟਿ ਦੀਆਂ ਕੁਝ ਹੱਥ-ਲਿਖਤਾਂ ਵਿਚ ਭਾਵੇਂ ਇਸ ਦਾ ਅਭਾਵ ਹੈ ਫਿਰ ਵੀ ਇਸ ਸਾਖੀ ਦਾ ਵਿਕਸਤ ਸਰੂਪ ਆਪਣੇ ਮੂਲ ਸ੍ਰੋਤ ਪੁਰਾਤਨ ਜਨਮਸਾਖੀ ਵਾਲੀ ਸਾਖੀ 14 ਦੀ ਗਵਾਹੀ ਭਰਦਾ ਹੈ। ਉਸੇ ਮੂਲ ਸਾਖੀ ਨੂੰ ਵਿਸਥਾਰ ਦਿੱਤਾ ਗਿਆ ਹੈ। ਫ਼ਾਰਸੀਨੁਮਾ ਤੇ ਹਿੰਦਵੀ ਰੰਗਣ ਵਾਲੀ ਪ੍ਰਸ਼ਨਾਵਲੀ ਮੂਲ ਰੂਪ ਵਿਚ ਪੁਰਾਤਨ ਜਨਮਸਾਖੀ ਦੀ ਹੀ ਸ਼ੈਲੀ ਹੈ।

ਇਸੇ ਗੋਸ਼ਟਿ ਦੇ ਆਰੰਭ ਵਿਚ ਵਾਰਤਕ ਵਿਚ ਦੂਜੀ ਸਾਖੀ ਸ਼ਾਮਲ ਹੈ। ਜੋ ਗੁਰੂ ਨਾਨਕ ਦੇਵ ਅਤੇ ਸ਼ੇਖ ਸ਼ਰਫ ਦੇ ਚਰਚਾ ਉਪਰੰਤ ਗੁਰੂ ਨਾਨਕ ਦੇ ਮੱਕੇ ਦੇ ਰਸਤੇ ਜਾਂਦਿਆਂ ਹਾਜੀਆਂ ਨਾਲ ਵਾਪਰੀ ਘਟਨਾ ਦਸੀ ਹੈ। ਇਸ ਦਾ ਘਟਨਾ ਸਥੱਲ ਅਤੇ ਵੇਰਵਾ ਲਗ-ਭਗ ਬੀ-40 ਜਨਮਸਾਖੀ ਦੀ ਸਾਖੀ 31 ਅਤੇ ਪੁਰਾਤਨ ਜਨਮਸਾਖੀ ਦੀ ਸ਼ੇਖ ਸ਼ਰਫ ਵਾਲੀ ਸਾਖੀ ਦੇ ਵੇਰਵੇ ਦੀ ਮਿਲਾਵਟ ਹੈ। ਗੁਰੂ ਨਾਨਕ ਦੇਵ ਦਾ 'ਕਰਾਮਾਤੀ ਵਿਧੀ ਨਾਲ ਮੱਕੇ ਪਹੁੰਚਣਾ' ਤਕਰੀਬਨ ਦੂਜੀਆਂ ਜਨਮਸਾਖੀਆਂ ਵਾਲਾ ਹੀ ਹੈ। ਰੁਕਨਦੀਨ ਦੀ ਥਾਂ ਇਸ ਗੋਸ਼ਟਿ ਵਿਚ ਜੀਵਨ ਕਾਜ਼ੀ ਦੇ ਲੱਤਾਂ ਤੋਂ ਪਕੜ ਕੇ ਘਸੀਟਣ ਦਾ ਹਵਾਲਾ ਹੈ, ਸ਼ਾਇਦ ਗੋਸ਼ਟਿਕਾਰ ਭਾਈ ਗੁਰਦਾਸ ਦੇ ਵੇਰਵੇ ਤੋਂ ਸੁਚੇਤ ਹੈ। ਇਸ ਸਾਖੀ ਦਾ ਵਾਰਤਾਲਾਪ ਅਤੇ ਸ਼ੈਲੀ ਮੇਹਰਬਾਨ ਵਾਲੀ ਜਨਮਸਾਖੀ ਵਿਚਲੀ ਮੱਕੇ ਨਾਲ ਸੰਬੰਧਿਤ ਦੂਜੀ ਸਾਖੀ ਦੇ ਕਾਫੀ ਨੇੜੇ ਹੈ। ਗੁਰੂ ਨਾਨਕ ਦਾ ਮੱਕੇ ਦੇ ਰਸਤੇ ਜਾਂਦਿਆਂ ਮੁਸਲਮਾਨੀ ਭੋਜਨ ਪ੍ਰਵਾਨ ਕਰਨ ਦੀ ਥਾਂ ਰੋਜ਼ੇ ਵਿਚ ਰਹਿਣਾ ਦਸਣਾ ਇਸ ਗੋਸ਼ਟਿ ਨਾਲ ਮਿਲਦਾ ਜੁਲਦਾ ਵਿਵਰਣ ਹੈ। ਇਸ ਤੋਂ ਇਲਾਵਾ ਮੇਹਰਬਾਨ ਵਾਲੀ ਜਨਮਸਾਖੀ ਵਿਚ ਇਸ ਦੂਜੀ ਸਾਖੀ ਦੇ ਅੰਤ ਵਿਚ 'ਆਦਿ ਗ੍ਰੰਥ'

ਵਿਚੋਂ 'ਰਾਗ ਬਸੰਤ ਹਿੰਡੋਲ ਮਹਲਾ ੧' ਦੇ ਸ਼ਬਦ—'ਨਉ ਸਤਿ ਚਉਦਹ.........' ਦਾ ਪਰਮਾਰਥ ਦਿੱਤਾ ਗਿਆ ਹੈ। ਇਸ ਸ਼ਬਦ ਦਾ ਪ੍ਰਸੰਗ ਮੇਹਰਬਾਨ ਵਾਲੀ ਜਨਮਸਾਖੀ ਵਿਚ ਪਰਮਾਤਮਾ ਨਾਲ ਵਾਰਤਾਲਾਪੀ ਰੂਪ ਢੁਕਾਇਆ ਹੋਇਆ ਹੈ ਜਦ ਕਿ ਇਸੇ ਸ਼ਬਦ ਦਾ ਪਰਮਾਰਥ ਮੱਕੇ ਮਦੀਨੇ ਦੀ ਗੋਸ਼ਟਿ ਵਿਚ ਵੀ ਪੇਸ਼ ਕੀਤਾ ਗਿਆ ਹੈ ਪਰੰਤੂ ਇਸ ਵਿਚ ਗੁਰੂ ਨਾਨਕ ਦੇਵ ਕਿਸੇ ਹਾਜੀ ਨਾਲ ਚਰਚਾ ਕਰਦੇ ਹਨ ਅਤੇ ਪਰਮਾਰਥ ਦਾ ਵਿਵਰਣ ਇਸਲਾਮ ਦੀ ਨਿਖੇਧੀ ਕਰਕੇ ਕਲਿਯੁਗ ਵਿਚ ਗੁਰੂ ਨਾਨਕ ਦੇ ਅਵਤਰਣ ਨੂੰ ਮਹਾਨ ਦਰਸਾਉਣ ਵਿਚ ਹੈ। 36 ਰਾਗਾਂ ਵਿਚ ਗ੍ਰੰਥ ਸਿਰਜਣ ਅਤੇ ਗੁਰੂ ਪਰੰਪਰਾ ਕਾਇਮ ਕਰਨ ਦਾ ਪੂਰਵ ਸੰਕਲਪ ਜੋੜਿਆ ਗਿਆ ਹੈ।

ਬਾਲੇ ਵਾਲੀ ਜਨਮਸਾਖੀ ਨਾਲ ਵੀ ਇਸ ਗੋਸ਼ਟਿ ਦੇ ਬਹੁਤ ਸਾਰੇ ਕਥਾ ਵੇਰਵੇ ਸਾਂਝੇ ਹਨ ਅਤੇ ਕੁਝ ਵਿਲੱਖਣਤਾ ਵੀ ਹੈ। ਮੱਕੇ ਦੀ ਯਾਤਰਾ ਮਰਦਾਨੇ ਦੀ ਸਿਫਾਰਸ਼ ਤੇ ਕੀਤੀ ਜਾਣੀ, ਕਾਬੇ ਵਿਖੇ ਰਖੇ ਹੋਏ ਪੂਜਯ ਪੱਥਰ ਨੂੰ ਮਹਾਂ ਦੇਵ ਦਾ ਲਿੰਗ ਦਸਣਾ ਬਾਲੇ ਵਾਲੀ ਜਨਮਸਾਖੀ ਨਾਲ ਮੇਲ ਖਾਂਦੇ ਹਨ ਪਰੰਤੂ ਮਜਾਵਰਾਂ ਦੇ ਅੰਨ੍ਹੇ ਹੋਣ ਦੀ ਘਟਨਾ ਇਸ ਗੋਸ਼ਟਿ ਵਿਚ ਨਹੀਂ ਹੈ ਅਤੇ ਸ਼ੈਲੀ ਪੱਖ ਤੋਂ ਵੀ ਦੋਹਾਂ ਦਾ ਅੰਤਰ ਹੈ। ਮਰਦਾਨੇ ਦੀ ਸਿਫਾਰਸ਼ ਬਾਲੇ ਵਾਲੀ ਜਨਮਸਾਖੀ ਵਿਚ ਤਾਅਨਾ ਜਿਹਾ ਲਗਦਾ ਹੈ ਜਦ ਕਿ ਇਸ ਗੋਸ਼ਟਿ ਵਿਚ ਨਿਮਰਤਾ ਭਾਵ ਅਤੇ ਬੇਨਤੀ ਸਰੂਪ ਹੈ। 'ਮਦੀਨੇ ਦੀ ਗੋਸ਼ਟਿ' ਵਿਚ ਕਾਰੂੰ ਹਮੀਦ ਨਾਲ ਗੋਸ਼ਟਿ ਕੇਵਲ ਬਾਲੇ ਵਾਲੀ ਜਨਮਸਾਖੀ ਵਿਚ ਹੀ ਉਪਲਬਧ ਹੈ, ਬਾਕੀ ਜਨਮਸਾਖੀਆਂ ਵਿਚ ਇਸ ਦਾ ਵਰਨਣ ਨਹੀਂ ਮਿਲਦਾ। ਵਰਣਿਤ ਸਾਮੱਗਰੀ ਵਿਚ ਬਹੁਤ ਸਾਰੀਆਂ ਅਪ੍ਰਮਾਣਿਕ ਬਾਣੀਆਂ ਜਨਮਸਾਖੀਆਂ ਵਿਚੋਂ ਚੁਣੀਆਂ ਗਈਆਂ ਹਨ ਜਿਵੇਂ ਬੀ-40 ਜਨਮਸਾਖੀ ਵਿਚ ਸਾਖੀ 6 ਵਿਚ ਪਾਕਨਾਮਾ ਉਚਾਰਿਆ ਗਿਆ ਹੈ ਜੋ ਇਸ ਗੋਸ਼ਟਿ ਦਾ ਦੂਜਾ ਨਾਮ 'ਪਾਕਨਾਮਾ' ਵੀ ਪ੍ਰਚੱਲਿਤ ਹੈ ਅਤੇ ਇਸ ਜਨਮਸਾਖੀ ਵਿਚ ਅੰਕਿਤ ਇਹ ਨਾਮਾ ਮੱਕੇ ਮਦੀਨੇ ਦੀ ਗੋਸ਼ਟਿ ਦੇ ਮੂਲ ਪਾਠ ਦੇ ਪਤਰਾ 372 ਉਪਰ ਦਰਜ ਹੈ।

ਇਸੇ ਪ੍ਰਕਾਰ 'ਹਾਜਰਨਾਮਾ' ਜੋ ਬੀ-40 ਦੀ ਸਾਖੀ 16 ਅਤੇ ਪੁਰਾਤਨ ਜਨਮਸਾਖੀ ਦੀ ਸਾਖੀ 36 ਵਿਚ ਸ਼ਾਮਲ ਹੈ ਇਸ ਗੋਸ਼ਟਿ ਦੀ ਆਰੰਭਕ ਸਾਖੀ ਸ਼ੇਖ ਸ਼ਰਫ ਵਿਚ ਮੂਲ ਪਾਠ ਦੇ ਪਤਰਾ 24 ਉਤੇ ਸ਼ਾਮਲ ਹੈ। ਬੀ-50 ਜਨਮਸਾਖੀ ਵਿਚਲੀ ਸਾਖੀ 15 ਅਤੇ ਪੁਰਾਤਨ ਜਨਮਸਾਖੀ ਦੀ ਸਾਖੀ 51 ਵਿਚਲੀ 'ਤੀਹ ਸੁਪਾਰੇ' (ਸੀਹਰਫੀ) ਇਸ ਗੋਸ਼ਟਿ ਦੇ ਕਾਵਿ ਹਿੱਸੇ ਵਿਚ ਮੂਲ ਪਾਠ ਦੇ ਪਤਰਾ 368 ਉਤੇ ਸ਼ਾਮਲ ਕੀਤੀ ਗਈ ਹੈ।

ਬੀ-40 ਜਨਮਸਾਖੀ ਦੀ ਸਾਖੀ 9 ਅਬਦੁਲ ਰਹਿਮਾਨ ਵਾਲੀ ਸਾਖੀ ਵਿਚ 'ਚੋਦਾਂ ਤਬਕਾਂ' ਦਾ ਵਿਵਰਣ ਹੈ। ਇਸ ਗੋਸ਼ਟਿ ਵਿਚ ਅਨੇਕ ਥਾਵਾਂ ਉਪਰ ਚੋਦਾਂ ਤਬਕਾਂ ਦਾ ਵਿਵਰਣ ਉਪਸਥਿਤ ਹੈ।

ਇਸ ਗੋਸ਼ਟਿ ਦੇ ਮੂਲ ਸਰੂਪ ਦੀ ਬੀਜ ਰੂਪ ਵਿਚ ਝਲਕ ਪੁਰਾਤਨ ਜਨਮਸਾਖੀ ਵਿਚੋਂ ਲਭਦੀ ਹੈ। ਗੋਸ਼ਟਿ ਦੇ ਕਾਵਿ-ਅੰਕ ਦਾ ਮੂਲ ਮੁਹਾਂਦਰਾ ਪੁਰਾਤਨ ਜਨਮਸਾਖੀ ਦੀ ਸਾਖੀ 'ਮੀਆਂ ਮਿਠਾ' 36 ਵਿਚ ਪ੍ਰਸਤੁੱਤ ਕੀਤਾ ਲਭਦਾ ਹੈ ਜਿਵੇਂ : ਗੋਸ਼ਟਿ ਮਹਲਾ ੧ ॥ ਤਬ ਮੀਆਂ ਮਿਠਾ ਬੋਲਿਆ।

ਸਲੋਕ : ਅਵਲ ਨਾਉ ਖੁਦਾਇ ਕਾ ਦੂਜਾ ਨਬੀ ਰਸੂਲੁ । ਨਾਨਕ ਕਲਮਾ ਜੇ ਪੜਹਿ ਤਾਂ ਦਰਗਹ ਪਵਹਿ ਕਬੂਲ । ਤਬ ਬਾਬੇ ਜਵਾਬ ਦਿੱਤਾ ।
ਅਵਲਿ ਨਾਉ ਖੁਦਾਇ ਕਾ ਕਰਿ ਦਰਵਾਨ ਰਸੂਲ । ਸੇਖਾ ਨੀਅਤਿ ਰਾਸਿ ਕਰਿ ਤਾਂ ਦਰਗਹ ਪਵਹਿ ਕਬੂਲ ।[19]

ਪੁਰਾਤਨ ਜਨਮਸਾਖੀ ਦੀ ਮੱਕੇ ਵਾਲੀ ਸਾਖੀ 51 ਵਿਚ ਰੁਕਨਦੀਨ ਨਾਲ ਚਰਚਾ ਸਮੇਂ ਸੀਹਰਫੀ ਉਚਾਰੇ ਜਾਣ ਉਪਰੰਤ ਜਿਹੜੇ ਸਵਾਲ ਜਵਾਬ ਕੀਤੇ ਜਾਂਦੇ ਹਨ ਉਨ੍ਹਾਂ ਦਾ ਮੂਲ ਭਾਵ ਇਸ ਗੋਸ਼ਟਿ ਦੇ ਕਾਵਿ ਅੰਗ ਦਾ ਵਿਸ਼ਾ ਹੈ ਜਿਵੇਂ ਜੋ ਲੋਕ ਵੇਦ ਕਤੇਬ ਨਹੀਂ ਪੜ੍ਹਦੇ, ਰੋਜ਼ਾ ਨਿਮਾਜ਼ ਨਹੀਂ ਰਖਦੇ, ਬੋਜਾ, ਭੰਗ, ਸ਼ਰਾਬ ਆਦਿ ਪੀਂਦੇ ਹਨ, ਉਨ੍ਹਾਂ ਦੀ ਕੀ ਦਸ਼ਾ ਹੋਵੇਗੀ। ਮੱਕੇ ਦੀ ਗੋਸ਼ਟਿ ਦੇ ਕਾਵਿ ਅੰਗ ਦੇ ਆਰੰਭ ਵਿਚ ਹੀ ਅਜਿਹੇ ਸਵਾਲ ਜਵਾਬ ਚਲ ਪੈਂਦੇ ਹਨ । ਵਿਸ਼ੇਸ਼ ਤੁਲਨਾ ਹਿਤ ਵੇਖੋ :

ਤਬ ਕਾਜੀ ਰੁਕਨਦੀਨ ਆਖਿਆ ਜੋ 'ਜੀ ਏਹੁ ਭੀ ਨਾਹੀ ਪੜਦੇ, ਅਤੇ ਬਦ ਅਮਲ ਕਮਾਂਵਦੇ ਹੈਨਿ । ਕਦੇ ਰੋਜਾ ਨਿਮਾਜ਼ ਭੀ ਨਾਹੀ ਕਰਦੇ, ਅਤੇ ਸਰਾਬ ਪੀਂਦੇ ਹੈਨਿ, ਭੰਗ ਬੋਜਾ ਪੀਂਦੇ ਹੈਨਿ, ਇਨ੍ਹਾਂ ਦਾ ਰੋਜ ਕਿਆਮਤ ਕਉ ਕਿਆ ਹਵਾਲੁ ਹੋਵੇਗਾ ?''

(ਪੁਰਾਤਨ ਜਨਮਸਾਖੀ, ਸਾਖੀ 51)

ਮੱਕੇ ਦੀ ਗੋਸ਼ਟਿ ਵਿਚ ਪ੍ਰਸ਼ਨਾਵਲੀ ਦਾ ਸਰੂਪ :

ਰੁਕਨਲੁ ਆਖੇ ਨਾਨਕਾ ਸਚਾ ਦੇਹੁ ਜਵਾਬੁ । ਦਰਗਹਿ ਤਿਨਾ ਕਓਣ ਹਾਲ ਜੋ ਪੀਂਦੇ ਭੰਗ ਸ਼ਰਾਬ । ਪੀਵਨ ਪਿਆਲੇ ਬਦ ਅਮਲ ਖਾਵਨ ਨਾਲਿ ਕਬਾਬੁ । ਭੰਗੀ ਬਗਣੀ ਪੋਸਤੀ ਛਿਕਨ ਚਿਲਮ ਨਪਾਕ ।...

(ਮੱਕੇ ਦੀ ਗੋਸ਼ਟਿ, ਬੰਦ 82)

ਪੁਰਾਤਨ ਜਨਮਸਾਖੀ ਵਿਚ ਕਾਜ਼ੀ ਰੁਕਨਦੀਨ ਦੇ ਪ੍ਰਸ਼ਨ ਦੇ ਉਤਰ ਵਿਚ 17 ਲਾਈਨਾਂ ਦੀ ਕਾਵਿ ਟੁਕੜੀ ਪੇਸ਼ ਕੀਤੀ ਹੈ । ਉਹ ਥੋਹੜੇ ਬਹੁਤੇ ਅੰਤਰ ਨਾਲ ਮੱਕੇ ਮਦੀਨੇ ਦੀ ਗੋਸ਼ਟਿ ਦਾ ਹੀ ਅੰਗ ਹੈ :

ਹਜ਼ਰਤ ਜੋ ਫੁਰਮਾਇਆ ਫਤਵਾ ਮੰਝਿ ਕਤੇਬੁ । ਬੇ-ਨਿਮਾਜਾ ਤੇ ਸਗ ਭਲੇ ਜੋ ਰਾਤੀ ਰਹਨਿ ਸੁਜਾਗ । ਦਿਤੀ ਬਾਂਗ ਨ ਜਾਗਨੀ ਸੁਤੇ ਰਹੇ ਨਿਭਾਗ... ਤਲਬਾ ਪਉਸਨਿ ਆਕੀਆਂ ਕੀਤੇ ਜਿਨਾ ਗੁਨਾਹ । ਦੋਜਿਕ ਬੰਧ ਚਲਾਈਅਹਿ ਗਲਿ ਤਬਕ ਮੂਹ ਸਿਆਹ । ਅਮਲਾ ਵਾਲੇ ਰਿਤ ਦਿਨ ਹੋਸਨੁ ਬੇ-ਪਰਵਾਹੁ । ਸੇਈ ਛੁਟੇ ਨਾਨਕਾ ਹਜਰਤਿ ਜਿਨਾ ਪਨਾਹ ।

ਭਾਈ ਵੀਰ ਸਿੰਘ ਨੇ ਇਸ ਨੂੰ ਗੁਰਬਾਣੀ ਦੇ ਸ਼ਬਦ 'ਤਲਬਾਂ ਪਉਸਨਿ...' ਦਾ ਪਰਿ-ਵਰਤਨ ਰੂਪ ਜਾਣ ਕੇ ਪੁਰਾਤਨ ਜਨਮਸਾਖੀ ਵਿਚੋਂ ਕਢ ਦਿੱਤਾ ਹੈ ਪਰੰਤੂ ਡਾ. ਰਤਨ ਸਿੰਘ ਜੱਗੀ ਨੇ ਪੁਰਾਤਨ ਜਨਮਸਾਖੀ ਦੀ ਸੰਪਾਦਨਾ ਸਮੇਂ ਇਸ ਨੂੰ ਮੂਲ ਰੂਪ ਵਿਚ ਕਾਇਮ ਰਖਿਆ ਹੈ ।[20]

ਇਸ ਤੁਲਨਾਤਮਿਕ ਅਧਿਐਨ ਤੋਂ ਸਪੱਸ਼ਟ ਹੁੰਦਾ ਹੈ ਕਿ ਪੁਰਾਤਨ ਜਨਮਸਾਖੀ ਦੇ

ਨਾਲ ਨਾਲ ਹੀ ਇਸ ਗੋਸ਼ਟਿ ਨੇ ਆਪਣਾ ਮੂੰਹ ਮੁਹਾਂਦਰਾ ਕਾਇਮ ਕਰਨਾ ਸ਼ੁਰੂ ਕਰ ਦਿੱਤਾ ਸੀ ਜਿਸ ਦਾ ਪਿਛੋਂ ਜਾ ਕੇ ਸੰਪੂਰਨ ਵਿਸਥਾਰ ਹੋਇਆ ।

## ਲੋਕ ਧਾਰਾ ਦਾ ਪ੍ਰਭਾਵ

ਜਿਸ ਪ੍ਰਕਾਰ ਲੋਕ ਧਾਰਾ ਨੇ ਜਨਮਸਾਖੀ ਸਾਹਿਤ ਦੇ ਵਿਕਾਸ ਉਪਰ ਆਪਣਾ ਅਮਿਟ ਪ੍ਰਭਾਵ ਪਾਇਆ ਹੈ ਉਸੇ ਪ੍ਰਕਾਰ ਇਹ ਗੋਸ਼ਟਿ ਵੀ ਲੋਕ ਧਾਰਾ ਦੀ ਕਾਫ਼ੀ ਰਿਣੀ ਹੈ। 'ਆਦਿ ਗ੍ਰੰਥ' ਦੀ ਬਾਣੀ ਲੋਕ-ਚਿੰਤਨ ਨੂੰ ਪ੍ਰਭਾਵਿਤ ਕਰਦੀ ਹੈ। ਗੋਸ਼ਟਿਕਾਰ ਆਦਿ ਗ੍ਰੰਥ ਨੂੰ ਸਿੱਖ ਸੰਪ੍ਰਦਾਇ ਦੀ ਵਿਸ਼ਵਾਸ਼ ਪਰੰਪਰਾ ਦਾ ਅੰਗ ਸਮਝ ਕੇ ਗ੍ਰਹਿਣ ਕਰਦਾ ਹੈ ਅਤੇ ਢੁਕਵੇਂ ਪ੍ਰਸੰਗਾਂ ਵਿਚ ਗੁਰਬਾਣੀ ਦੇ ਸ਼ਬਦਾਂ ਨੂੰ ਗਵਾਹੀ ਵਜੋਂ ਪੇਸ਼ ਕਰਦਾ ਹੈ। ਵਿਸ਼ੇਸ਼ ਕਰਕੇ ਇਸਲਾਮ ਨਾਲ ਸੰਬੰਧਿਤ ਸ਼ਬਦਾਂ ਨੂੰ ਗੋਸ਼ਟਿ ਵਿਚ ਅਧਿਕ ਵਰਤੋਂ ਵਿਚ ਲਿਆਂਦਾ ਹੈ। ਗੋਸ਼ਟਿਕਾਰ ਦੀ ਸ਼ੈਲੀ ਉਪਰ 'ਆਦਿ ਗ੍ਰੰਥ' ਦੀ ਸ਼ੈਲੀ ਦਾ ਸਮੁੱਚਾ ਪ੍ਰਭਾਵ ਫੈਲਿਆ ਹੋਇਆ ਹੈ। 'ਕੱਚੀ ਬਾਣੀ' ਦੇ ਸਿਰਜੇ ਜਾਣ ਪਿਛੇ ਲੋਕ ਧਾਰਾ ਤੇ ਲੋਕ-ਚਿੰਤਨ ਦੀ ਛੁਪੀ ਹੋਈ ਤ੍ਰਿਸ਼ਨਾ ਅਭਿਆਸਸ਼ੀਲ ਸੀ, ਗੋਸ਼ਟਿਕਰਤਾ ਅਨੇਕਾਂ ਅਜਿਹੇ ਲੋਕ-ਸਮੂਹ ਦੁਆਰਾ ਰਚੇ ਗਏ ਸ਼ਬਦ ਅਤੇ ਪਦੇ ਵਰਤੋਂ ਵਿਚ ਲਿਆਉਂਦਾ ਹੈ। ਡਾ. ਮੈਕਲੋਡ ਅਨੁਸਾਰ 17ਵੀਂ ਅਤੇ 18ਵੀਂ ਸਦੀ ਦੇ ਪੰਜਾਬ ਵਿਚ ਸੂਫ਼ੀ ਫਕੀਰਾਂ ਨਾਲ ਸੰਬੰਧਿਤ ਸ਼ਬਦ, ਸਾਖੀਆਂ, ਬਾਣੀ ਤੇ ਬਚਨ ਆਦਿ ਲੋਕ ਧਾਰਾ ਦੀ ਭਾਵਨਾ ਹੇਠ ਇਸ ਗੋਸ਼ਟਿ ਵਿਚ ਸ਼ਾਮਲ ਹੋਏ ਹਨ ਜਿਵੇਂ ਸੂਫ਼ੀ ਪੀਰ ਅਬਦਅਲ-ਕਾਦਿਰ ਜਲਾਨੀ, ਸ਼ਮਸ਼ ਅਲਦੀਨ ਤਬਰੇਜ਼ੀ, ਫਰੀਦ ਅਲ ਦੀਨ ਮਸੂਦ ਗੰਜਿ-ਸ਼ਕਰ, ਬਹਾਉਅਲਦੀਨ ਜ਼ਕਰੀਆ ਮੁਲਤਾਨੀ, ਰੁਕਨਅਲ ਦੀਨ ਅਤੇ ਸ਼ੇਖ ਸ਼ਰਫ ਅਲਦੀਨ ਪਾਣੀਪਤ ਆਦਿ ।[21] 'ਤੀਹ ਸਪਾਰੇ' (ਸੀਹਰਫ਼ੀ) 'ਹਾਜਰਨਾਮਾ' 'ਪਾਕਨਾਮਾ' 'ਨਸੀਹਤਨਾਮਾ' ਆਦਿ ਬਾਣੀ ਤੇ ਬਚਨ ਇਨ੍ਹਾਂ ਪੀਰਾਂ ਫਕੀਰਾਂ ਨਾਲ ਜੁੜਿਆ ਹੋਇਆ ਸਾਹਿਤ ਹੈ ਜੋ ਇਸ ਗੋਸ਼ਟਿ ਵਿਚ ਗੁਰੂ ਨਾਨਕ ਦੇ ਨਾਂ ਨਾਲ ਜੁੜ ਗਿਆ ਹੈ। ਇਸੇ ਪ੍ਰਕਾਰ ਨਾਥ ਸੰਪ੍ਰਦਾਇ ਨਾਲ ਸੰਬੰਧਿਤ ਬਾਣੀ ਵਿਚੋਂ ਅਨੇਕਾਂ ਸ਼ਬਦ 'ਮਦੀਨੇ ਦੀ ਗੋਸ਼ਟਿ' ਵਿਚ ਗੁਰੂ ਨਾਨਕ ਨਾਮ ਉਤੇ ਅੰਕਿਤ ਕੀਤੇ ਗਏ ਮਿਲਦੇ ਹਨ। ਸਮੇਂ ਸਮੇਂ ਹੋਰ ਵਾਧੂ 'ਕਚੀ ਬਾਣੀ' ਜਿਹੜੀ ਗੁਰੂ ਨਾਨਕ ਨਾਮ ਦੇ ਨਾਲ ਸੰਬੰਧਿਤ ਕਰਕੇ ਲਿਖੀ ਜਾਂਦੀ ਰਹੀ ਗੋਸ਼ਟਿਕਾਰ ਉਸ ਨੂੰ ਸ਼ਾਮਲ ਕਰਦਾ ਹੈ। 'ਜਿਤ ਦਰ ਲਖ ਮੁਹੰਮਦਾ', 'ਤਿਲੰਗ ਦੀ ਵਾਰ', 'ਰਾਗਮਾਲਾ' ਦੇ ਕੁਝ ਅੰਸ਼ ਲੋਕ ਸਾਹਿਤ ਦੇ ਪ੍ਰਭਾਵ ਵਜੋਂ ਪ੍ਰਤੀਕਮਾਨ ਹੁੰਦੇ ਹੋਏ ਇਸ ਗੋਸ਼ਟਿ ਵਿਚ ਉਪਸਥਿਤ ਹਨ।

## ਨਿਰੰਤਰ ਵਿਕਾਸ ਪ੍ਰਵਾਹ

ਇਸ ਗੋਸ਼ਟਿ ਦਾ ਵਿਕਾਸ ਪ੍ਰਵਾਹ ਕਿਸੇ ਇਕ ਮੰਜ਼ਿਲ ਤੇ ਨਹੀਂ ਰੁਕ ਸਕਿਆ । ਹਰ ਨਕਲਕਾਰ ਨੇ ਇਸ ਦੇ ਆਕਾਰ ਵਿਚ ਨਵੇਂ ਵਾਧੇ ਕਰਨ ਦੀ ਚੇਸ਼ਟਾ ਕਾਇਮ ਰਖੀ ਹੈ। ਜਿਵੇਂ ਸ਼ੇਖ ਸ਼ਰਫ ਵਾਲੀ ਸਾਖੀ ਬਦੋਬਦੀ ਇਸ ਦਾ ਅੰਗ ਬਣ ਗਈ ਹੈ ਇਸੇ ਪ੍ਰਕਾਰ 'ਤਿਲੰਗ ਦੀ ਵਾਰ' ਜੋ ਮਿਹਰਬਾਨ ਸੰਸਥਾ ਵਲੋਂ ਲਿਖੀ ਗਈ ਰਚਨਾ ਹੈ, ਇਸ ਵਿਚ ਆਣ ਸ਼ਾਮਲ ਹੋਈ ਹੈ। ਸਮੇਂ ਸਮੇਂ ਸਾਮਿਅਕ ਪਰਿਸਥਿਤੀਆਂ ਤੇ ਸੰਪ੍ਰਦਾਇਕ ਤਨਾਵਾਂ ਅਧੀਨ ਅਨੇਕ ਵਿਵਾਦ ਪੈਦਾ ਹੁੰਦੇ ਆਏ ਜਿਨ੍ਹਾਂ ਦਾ ਸਾਹਮਣਾ ਸਿੱਖ ਸੰਪ੍ਰਦਾਇ ਨੂੰ ਕਰਨਾ ਪੈਂਦਾ

ਰਿਹਾ, ਉਹ ਪ੍ਰਸ਼ਨ ਇਸ ਗੋਸ਼ਟਿ ਵਿਚ ਸ਼ਾਮਲ ਹੁੰਦੇ ਆਏ ਹਨ। ਵਿਸ਼ੇਸ਼ ਕਰਕੇ ਮਦੀਨੇ ਵਾਲੀ ਗੋਸ਼ਟਿ ਵਿਚ ਅਜਿਹੀਆਂ ਪਰਵਿਰਤੀਆਂ ਦੀ ਅਧਿਕ ਅਭਿਵਿਅਕਤੀ ਕੀਤੀ ਮਿਲਦੀ ਹੈ। ਹਰ ਨਵੀਂ ਹੱਥ-ਲਿਖਤ ਵਿਚ ਨਵੇਂ ਵਾਧੇ ਸ਼ਾਮਲ ਹਨ। ਉਦਾਹਰਣ ਲਈ ਵੇਖੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਹੱਥ-ਲਿਖਤ ਨੰਬਰ 782।

## ਰਚਨਾ ਕਾਲ

ਇਸ ਗੋਸ਼ਟਿ ਦੀ ਕੋਈ ਐਸੀ ਪ੍ਰਮਾਣਿਕ ਹੱਥ-ਲਿਖਤ ਨਹੀਂ ਮਿਲਦੀ ਜਿਸ ਦੇ ਆਧਾਰ ਤੇ ਇਸ ਦੇ ਰਚਨਾ ਕਾਲ ਅਤੇ ਕਰਤਾ ਬਾਰੇ ਕਿਸੇ ਠੀਕ ਨਤੀਜੇ ਤੇ ਪੁਜਿਆ ਜਾ ਸਕਦਾ ਹੋਵੇ। ਅੰਦਰਲੀ/ਬਾਹਰਲੀ ਗਵਾਹੀ ਦਾ ਅਭਾਵ ਹੋਣ ਕਾਰਣ ਇਸ ਦੇ ਰਚਨਾ ਕਾਲ ਬਾਰੇ ਠੀਕ ਨਿਰਣਾ ਕਰਨਾ ਕਠਿਨ ਹੈ। ਸਭ ਤੋਂ ਪ੍ਰਾਚੀਨ ਅਤੇ ਸੰਮਤ ਵਾਲੀਆਂ ਜੋ ਹੱਥ-ਲਿਖਤਾਂ ਪ੍ਰਾਪਤ ਹਨ, ਉਨ੍ਹਾਂ ਵਿਚੋਂ ਇਕ ਹੱਥ-ਲਿਖਤ ਪ੍ਰੋ. ਪ੍ਰੀਤਮ ਸਿੰਘ ਪਾਸ ਹੈ ਜਿਸ ਦਾ ਸੰਮਤ 1785 ਬਿ. ਹੈ ਪਰ ਇਹ ਮੂਲ-ਲਿਖਤ ਨਾ ਹੋਣ ਕਾਰਣ ਅਪ੍ਰਮਾਣਿਕ ਮਿਤੀ ਹੈ। ਇਸੇ ਪ੍ਰਕਾਰ ਭਾਸ਼ਾ ਵਿਭਾਗ ਪਟਿਆਲਾ ਵਿਖੇ ਹੱਥ-ਲਿਖਤ ਨੰਬਰ 6 ਜੋ ਕਿ ਸੰਮਤ 1788 ਬਿ. ਦੀ ਲਿਖਤ ਹੈ, ਇਹ ਵੀ ਆਧਾਰਿਤ ਰਚਨਾ ਹੋਣ ਕਾਰਣ ਅਪ੍ਰਮਾਣਿਕ ਮਿਤੀ ਵਾਲੀ ਲਿਖਤ ਸਾਬਤ ਹੁੰਦੀ ਹੈ। ਇਨ੍ਹਾਂ ਹੱਥ-ਲਿਖਤਾਂ ਤੋਂ ਇਲਾਵਾ ਲਾਇਬ੍ਰੇਰੀਆਂ ਤੇ ਨਿੱਜੀ ਸੰਗ੍ਰਹਾਲਯ ਵਿਚ ਕਈ ਮਿਤੀ-ਰਹਿਤ ਹੱਥ-ਲਿਖਤਾਂ ਪ੍ਰਾਪਤ ਹਨ ਪਰ ਉਹ ਸਾਰੀਆਂ ਹੀ ਲਗਭਗ ਪਿਛਲੇਰੇ ਸਮੇਂ ਦੀਆਂ ਲਿਖਤਾਂ ਸਾਬਤ ਹੁੰਦੀਆਂ ਹਨ। ਸਰਦਾਰ ਜੀ.ਬੀ. ਸਿੰਘ ਅਨੁਸਾਰ ਇਸ ਗੋਸ਼ਟਿ ਦੀ ਰਚਨਾ ਗੁਰੂ ਅਰਜਨ ਦੇਵ ਦੇ ਸਮੇਂ ਤਕ ਹੋ ਚੁੱਕੀ ਸੀ :

> ਹੋਰ ਕਿਤਨੇ ਹੀ ਫੁਟਕਲ ਸਲੋਕਾਂ ਸ਼ਬਦਾਂ ਤੋਂ ਇਲਾਵਾ ਦੋ ਵੱਡੇ ਆਕਾਰ ਦੀਆਂ ਰਚਨਾਵਾਂ ਗੁਰੂ ਅਰਜਨ ਦੇਵ ਜੀ ਦੇ ਵੇਲੇ ਤਕ ਬਣ ਚੁੱਕੀਆਂ ਸਨ। ਇਕ ਸੀ 'ਮੱਕੇ ਦੀ ਗੋਸ਼ਟਿ' ਅਤੇ ਦੂਜੀ 'ਪ੍ਰਾਣ-ਸੰਗਲੀ' ਦਾ ਕੁਝ ਹਿੱਸਾ ਹੋਰ ਨਾਵਾਂ ਹੇਠ। ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ 'ਜੁਗਾਵਲੀ' ਲਿਖੀ ਗਈ, ਅਤੇ ਉਸ ਤੋਂ ਪਿਛੋਂ ਅਜਿਤੇ ਰੰਧਾਵੇ ਦੀ ਗੋਸ਼ਟਿ 'ਗਿਆਨ ਸਰੋਦਯ' ਆਦਿ।.....[22]

ਸਰਦਾਰ ਜੀ. ਬੀ. ਸਿੰਘ ਅਨੁਸਾਰ ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਸਾਹਿਬ ਤਕ ਬਹੁਤ ਸਾਰੀਆਂ ਵਾਧੂ ਬਾਣੀਆਂ ਰਚੀਆਂ ਜਾ ਚੁੱਕੀਆਂ ਸਨ ਜਿਨ੍ਹਾਂ ਵਿਚੋਂ ਕਝ ਇਕ ਦਾ ਵੇਰਵਾ ਉਪਰ ਦਿੱਤਾ ਹੈ। 'ਮੱਕੇ ਦੀ ਗੋਸ਼ਟਿ' ਵੀ ਹੋਂਦ ਵਿਚ ਆ ਚੁੱਕੀ ਸੀ। ਜੀ. ਬੀ. ਸਿੰਘ ਦੇ ਵਿਚਾਰਾਂ ਨੂੰ ਅਧਿਕ ਸਪੱਸ਼ਟ ਕਰਨ ਹਿਤ ਵਿਚਾਰ ਕਰਨ ਦੀ ਲੋੜ ਹੈ। ਇਹ ਅਟਾ-ਸਟਾ ਤੇ ਅਨੁਮਾਨਿਤ ਨਿਰਣੇ ਹੈ।

ਇਸ ਗੋਸ਼ਟਿ ਵਿਚ ਗੁਰਬਾਣੀ ਦੀ ਵਰਤੋਂ ਵੀ ਕੀਤੀ ਮਿਲਦੀ ਹੈ। ਵਿਚਾਰਾਂ ਦੀ ਆਧਾਰ ਭੂਮੀ ਅਧਿਕ ਗੁਰਬਾਣੀ ਹੀ ਹੈ। 'ਆਦਿ ਗ੍ਰੰਥ' ਦੇ ਸੰਕਲਨ ਵਿਚ ਵਰਤੀ ਵਿਧੀ ਅਨੁਸਾਰ ਗੋਸ਼ਟਿ ਕਰਤਾ ਗੋਸ਼ਟਿ ਦੇ ਆਰੰਭ ਵਿਚ ਸਿਰਲੇਖ ਦੇਣ ਸਮੇਂ ਰਾਗਾਂ ਦੇ ਨਾਲ 'ਮਹਲਾ' ਸ਼ਬਦ ਦੀ ਵਰਤੋਂ ਕਰਦਾ ਹੈ। 'ਆਦਿ ਗ੍ਰੰਥ' ਵਾਂਗ ਹੀ ਇਸ ਗੋਸ਼ਟਿ ਨੂੰ ਵਿਸ਼ੇਸ਼ ਧੁਨੀ ਉਪਰ ਗਾਉਣ ਦਾ ਆਦੇਸ਼ ਕਰਦਾ ਹੈ। 'ਆਦਿ ਗ੍ਰੰਥ' ਵਿਚ ਸ਼ਾਮਲ ਬਾਬਾ ਫਰੀਦ

ਦੀ ਬਾਣੀ ਨੂੰ ਹਵਾਲੇ ਰੂਪ ਵਿਚ ਵਰਤਦਾ ਹੈ। ਗੁਰਬਾਣੀ ਦੀ ਸ਼ੈਲੀ, ਸ਼ਬਦਾਵਲੀ ਅਤੇ
ਸ਼ਬਦਾਂ ਦੇ ਪ੍ਰਯੋਗ ਤੋਂ ਵੀ ਸਪੱਸ਼ਟ ਹੈ ਕਿ ਗੋਸ਼ਟਿਕਾਰ 'ਆਦਿ ਗ੍ਰੰਥ' ਤੋਂ ਪੂਰੀ ਤਰ੍ਹਾਂ
ਪ੍ਰਭਾਵਿਤ ਹੈ। ਇਸ ਪ੍ਰਕਾਰ ਗੋਸ਼ਟਿ ਦਾ ਰਚਨਾ-ਕਾਲ 'ਆਦਿ ਗ੍ਰੰਥ' ਦੇ ਸੰਕਲਨ (1604-
ਈ.) ਦੇ ਪਿਛੋਂ ਦਾ ਬਣਦਾ ਹੈ। 'ਆਦਿ ਗ੍ਰੰਥ' ਵਿਚ ਵਾਧੂ ਬਾਣੀਆਂ 'ਹਕੀਕਤ ਰਾਹ
ਮੁਕਾਮ ਰਾਜੇ ਸ਼ਿਵਨਾਭ ਕੀ', 'ਜਿਤ ਦਰਿ ਲਖ ਮੁਹੰਮਦਾ', 'ਰਤਨ ਮਾਲਾ', 'ਰਾਗ ਮਾਲਾ',
'ਬਾਦਿ ਆਤਸਿ ਆਬਿ', 'ਨਸੀਹਤ ਨਾਮਾ', ਅਤੇ 'ਹਾਜਰ ਨਾਮਾ' ਆਦਿ ਬਾਣੀਆਂ ਸ਼ਾਮਲ
ਕੀਤੇ ਜਾਣ ਦਾ ਸਮਾਂ ਤਕਰੀਬਨ ਸਤਾਰ੍ਹਵੀਂ ਸਦੀ ਦਾ ਪਿਛਲੇਰਾ ਅੱਧ ਮੰਨਿਆ ਜਾਂਦਾ
ਹੈ।[23] ਇਨ੍ਹਾਂ ਰਚਨਾਵਾਂ ਵਿਚੋਂ 'ਨਸੀਹਤ ਨਾਮਾ', 'ਹਾਜਰ ਨਾਮਾ', 'ਰਾਗ ਮਾਲਾ' ਅਤੇ
'ਜਿਤ ਦਰਿ ਲਖ ਮੁਹੰਮਦਾ' ਬਾਣੀਆਂ ਇਸ ਗੋਸ਼ਟਿ ਵਿਚ ਵੀ ਸ਼ਾਮਲ ਹਨ। ਇਸ ਤੋਂ ਵੀ
ਸਾਡੇ ਉਪਰੋਕਤ ਮਤ ਦੀ ਪੁਸ਼ਟੀ ਹੁੰਦੀ ਹੈ ਅਤੇ ਗੋਸ਼ਟਿ ਦਾ ਰਚਨਾ-ਕਾਲ 1607 ਈ.
ਦੇ ਪਿਛੋਂ ਦਾ ਹੈ। ਇਹ ਰਚਨਾਵਾਂ 'ਆਦਿ ਗ੍ਰੰਥ' ਵਿਚ ਸ਼ਾਮਲ ਹੋਣ ਤੋਂ ਪਹਿਲਾਂ ਹੋਂਦ
ਵਿਚ ਆ ਚੁੱਕੀਆਂ ਸਨ ਅਤੇ ਵੱਖ ਵੱਖ ਰਚਨਾਵਾਂ ਵਿਚ ਸ਼ਾਮਲ ਕੀਤੀਆਂ ਜਾ ਰਹੀਆਂ
ਸਨ।

ਜਿਵੇਂ ਕਿ ਅਸੀਂ ਪਹਿਲੇ ਵਿਚਾਰ ਕਰ ਆਏ ਹਾਂ ਕਿ ਇਹ ਗੋਸ਼ਟਿ ਭਾਈ ਗੁਰਦਾਸ
ਦੀ ਪਹਿਲੀ ਵਾਰ ਦੇ ਪ੍ਰਭਾਵ ਨੂੰ ਕਬੂਲਦੀ ਹੈ। ਭਾਈ ਗੁਰਦਾਸ ਦੀ ਇਹ ਵਾਰ ਗੁਰੂ
ਹਰਿਗੋਬਿੰਦ ਸਾਹਿਬ ਦੇ 1606 ਈ. ਵਿਚ ਗੱਦੀ ਉਪਰ ਬਿਰਾਜਮਾਨ ਹੋਣ ਤੋਂ ਪਿਛੋਂ ਲਿਖੀ
ਗਈ ਹੈ।[24] ਗੋਸ਼ਟਿਕਾਰ ਨੇ ਇਸ ਰਚਨਾ ਨੂੰ ਆਵੱਸ਼ਕ ਹੀ ਇਸ ਮਿਤੀ ਤੋਂ ਪਿਛੋਂ
ਪੜ੍ਹ ਕੇ ਗੋਸ਼ਟਿ ਰਚਨਾ ਦੇ ਆਧਾਰ ਵਜੋਂ ਅਪਨਾਇਆ ਹੋਵੇਗਾ।

ਗੋਸ਼ਟਿ ਦੇ ਮੂਲ ਸ੍ਰੋਤਾਂ ਬਾਰੇ ਚਰਚਾ ਕਰਦਿਆਂ ਅਸੀਂ ਸਿੱਧ ਕਰ ਆਏ ਹਾਂ
ਕਿ ਇਹ ਗੋਸ਼ਟਿ ਪੁਰਾਤਨ ਜਨਮਸਾਖੀ, ਦੀ ਪਰਵਰਤੀ ਰਚਨਾ ਹੈ। ਡਾ. ਰਤਨ ਸਿੰਘ
ਜੱਗੀ ਅਨੁਸਾਰ ਪੁਰਾਤਨ ਜਨਮਸਾਖੀ ਦਾ ਰਚਨਾ ਕਾਲ 1588 ਈ. ਦੇ ਨੇੜੇ ਤੇੜੇ
ਬਣਦਾ ਹੈ।[25] ਮੇਹਰਬਾਨ ਦੁਆਰਾ ਰਚਿਤ ਜਨਮਸਾਖੀ ਦਾ ਪ੍ਰਭਾਵ ਵੀ ਇਸ ਗੋਸ਼ਟਿ ਉਪਰ
ਅਸਰਦਾਇਕ ਹੈ, ਇਸ ਲਈ ਇਹ ਗੋਸ਼ਟਿ ਇਸ ਜਨਮਸਾਖੀ ਦੀ ਵੀ ਪਰਵਰਤੀ ਸਿੱਧ
ਹੁੰਦੀ ਹੈ। ਬਾਲੇ ਵਾਲੀ ਜਨਮਸਾਖੀ ਵਿਚਲੇ ਕੁਝ ਤੱਥ ਤੇ ਘਟਨਾਵਾਂ ਇਸ ਗੋਸ਼ਟਿ ਨਾਲ
ਮੇਲ ਖਾਂਦੇ ਹਨ ਜਿਵੇਂ ਮਰਦਾਨੇ ਦਾ ਪਹਿਲੀ ਵਾਰ ਮੱਕੇ ਦੀ ਯਾਤਰਾ ਵਿਚ ਸਾਥ ਹੋਣਾ,
ਕਾਅਬੇ ਵਿਚ ਰਖੇ ਪੱਥਰ ਨੂੰ ਸ਼ਿਵ ਦਾ ਲਿੰਗ ਦਸਣਾ ਆਦਿ। ਸ਼ੈਲੀ ਦੋਹਾਂ ਦੀ ਵੱਖ-ਵੱਖ
ਹੈ। ਇਸ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਦੋਵੇਂ ਕਿਰਤਾਂ ਸਮਕਾਲੀ
ਹਨ ਜੋ ਇਕ ਦੂਜੇ ਨੂੰ ਪ੍ਰਭਾਵਿਤ ਕਰਦੀਆਂ ਹਨ। ਜੇਕਰ ਡਾ. ਸੁਰਿੰਦਰ ਸਿੰਘ ਕੋਹਲੀ
ਦੁਆਰਾ ਸੰਪਾਦਿਤ 'ਜਨਮਸਾਖੀ ਭਾਈ ਬਾਲਾ' ਨੂੰ ਪ੍ਰਮਾਣਿਕ ਮੰਨ ਲਿਆ ਜਾਵੇ ਤਾਂ ਮੱਕੇ
ਦੀ ਗੋਸ਼ਟਿ ਬਾਲੇ ਵਾਲੀ ਜਨਮਸਾਖੀ ਦੀ ਪੂਰਵਵਰਤੀ ਸਿੱਧ ਹੁੰਦੀ ਹੈ। ਉਸ ਵਿਚ ਮੱਕੇ
ਦੀ ਗੋਸ਼ਟਿ ਦੇ ਸਵਤੰਤਰ ਹੋਣ ਬਾਰੇ ਸੰਕੇਤ ਹੈ :

...ਮੱਕੇ ਦੀ ਗੋਸ਼ਟਿ ਸਭ ਭਿੰਨ ਲਿਖੀ ਹੋਈ ਹੈ। ਹੋਰ ਸਭ ਹਕੀਕਤ ਗੋਸ਼ਟ
ਦੀ ਉਸ ਵਿਚ ਹੈ। ਤਾਂ ਗੁਰੂ ਨਾਨਕ ਜੀ ਕਹਿਆ। ਮਰਦਾਨਿਆ ਹੁਣ

ਕਿਧਰ ਨੂੰ ਚਲਦਾ ਹੈਂ ।[26]

ਇਸੇ ਪ੍ਰਕਾਰ ਦਾ ਸੰਕੇਤ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਉਪਲਬਧ ਹੈ :

...ਅਰ ਹੋਰ ਰੁਕਨਦੀਨ ਦੀ ਗੁਫਤ ਸੁਨੀਦ ਮਕ ਦੀ ਗੋਸ਼ਟਿ ਵਿਚ ਲਿਖੀ ਹੈ ਜੋ ਇਸ ਵਾਸਤੇ ਇਥੇ ਵਿਸਥਾਰ ਨਹੀਂ ਕੀਤਾ ।[27]

ਭਾਈ ਮਨੀ ਸਿੰਘ ਦੀ ਜਨਮਸਾਖੀ ਜਿਸ ਦਾ ਪ੍ਰਸਿੱਧ ਨਾਂ 'ਗਿਆਨ ਰਤਨਾਵਲੀ' ਹੈ, ਸਿੱਖ ਜਗਤ ਵਿਚ ਵਿਸ਼ੇਸ਼ ਮਹੱਤਤਾ ਰਖਦੀ ਹੈ । ਭਾਈ ਸਾਹਿਬ ਦੀ ਇਹ ਅੰਤਲੇ ਸਮੇਂ ਦੀ ਕਿਰਤ ਮੰਨੀ ਜਾਂਦੀ ਹੈ, ਜਦੋਂ ਕਿ ਉਹ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਆ ਚੁੱਕੇ ਸਨ । ਭਾਈ ਮਨੀ ਸਿੰਘ ਦੀ ਸ਼ਹੀਦੀ ਦਾ ਸਮਾਂ ਸੰਮਤ 1794 ਬਿ. (1737-38 ਈ.) ਮੰਨਿਆ ਜਾਂਦਾ ਹੈ ।[28] ਇਸ ਸਮੇਂ ਤੋਂ ਪਹਿਲਾਂ ਇਹ ਜਨਮਸਾਖੀ ਲਿਖੀ ਜਾ ਚੁੱਕੀ ਸੀ । ਇਸ ਜਨਮਸਾਖੀ ਵਿਚਲਾ ਇਹ ਹਵਾਲਾ ਵੀ ਇਸ ਗੋਸ਼ਟਿ ਨੂੰ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਦਾ ਪੂਰਵਵਰਤੀ ਬਣਾਉਂਦਾ ਹੈ ।

ਸੋ ਉਪਰੋਕਤ ਵਿਚਾਰਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਇਸ ਗੋਸ਼ਟਿ ਦਾ ਰਚਨਾ ਕਾਲ ਸਤਾਰਵੀਂ ਸਦੀ ਦਾ ਪਿਛਲੇਰਾ ਅੱਧ ਹੈ ਅਤੇ ਇਹ ਹਰ ਹਾਲਤ ਵਿਚ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਤੋਂ ਪਹਿਲਾਂ ਹੋਂਦ ਵਿਚ ਆ ਚੁੱਕੀ ਸੀ ।

## ਕਰਤ੍ਰਿਤਵ

ਕੋਈ ਪ੍ਰਮਾਣਿਕ ਸਬੂਤ ਨਾ ਮਿਲਣ ਕਾਰਣ ਕੇਵਲ ਬੋਲੀ, ਸ਼ੈਲੀ, ਸ਼ਬਦਾਵਲੀ ਅਤੇ ਬਾਹਰਲੀਆਂ ਪ੍ਰਾਪਤ ਗਵਾਹੀਆਂ ਦੇ ਆਧਾਰ ਤੇ ਇਸ ਦੇ ਕਰਤਾ ਬਾਰੇ ਕੋਈ ਅਨੁਮਾਨ ਲਗਾਇਆ ਜਾ ਸਕਦਾ ਹੈ ।

'ਗੋਸ਼ਟਿ ਮੱਕੇ ਮਦੀਨੇ ਕੀ' ਵੀ ਬਾਕੀ ਗੋਸ਼ਟਾਂ ਵਾਂਗ ਸ੍ਰੀ ਗੁਰੂ ਨਾਨਕ ਦੇਵ ਦੇ ਨਾਂ ਨਾਲ ਸੰਬੰਧਿਤ ਕੱਚੀ ਬਾਣੀ ਦੀ ਦੇਣ ਹੈ । ਇਸ ਦੇ ਕਰਤ੍ਰਿਤਵ ਦਾ ਸੰਬੰਧ ਗੁਰੂ ਨਾਨਕ ਦੇਵ ਨਾਲ ਜੋੜਿਆ ਜਾਂਦਾ ਹੈ, ਪਰੰਤੂ ਇਹ ਗੱਲ ਦਰੁਸਤ ਨਹੀਂ ਹੈ । ਇਸ ਦੀ ਪੁਸ਼ਟੀ 'ਮਹਾਨ ਕੋਸ਼' ਵਿਚ ਇਸ ਗੋਸ਼ਟਿ ਪ੍ਰਤੀ ਦਰਜ ਹਵਾਲੇ ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ । 'ਮਹਾਨ ਕੋਸ਼' ਵਿਚ ਇਸ ਗੋਸ਼ਟਿ ਬਾਰੇ ਹਵਾਲਾ ਇਸ ਪ੍ਰਕਾਰ ਹੈ :

"ਇਹ ਗੋਸ਼ਟਿ ਜਿਸ ਦਾ ਨਾਮ 'ਪਾਕਨਾਮਾ' ਭੀ ਹੈ, ਕਿਸੇ ਸਿੱਖ ਨੇ ਆਲਮ ਕਵੀ ਦੀ ਰਾਗਮਾਲਾ ਬਣਨ ਤੋਂ ਪਿਛੋਂ ਰਚੀ ਹੈ, ਕਿਉਂਕਿ ਇਸ ਵਿਚ ਹੋਰ ਸੰਗੀਤਾਂ ਨਾਲੋਂ ਭਿੰਨ ਆਲਮ ਦੇ ਕ੍ਰਮ ਅਨੁਸਾਰ ਛੀ ਰਾਗਨੀਆਂ ਲਿਖੀਆਂ ਹਨ । ਇਸ ਦਾ ਕਰਤਾ ਇਸਲਾਮ-ਮਤ ਦਾ ਭੀ ਕੁਝ ਗਯਾਤਾ ਪ੍ਰਤੀਤ ਹੁੰਦਾ ਹੈ, ਕਿਉਂਕਿ ਉਸ ਨੇ ਸ਼ੈਤਾਨ ਦਾ ਅਗਨਿ ਤਤ ਤੋਂ ਬਣਨਾ, ਫਰਿਸ਼ਤੇ ਦੀ ਤੁਰ੍ਹੀ ਸੁਣਨਾ ਤੇ ਕਬਰਾਂ ਵਿਚੋਂ ਮੁਰਦਿਆਂ ਦਾ ਉਠਣਾ, ਅਰ ਆਖਰੀ ਦਿਨ ਦਾ ਖੁਦਾਈ ਫੈਸਲਾ ਹੋਣਾ ਆਦਿ ਪ੍ਰਸੰਗ ਲਿਖੇ ਹਨ ।

ਇਸ ਗ੍ਰੰਥ ਦੇ ਕਵੀ ਨੇ ਕਲਪਿਤ ਕਹਾਣੀਆਂ ਭੀ ਘੜੀਆਂ ਹਨ, ਜਿਵੇਂ ਮੁਸਲਮਾਨ ਸੂਰ ਇਸ ਲਈ ਨਹੀਂ ਖਾਂਦੇ ਕਿ ਭਗਵਾਨ ਨੇ ਵਰਾਹ ਰੂਪ ਧਾਰਿਆ ਸੀ, ਮੱਕਾ ਸ਼ਿਵਲਿੰਗ ਮੰਦਿਰ ਹੈ । ਰਾਜਾ ਸਾਲਿਵਾਹਨ ਨੇ ਸਿਆਲਕੋਟ ਰਚਨ ਵੇਲੇ ਇਕ ਤੁਰਕ ਕਿਲੇ ਦੀ ਨਿਉਂ ਹੇਠ ਦਿੱਤਾ ਸੀ, ਇਸ ਕਰਕੇ ਭਾਰਤ ਪਰ ਮੁਸਲਮਾਨਾਂ ਨੇ ਹਮਲੇ ਕੀਤੇ ਆਦਿਕ ।

ਇਸ ਦੀ ਰਚਨਾ ਸਤਿਗੁਰੂ ਨਾਨਕ ਦੇਵ ਦੀ ਬਾਣੀ ਨਾਲ ਨਹੀਂ ਮਿਲਦੀ।[29]

'ਮਹਾਨ ਕੋਸ਼' ਅਨੁਸਾਰ ਇਹ ਗੋਸ਼ਟਿ ਗੁਰੂ ਕਿਰਤ ਨਹੀਂ ਅਤੇ ਕਿਸੇ ਸਿੱਖ ਦੀ ਰਚਨਾ ਹੈ, ਜੋ ਇਸਲਾਮਕ ਮਤ ਦਾ ਚੰਗਾ ਜਾਣੂ ਸੀ। 'ਮਹਾਨ ਕੋਸ਼' ਵਿਚਲੇ ਇਨ੍ਹਾਂ ਵਿਚਾਰਾਂ ਦੀ ਪ੍ਰੋੜ੍ਹਤਾ ਅਤੇ ਸਪੱਸ਼ਟਤਾ ਵਾਸਤੇ ਇਸ ਗੋਸ਼ਟਿ ਦੇ ਡੂੰਘੇ ਅਧਿਐਨ ਵਿਚ ਉਤਰਨ ਦੀ ਲੋੜ ਹੈ।

ਗੁਰਬਾਣੀ ਵਿਚ ਰਲਾ ਪੈਣਾ ਗੁਰੂ ਸਾਹਿਬਾਂ ਦੇ ਸਮੇਂ ਤੋਂ ਹੀ ਪ੍ਰਚੱਲਿਤ ਹੋ ਚੁੱਕਾ ਸੀ। 'ਨਾਨਕ' ਛਾਪ ਤੇ ਕੱਚੀ ਬਾਣੀ ਰਚੀ ਜਾਣੀ ਆਰੰਭ ਹੋ ਚੁੱਕੀ ਸੀ। ਇਸੇ ਵਾਸਤੇ ਗੁਰੂ ਅਮਰਦਾਸ ਜੀ ਨੂੰ 'ਅਨੰਦੁ ਸਾਹਿਬ' ਵਿਚ ਸੂਚਨਾ ਵਜੋਂ ਸਿੱਖਾਂ ਨੂੰ ਤਾੜਨਾ ਕਰਨੀ ਪਈ।[30] ਗੁਰੂ ਅਰਜਨ ਦੇਵ ਦੇ ਸਮੇਂ ਤਕ ਕੱਚੀ ਰਚਨਾ ਇੰਨੀ ਮਾਤਰਾ ਵਿਚ ਹੋ ਚੁਕੀ ਸੀ ਕਿ ਅਸਲ ਤੇ ਨਕਲ ਵਿਚਕਾਰ ਨਿਖੇੜਾ ਕਰਨਾ ਔਖਾ ਹੋ ਗਿਆ ਸੀ। ਜੀ.ਬੀ. ਸਿੰਘ ਅਨੁਸਾਰ :

> "ਗੁਰੂ ਬਾਣੀ ਦੇ ਨਾਮ ਪੁਰ ਬਾਣੀ ਰਚਨੀ ਤਾਂ ਸਾਧਾਂ ਫਕੀਰਾਂ ਨੇ ਉਹਨਾਂ ਦੇ ਵੇਲੇ ਹੀ, ਸ਼ੁਰੂ ਕਰ ਦਿੱਤੀ ਸੀ ਅਤੇ ਗੁਰੂ ਅਰਜਨ ਦੇਵ ਜੀ ਦੇ ਵੇਲੇ ਤੱਕ, ਪੌਣੀ ਸਦੀ ਹੋਰ ਏਸੇ ਢੰਗੀ ਵਿਚ ਲੰਘ ਚੁੱਕੀ ਸੀ। ਜੇਕਰ 'ਗੋਸ਼ਟਾਂ', ਸਾਖੀਆਂ ਆਦਿ ਤੋਂ ਜਾਂਚ ਕਰੀਏ, ਤਦ ਇਹ ਨਕਲੀ ਬਾਣੀ ਲਗਭਗ ਉਤਨੀ ਕੁ ਹੀ ਬਣ ਚੁੱਕੀ ਸੀ ਜਿੰਨੀ ਕੁ ਕਿ ਖੁਦ ਗੁਰੂ ਸਾਹਿਬ ਦੀ ਆਪਣੀ ਰਚੀ 'ਅਸਲੀ ਬਾਣੀ'।[31]

ਇਸ ਤੋਂ ਸਪੱਸ਼ਟ ਹੈ ਕਿ ਗੁਰੂ ਅਰਜਨ ਦੇਵ ਦੇ ਸਮੇਂ ਗੋਸ਼ਟਾਂ ਆਦਿ ਲਿਖਣ ਦੀ ਪ੍ਰਥਾ ਕਾਇਮ ਹੋ ਚੁੱਕੀ ਸੀ।

ਗੁਰੂ ਇਤਿਹਾਸ ਵਿਚ ਪ੍ਰਿਥੀ ਚੰਦ ਦੀ ਵਿਰੋਧਤਾ ਪ੍ਰਸਿੱਧ ਹੈ। ਗੁਰੂ ਰਾਮਦਾਸ ਸਾਹਿਬ ਵਲੋਂ ਇਸ ਨੂੰ 'ਮੀਣਾ'[32] ਸ਼ਬਦ ਨਾਲ ਸੰਬੋਧਨ ਕਰਨਾ ਇਸ ਦੀ ਹੀਣਤਾ ਭਰੀ ਤੇ ਵਿਰੋਧੀ ਕੁਟਿਲ ਨੀਤੀਆਂ ਦਾ ਪ੍ਰਤੀਕ ਹੈ। ਗੁਰਗੱਦੀ ਹਾਸਲ ਕਰਨ ਵਾਸਤੇ ਵਿਰੋਧਤਾ ਕਰਨੀ ਅਤੇ ਆਪਣਾ ਹਲਵਾ ਮੰਡਾ ਚਲਾਉਣ ਖਾਤਰ ਇਸ ਸੰਪ੍ਰਦਾਇ ਦੇ ਵਿਦਵਾਨਾਂ ਨੇ ਨਕਲੀ ਬਾਣੀ ਲਿਖਣੀ ਸ਼ੁਰੂ ਕੀਤੀ। ਇਸ ਕਾਰਜ ਵਿਚ ਪ੍ਰਿਥੀ ਚੰਦ ਦਾ ਪੁੱਤਰ ਮਿਹਰਬਾਨ ਜੋ ਇਕ ਚੰਗਾ ਸਾਹਿੱਤਕਾਰ ਸੀ, ਨੇ ਕਾਫੀ ਹਿੱਸਾ ਲਿਆ। 'ਨਾਨਕ' ਛਾਪ ਤੇ ਇਸ ਨੇ ਬਹੁਤ ਸਾਰੀ ਕੱਚੀ ਬਾਣੀ ਲਿਖੀ।[33] ਮਿਹਰਬਾਨ ਨੇ ਹੀ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਦੀ ਗੋਸ਼ਟਿ ਰੂਪ ਜਨਮਸਾਖੀ ਲਿਖੀ। ਇਸ ਜਨਮਸਾਖੀ ਵਿਚ ਗੋਸ਼ਟਾਂ ਦੇ ਅਖੀਰ ਵਿਚ ਬਾਣੀ ਦੀਆਂ ਤੁਕਾਂ ਵੀ ਆਉਂਦੀਆਂ ਹਨ ਜਿਨ੍ਹਾਂ ਵਿਚ 'ਨਾਨਕ' ਛਾਪ ਦੀ ਵਰਤੋਂ ਕੀਤੀ ਗਈ ਹੈ।

ਮਿਹਰਬਾਨ ਤੋਂ ਬਾਅਦ ਇਸ ਦੇ ਪੁੱਤਰ ਹਰਿ ਜੀ ਨੇ ਇਸ ਪ੍ਰਥਾ ਨੂੰ ਜਾਰੀ ਰਖਿਆ। ਇਨ੍ਹਾਂ ਦੋਹਾਂ ਪਿਉ ਪੁੱਤਰਾਂ ਨੇ ਬਹੁਤ ਸਾਰਾ ਸਾਹਿੱਤ ਲਿਖਿਆ ਤੇ ਲਿਖਵਾਇਆ। ਮਹਲਾ 7 ਅਤੇ ਮਹਲਾ 8 ਦੇ ਸਿਰਲੇਖ ਹੇਠਾਂ ਬਹੁਤ ਸਾਰੀ ਨਕਲੀ ਬਾਣੀ ਰਚੀ। ਹਰਿ ਜੀ ਦੀ ਰਚਨਾ 'ਗੋਸਟਾਂ ਗੁਰੂ ਮਿਹਰਬਾਨ ਜੀ ਕੀਆਂ' ਪ੍ਰਸਿੱਧ ਹਨ। ਇਸ ਤੋਂ ਇਲਾਵਾ ਇਸ ਸੰਪ੍ਰਦਾਇ ਵਲੋਂ ਬਹੁਤ ਸਾਰਾ ਸਾਹਿੱਤ ਲਿਖਿਆ ਮਿਲਦਾ ਹੈ। ਗੋਸ਼ਟਾਂ ਅਤੇ ਪਰਮਾਰਥ

ਲਿਖਣ ਦੀ ਪਹਿਲ ਵੀ ਇਨ੍ਹਾਂ ਵਲੋਂ ਹੋਈ। ਡਾ. ਰਤਨ ਸਿੰਘ ਜੱਗੀ ਨੇ ਸੋਢੀ ਮਿਹਰਬਾਨ ਅਤੇ ਹਰਿ ਜੀ ਦੀਆਂ ਰਚਨਾਵਾਂ ਬਾਰੇ ਵਰਣਨ ਕਰਦਿਆਂ ਜਨਮਸਾਖੀ ਤੋਂ ਇਲਾਵਾ ਹੋਰ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਹੈ :

"ਇਨ੍ਹਾਂ ਦੋਹਾਂ ਦੇ ਨਾਂ ਨਾਲ ਪ੍ਰਚੱਲਿਤ ਕੁਝ ਸਾਹਿੱਤ ਇਹ ਹੈ : ਸੁਖਮਨੀ, ਸਹੰਸ੍ਰਨਾਮਾ, ਗੋਸ਼ਟਾਂ ਮਿਹਰਬਾਨ ਦੀਆਂ, ਜਪੁ-ਪਰਮਾਰਥ, ਰਾਮਕਲੀ ਓਅੰਕਾਰ ਵੱਡਾ, ਆਦਿ ਰਮਾਇਣ, ਮਹਾਂਭਾਰਤ, ਵਾਰ ਤਿਲੰਗ ਕੀ, ਗੋਸ਼ਟਿ ਮੱਕੇ ਦੀ, ਵਾਰ ਪੀਰਾਂ ਦੀ, ਵਾਰ ਸੋਰਠਿ ਕੀ ਆਦਿ।"[34]

ਇਨ੍ਹਾਂ ਰਚਨਾਵਾਂ ਵਿਚੋਂ 'ਤਿਲੰਗ ਦੀ ਵਾਰ', 'ਪੀਰਾਂ ਦੀ ਵਾਰ', 'ਮਾਲ ਕੌਂਸ ਦੀ ਵਾਰ', ਰਚਨਾਵਾਂ ਵੱਖਰੇ ਰੂਪ ਵਿਚ ਮਹਲਾ 7 ਤੇ 8 ਦੇ ਸਿਰਲੇਖ ਵਿਚ ਲਿਖੀਆਂ ਮਿਲ-ਦੀਆਂ ਹਨ। ਇਹ ਰਚਨਾਵਾਂ ਪ੍ਰਾਣ ਸੰਗਲੀ ਦੇ ਪਿਛਲੇ ਹਿੱਸੇ ਵਿਚ ਵੀ ਸ਼ਾਮਿਲ ਕੀਤੀਆਂ ਮਿਲਦੀਆਂ ਹਨ।[35] ਮੱਕੇ ਮਦੀਨੇ ਦੀ ਗੋਸ਼ਟਿ ਵਿਚ ਵੀ ਤਿਲੰਗ ਦੀ ਵਾਰ ਸ਼ਾਮਿਲ ਕੀਤੀ ਗਈ ਹੈ। ਇਸ ਤੋਂ ਸਿੱਟਾ ਨਿਕਲਦਾ ਹੈ ਕਿ ਇਸ ਸੰਪ੍ਰਦਾਇ ਵਲੋਂ ਪ੍ਰਾਣ ਸੰਗਲੀ ਅਤੇ ਮੱਕੇ ਮਦੀਨੇ ਦੀ ਗੋਸ਼ਟਿ ਨੂੰ ਆਵੱਸ਼ਕ ਹੀ ਸੋਧਿਆ ਜਾਂ ਸੰਵਾਰਿਆ ਜਾਂ ਲਿਖਿਆ ਹੈ।

ਡਾ. ਪਿਆਰ ਸਿੰਘ ਨੇ ਆਦਿ ਸਾਖੀਆਂ ਜਨਮ ਸਾਖੀ ਦੀ ਭੂਮਿਕਾ ਵਿਚ ਹਰਿ ਜੀ ਰਚਿਤ 'ਗੋਸ਼ਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ ਕੀ' ਹੱਥ-ਲਿਖਤ ਦਾ ਵਿਸਥਾਰ ਪੂਰਵਕ ਹਵਾਲਾ ਦੇ ਕੇ ਸਿੱਧ ਕੀਤਾ ਹੈ ਕਿ ਪ੍ਰਿਥੀ ਚੰਦ ਸੰਪ੍ਰਦਾਇ ਵਲੋਂ ਗੋਸ਼ਟੀਆਂ ਪੜ੍ਹਨ, ਲਿਖਣ ਤੇ ਲਿਖਵਾਉਣ, ਪ੍ਰਾਚੀਨ ਗੋਸ਼ਟਾਂ ਨੂੰ ਸੋਧਣ ਤੇ ਸੰਵਾਰਨ ਦਾ ਕਾਰਜ ਵਿਸ਼ੇਸ਼ ਰੂਪ ਵਿਚ ਪ੍ਰਿਥੀ ਚੰਦ ਦੇ ਸਮੇਂ ਤੋਂ ਹੀ ਆਰੰਭ ਹੋ ਚੁੱਕਾ ਸੀ, ਅਤੇ ਇਹ ਕਾਰਜ ਮਿਹਰਬਾਨ ਤੇ ਹਰਿ ਜੀ ਦੇ ਸਮੇਂ ਤੋਂ ਬਾਅਦ ਤਕ ਚਲਦਾ ਰਿਹਾ।[36] 'ਗੋਸ਼ਟਿ ਮੱਕੇ ਮਦੀਨੇ ਕੀ' ਦੇ ਰਚਨਾ ਕਾਲ ਬਾਰੇ ਚਰਚਾ ਕਰਦਿਆਂ ਅਸੀਂ ਇਸ ਦਾ ਰਚਨਾ-ਕਾਲ ਸਤਾਰ੍ਹਵੀਂ ਸਦੀ ਦਾ ਪਿਛਲੇਰਾ ਅੱਧ ਮੰਨਿਆ ਹੈ। ਇਹ ਸਮਾਂ ਮਿਹਰਬਾਨ ਤੇ ਹਰਿ ਜੀ ਦੇ ਸਮੇਂ ਨਾਲ ਮੇਲ ਖਾਂਦਾ ਹੈ। ਨਿਸ਼ਚੇ ਹੀ ਇਹ ਸਪੱਸ਼ਟ ਹੁੰਦਾ ਹੈ ਕਿ ਇਸ ਗੋਸ਼ਟਿ ਦੇ ਕਰਤ੍ਰਿਤਵ ਦਾ ਸੰਬੰਧ ਕਿਸੇ ਨਾ ਕਿਸੇ ਰੂਪ ਵਿਚ ਇਸ ਸੰਪ੍ਰਦਾਇ ਦੇ ਕਿਸੇ ਵਿਅਕਤੀ ਨਾਲ ਹੈ।

ਭਾਸ਼ਾ, ਸ਼ੈਲੀ ਅਤੇ ਵਸਤੂ-ਵਿਧਾਨ ਦੀ ਤਕਨੀਕ ਤੋਂ ਵੀ ਇਹ ਰਚਨਾ ਮਿਹਰਬਾਨ ਟਕਸਾਲ ਦੀ ਸਿਰਜੀ ਹੋਈ ਲਗਦੀ ਹੈ। ਤੁਕ-ਬੰਦੀ ਅਤੇ 'ਨਾਨਕ' ਛਾਪ ਹੇਠ ਜੋ ਬਾਣੀ ਇਸ ਗੋਸ਼ਟਿ ਵਿਚ ਰਚੀ ਗਈ ਹੈ, ਉਸ ਦਾ ਮੇਲ ਮਿਹਰਬਾਨ ਅਤੇ ਸੰਪ੍ਰਦਾਇ ਵਲੋਂ ਲਿਖੀਆਂ ਰਚਨਾਵਾਂ ਵਿਚ ਮਿਲਦੇ ਅਤੇ ਗੁਰੂ ਨਾਨਕ ਦੇ ਨਾਂ ਨਾਲ ਪ੍ਰਸਿੱਧ ਕੀਤੇ ਅਪ੍ਰਮਾਣਿਕ ਬਾਣੀ ਦੇ ਅਵਤਰਣਾਂ ਨਾਲ ਦੂਰ ਤਕ ਦੀ ਸਮਾਨਤਾ ਹੈ।[37] ਗੋਸ਼ਟਿ ਵਿਚ ਵਾਰਤਕ ਅੰਸ਼ ਵਿਚ ਦਿੱਤੀ ਸਾਖੀ ਵਿਚ ਮਿਹਰਬਾਨ ਵਾਂਗ ਗੁਰਬਾਣੀ ਦੇ ਸ਼ਬਦ ਦਾ ਪਰਮਾਰਥ ਪੇਸ਼ ਕੀਤਾ ਗਿਆ ਹੈ। ਇਹ ਸਭ ਗੱਲਾਂ ਮਿਲ ਕੇ ਇਸ ਗੋਸ਼ਟਿ ਨੂੰ ਮਿਹਰਬਾਨ ਸੰਪ੍ਰਦਾਇ ਦੀ ਕਿਰਤ ਸਿੱਧ ਕਰਦੀਆਂ ਹਨ।

## ਗੋਸ਼ਟਿ ਦਾ ਇਤਿਹਾਸਕ ਪੱਖ

ਇਤਿਹਾਸਕ ਪੱਖ ਤੋਂ ਇਸ ਗੋਸ਼ਟਿ ਵਿਚਲੇ ਵਿਵਰਣ ਨੂੰ ਪ੍ਰਮਾਣਿਕ ਨਹੀਂ ਮੰਨਿਆ

ਜਾ ਸਕਦਾ। 'ਮਹਾਨ ਕੋਸ਼' ਵਿਚ ਦਰਜ ਹਵਾਲੇ ਅਨੁਸਾਰ ਇਸ ਵਿਚ ਵਧੇਰੇ ਮਨੋ-ਕਲਪਿਤ ਮਿਥਕਾਂ ਦੀ ਭਰਮਾਰ ਹੈ। ਕਈ ਇਤਿਹਾਸਕ ਅਤੇ ਪੌਰਾਣਿਕ ਕਥਾਵਾਂ ਨੂੰ ਜਾਣ ਬੁਝ ਕੇ ਤ੍ਰੋੜ ਮਰੋੜ ਕੇ ਪ੍ਰਸਤੁਤ ਕੀਤਾ ਹੈ।

ਜਨਮਸਾਖੀਆਂ ਅਤੇ ਗੋਸ਼ਟਾਂ ਆਦਿ ਦੇ ਬਿਰਤਾਂਤ ਦੀ ਕਲਪਨਾ ਹੇਠ ਕੋਈ ਡੂੰਘਾ ਸਾਮਿਅਕ ਸਿੱਧਾਂਤ ਕਾਰਜਸ਼ੀਲ ਹੋ ਕੇ ਵਿਚਰਦਾ ਰਿਹਾ ਹੈ। ਇਹ ਸਾਹਿੱਤ ਆਪਣੀ ਤੱਤ-ਕਾਲੀਨ ਵਾਸਤਵਿਕਤਾ ਨਾਲ ਅਪ੍ਰੋਖ ਰੂਪ ਵਿਚ ਜੁੜਦਾ ਹੈ। ਸਾਮਿਅਕ ਸਮਾਜਿਕ ਤੇ ਸਿਧਾਂਤਿਕ ਟਕਰਾਉ ਅਧਿਆਤਮਕਤਾ ਦੇ ਪਰਦੇ ਹੇਠ ਇਸ ਦੇ ਯਥਾਰਥ ਵਿਚ ਸਿਰ ਲੁਕਾਈ ਬੈਠੇ ਹਨ।

ਗੋਸ਼ਟਿ ਵਿਚ 17ਵੀਂ ਸਦੀ ਦੇ ਸਿੱਖ ਸਮਾਜ ਦੇ ਵਿਸ਼ਵਾਸ ਨਾਲ ਸੰਬੰਧਿਤ ਪ੍ਰਬਲ ਭਾਵਨਾਵਾਂ ਦਾ ਇਤਿਹਾਸ ਹੈ। ਗੁਰੂ ਨਾਨਕ ਨਾਂ ਨਾਲ ਮਿਥ ਸਿਰਜੀ ਗਈ ਹੈ। ਇਸ ਮਿਥ ਦਾ ਕੇਂਦਰੀ ਨੁਕਤਾ 'ਨਾਨਕ ਪੰਥ ਦੀ ਇਸਲਾਮ ਉਪਰ ਦਿਗ-ਵਿਜੈ' ਹੈ। ਹਰ ਨਵੇਂ ਧਰਮ ਦੀ ਫਿਤਰਤ ਹੈ ਕਿ ਉਹ ਸਮਕਾਲੀਨ ਧਰਮਾਂ ਨੂੰ ਨਿਕਾਰੇ ਬਿਨਾ ਆਪਣੀ ਹੋਂਦ ਸਥਾਪਿਤ ਕਰਨ ਤੋਂ ਅਸਮਰਥ ਹੁੰਦਾ ਹੈ। ਇਸ ਪ੍ਰਕਾਰ ਇਸ ਗੋਸ਼ਟਿ ਵਿਚ ਇਸਲਾਮ ਤੇ ਹਿੰਦੂ ਧਰਮ ਦਾ ਖੰਡਨ ਕੀਤਾ ਗਿਆ ਹੈ। ਹਿੰਦੂ ਧਰਮ ਤੇ ਇਸਲਾਮ ਦੇ ਅਨੁਆਈਆਂ ਦੇ ਆਪਸੀ ਟਕਰਾਓ ਤੋਂ ਪੈਦਾ ਹੋਈ ਸਮਾਜਿਕ ਖਿਚੋਤਾਣ ਦੇ ਮੁਕਾਬਲੇ 'ਨਾਨਕ ਪੰਥ'/ 'ਨਿਰਮਲ ਪੰਥ' ਦੀ ਮਹਿਮਾ ਗਾਈ ਹੈ। ਇਹ ਗੋਸ਼ਟਿ ਆਪਣੇ ਸਮਕਾਲੀ ਸਮੇਂ ਦਾ ਜਿਉਂਦਾ ਜਾਗਦਾ ਲੋਕ-ਇਤਿਹਾਸ ਹੈ। ਜਿਸ ਵਿਚ ਸਾਮਿਅਕ ਪਰਿਸਥਿਤੀਆਂ ਦਾ ਟਕਰਾਓ-ਮੂਲਕ ਚਿਹਰਾ ਚਿਤਰਿਆ ਹੋਇਆ ਮਿਲਦਾ ਹੈ।

ਭਾਵੇਂ ਇਸ ਗੋਸ਼ਟਿ ਦਾ ਕਰਤਾ ਨਾਵਾਂ ਥਾਵਾਂ, ਬੋਲੀ ਤੇ ਸ਼ੈਲੀ ਦੁਆਰਾ ਇਤਿਹਾਸਿਕ ਰੰਗ ਬੰਨ੍ਹਣ ਦਾ ਯਤਨ ਵੀ ਕਰਦਾ ਹੈ, ਪਰੰਤੂ ਉਸ ਦਾ ਪ੍ਰਬਲ ਆਸ਼ਾ ਧਾਰਮਿਕ ਤੇ ਸਿੱਧਾਂਤਿਕ ਹੀ ਰਿਹਾ ਹੈ। ਇਤਿਹਾਸ ਨਾਲੋਂ ਧਾਰਮਿਕ ਸਾਹਿੱਤ ਦੇ ਰੂਪ ਵਿਚ ਇਸ ਦੀ ਅਧਿਕ ਕੀਮਤ ਹੈ। ਇਹ ਉਸ ਸਮੇਂ ਦੀਆਂ ਧਰਮ ਸ਼ਾਸਤਰ ਅਤੇ ਸਿੱਖ-ਚਿੰਤਨ ਦੀਆਂ ਦੁਰਲਭ ਪੁਸਤਕਾਂ ਵਿਚੋਂ ਇਕ ਹੈ। ਇਸ ਵਿਚ ਧਾਰਮਿਕ ਵਿਚਾਰਾਂ ਦਾ ਤੁਲਨਾਤਮਕ ਅਧਿਐਨ ਪੇਸ਼ ਹੈ ਅਤੇ ਸਮਾਜਿਕ ਤੇ ਧਾਰਮਿਕ ਵਿਚਾਰਾਂ ਦੀ ਟੱਕਰ ਹੈ। ਪੰਜਾਬੀ ਵਾਰਤਕ ਦੇ ਵਿਕਾਸ ਦੀ ਮੁੱਢਲੀ ਨਿਸ਼ਾਨੀ ਹੋਣ ਕਰਕੇ ਵੀ ਇਹ ਅਤਿ ਕੀਮਤੀ ਪੁਸਤਕ ਹੈ ਜੋ ਇਤਿਹਾਸ ਨਾਲੋਂ ਵਿਸ਼ੇਸ਼ ਮੁੱਲ ਦੀ ਧਾਰਨੀ ਹੈ।

## ਗੋਸ਼ਟਿ ਦਾ ਤੱਤਸਾਰ

ਲਿਖਾਰੀ ਇਸਲਾਮ, ਹਿੰਦੂ ਧਰਮ ਅਤੇ ਸਿੱਖ ਧਰਮ ਤੋਂ ਚੰਗੀ ਤਰ੍ਹਾਂ ਜਾਣੂ ਪ੍ਰਤੀਤ ਹੁੰਦਾ ਹੈ। ਇਸ ਗੋਸ਼ਟਿ ਵਿਚ ਉਸ ਨੇ ਤਿੰਨਾਂ ਧਰਮਾਂ ਬਾਰੇ ਬਹੁ-ਪੱਖੀ ਤੁਲਨਾਤਮਕ ਅਧਿਐਨ ਪ੍ਰਸਤੁਤ ਕੀਤਾ ਹੈ।

ਗੁਰੂ ਨਾਨਕ ਦੇਵ ਦੀਆਂ ਯਾਤਰਾਵਾਂ ਦਾ ਆਸ਼ਾ ਧਰਤ-ਲੁਕਾਈ ਨੂੰ ਸੋਧਣ ਦਾ ਸੀ। ਇਸ ਆਸ਼ੇ ਨੂੰ ਲੈ ਕੇ ਉਹ ਵੱਖ ਵੱਖ ਧਰਮ ਸਥਾਨਾਂ ਤੇ ਪੁੱਜੇ ਅਤੇ ਭੁੱਲੇ ਭਟਕੇ ਲੋਕਾਂ ਨੂੰ ਸਿੱਧੇ ਰਸਤੇ ਵੱਲ ਲਿਆਂਦਾ। ਗੁਰੂ ਸਾਹਿਬ ਦਾ ਮੱਕੇ ਦੀ ਯਾਤਰਾ ਕਰਨ ਦਾ ਵੀ ਇਹੋ

ਮੰਤਵ ਸੀ। ਇਸਲਾਮ ਦੇ ਲੋਕਾਂ ਨੂੰ ਇਹ ਦੱਸਣਾ ਸੀ ਕਿ ਖ਼ੁਦਾ ਦਾ ਘਰ ਕੇਵਲ ਮੱਕਾ ਜਾਂ ਮਦੀਨਾ ਹੀ ਨਹੀਂ ਬਲਕਿ ਸਰਵ-ਸ੍ਰਿਸ਼ਟੀ ਹੈ। ਧਰਮਾਂ ਵਿਚਲਾ ਵਿਖੇਵਾਂ, ਜਾਤੀ ਵਿਤਕਰਾ, ਰਸਮਾਂ, ਰਿਵਾਜ ਅਤੇ ਬਾਹਰੀ ਪਹਿਰਾਵਾ ਵਿਅਰਥ ਹਨ। ਕੇਵਲ ਨੇਕ ਅਮਲ ਅਤੇ ਸ਼ੁਭ ਕਰਮ ਹੀ ਮਨੁੱਖ ਦੇ ਸਹਾਇਕ ਹੋ ਸਕਦੇ ਹਨ। ਉਥੋਂ ਦੇ ਹਾਜੀਆਂ, ਕਾਜ਼ੀਆਂ ਅਤੇ ਫਕੀਰਾਂ ਨੇ ਇਸਲਾਮ ਅਤੇ ਹਿੰਦੂ ਧਰਮ ਬਾਰੇ ਅਨੇਕ ਸਵਾਲ ਕੀਤੇ, ਜਿਨ੍ਹਾਂ ਦਾ ਬਿਆਨ ਇਸ ਗੋਸ਼ਟਿ ਵਿਚ ਸ਼ਾਮਿਲ ਹੈ। ਗੁਰੂ ਨਾਨਕ ਦੇਵ ਦਾ ਮਤ ਦਰਸਾਉਂਦਿਆਂ ਗੋਸ਼ਟਿ ਦੇ ਕਰਤਾ ਨੇ ਵਿਸ਼ੇਸ਼ ਰੂਪ ਵਿਚ ਭਾਈ ਗੁਰਦਾਸ ਦੇ ਹੇਠ ਲਿਖੇ ਆਸ਼ੇ ਨੂੰ ਮੁੱਖ ਰਖਿਆ ਹੈ :

ਪੁਛਣ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ।
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।

(ਵਾਰ ੧/੩੩)

ਸਾਰੀ ਗੋਸ਼ਟਿ ਵਿਚ ਬਹਿਸ ਮੁਬਾਹਿਸੇ ਵਿਚ ਗੁਰੂ ਨਾਨਕ ਦੇਵ ਇਸੇ ਵਿਚਾਰ ਉਪਰ ਜ਼ੋਰ ਦਿੰਦੇ ਹਨ ਕਿ ਸਾਰੇ ਧਰਮਾਂ ਵਿਚ ਇਕ ਖ਼ੁਦਾ ਦਾ ਨੂਰ ਹੈ। ਬਾਹਰੀ ਚਿਨ੍ਹ, ਧਾਰਮਿਕ ਰਹੁ-ਰੀਤ ਆਦਿ ਬੰਧਨਾਂ ਵਿਚ ਖ਼ੁਦਾ ਨਹੀਂ ਆਉਂਦਾ। ਮਨੁੱਖ ਦੀ ਹੋਣੀ ਦਾ ਨਿਬੇੜਾ ਅਮਲਾਂ ਉਪਰ ਹੈ, ਜਿਵੇਂ :

(ੳ) ਚਾਰ ਵਰਨ ਚਾਰਿ ਮਜ਼ਹਬਾ ਇਕੋ ਨੂਰ ਖੁਦਾਇ।
ਦੂਜਾ ਹੋਆ ਨ ਹੋਇਆ ਨਾਨਕ ਸਚੁ ਅਲਾਇ।

(ਸਿੱਖ ਰੈਫਰੈਂਸ ਲਾਇਬ੍ਰੇਰੀ, ਹੱਥ-ਲਿਖਤ 1162, ਪੱਤਰਾ 75)

(ਅ) ਚਾਰੇ ਕਉਲ ਖੁਦਾਇਦੇ ਚਾਰੇ ਮਜ਼ਹਬ ਏਕ,
ਚਉਹਾ ਵਿਚਿ ਖੁਦਾਇ ਏਕਾ ਏਕੀ ਵੇਖ।

(ਉਪਰੋਕਤ, ਪੱਤਰਾ 60/ੳ)

(ੲ) ਆਲਤ ਕਟੀ ਤੁਰਕ ਦੀ ਹਿੰਦੂ ਗੋਸਿ ਛਿਦਾਇ।
ਜਰਬ ਲਗਾਵਨਿ ਆਪਣੀ ਨਿਆਰਾ ਰਹਿਆ ਖੁਦਾਇ।

(ਉਪਰੋਕਤ, ਪੱਤਰਾ 66/ਅ)

(ਸ) ਅਗੇ ਨਾਉ ਨ ਜਾਤ ਹੈ ਅਮਲਾ ਉਪਰ ਨਿਬੇੜ,
ਅਮਲਾ ਬਾਝੋ ਮੋਮਨੋ ਪਉਸਨ ਦੋਜਕ ਫੇਰ।

(ਉਪਰੋਕਤ, ਪਤਰਾ 150/ਅ)

ਸਭ ਧਰਮਾਂ ਅਤੇ ਫਿਰਕਿਆਂ ਨੂੰ ਨੇੜੇ ਦੇ ਸੰਬੰਧ ਵਿਚ ਦਰਸਾਉਣ ਹਿੱਤ ਕਿਤੇ ਕਿਤੇ ਗੋਸ਼ਟਿ ਕਰਤਾ ਨੇ ਕਲਪਿਤ ਖਿਆਲਾਂ ਦਾ ਪ੍ਰਭਾਵ ਕਬੂਲਿਆ ਹੈ। ਗੋਸ਼ਟਿ ਚਰਚਾ ਦੇ ਮੁੱਖ ਵਿਸ਼ੇ ਇਸ ਪ੍ਰਕਾਰ ਹਨ : ਖ਼ੁਦਾ, ਖ਼ੁਦਾ ਦੀ ਹੋਂਦ, ਮੁਹੰਮਦ ਦਾ ਖ਼ੁਦਾ ਨਾਲ ਰਿਸ਼ਤਾ, ਚਾਰ ਯਾਰ, ਰੂਹ, ਸ਼ਰੀਰ, ਅਰਬਾ ਨਾਸਰ ਦੀ ਹੋਂਦ, ਆਦਮੀ, ਸ਼ੈਤਾਨ, ਦੋਜ਼ਕ, ਬਿਸ਼ਤ, ਕੁਰਾਨ, ਕਤੇਬ, ਬੇਦ, ਹਿੰਦੂ ਧਰਮ ਅਤੇ ਇਸਲਾਮ ਦੀਆਂ ਰਸਮਾਂ ਆਦਿ। ਆਰੰਭ ਵਿਚ ਸੂਫੀ ਫ਼ਕੀਰਾਂ ਦੇ ਚਿੰਨ੍ਹਾਂ ਅਤੇ ਪਹਿਰਾਵੇ ਆਦਿ ਦਾ ਅਧਿਆਤਮਿਕ ਤੇ ਪ੍ਰਤੀਕਾਤਮਕ ਮਹੱਤਵ ਦਰਸਾਇਆ ਗਿਆ ਹੈ।

## ਗੋਸ਼ਟਿ ਦੀ ਸਾਹਿੱਤਿਕ ਵਿਸ਼ੇਸ਼ਤਾ

ਗੋਸ਼ਟਿ ਸਾਹਿੱਤ, ਪੰਜਾਬੀ ਸਾਹਿੱਤ ਦੀ ਅਮੀਰ ਪਰੰਪਰਾ ਹੈ। ਗੋਸ਼ਟਾਂ ਵਿਚ ਪੰਜਾਬੀ ਸਾਹਿੱਤ ਦੀ ਵਿਸ਼ੇਸ਼ ਵੰਨਗੀ ਅੰਕਿਤ ਹੈ। ਬੋਲੀ, ਸ਼ੈਲੀ ਅਤੇ ਵਿਚਾਰਾਂ ਦੀ ਸੰਯੁਕਤ ਵਿਚਾਰਧਾਰਾ ਹੈ।[38]

## ਰੂਪਾਕਾਰ

ਡਾ. ਮੈਕਲੌਡ ਇਸ ਗੋਸ਼ਟਿ ਨੂੰ (hetrodox discourse) ਕਹਿੰਦਾ ਹੈ। ਇਹ ਉਹ ਰੂਪ ਹੈ ਜਿਸ ਵਿਚ ਕਲਾਸਕੀ ਧਰਮ ਭਾਵਨਾ ਦਾ ਖੰਡਨ ਹੋਵੇ ਅਤੇ ਖੁਲ੍ਹ ਲੈ ਕੇ ਨਵੀਨ ਵਿਚਾਰ ਪੇਸ਼ ਕੀਤੇ ਗਏ ਹੋਣ।[39]

ਇਹ ਗੱਲ ਸਪੱਸ਼ਟ ਹੈ ਕਿ 'ਗੋਸ਼ਟਿ' ਦਾ ਵਿਸ਼ਾ ਕੋਈ ਉਤਕ੍ਰਿਸ਼ਟ ਤੇ ਵਿਸ਼ੇਸ਼ ਵਿਚਾਰ ਹੁੰਦਾ ਹੈ ਜੋ ਚਰਚਾ ਦਾ ਬਿੰਦੂ ਬਣਦਾ ਹੈ। ਆਮ ਕਰਕੇ ਕੋਈ ਅਧਿਆਤਮਿਕ ਜਾਂ ਬੌਧਿਕ ਵਿਸ਼ਾ ਚੁਣਿਆ ਜਾਂਦਾ ਹੈ। ਵਾਰਤਾਲਾਪ ਦੋ ਜਾਂ ਦੋ ਤੋਂ ਵੱਧ ਵਿਰੋਧੀ ਧਿਰਾਂ ਵਿਚਕਾਰ ਹੁੰਦਾ ਹੈ। ਆਪਣੇ ਮਤ ਦਾ ਸਪੱਸ਼ਟੀਕਰਣ ਅਤੇ ਵਿਰੋਧੀ ਧਿਰ ਦੇ ਵਿਚਾਰਾਂ ਦਾ ਖੰਡਨ ਕੀਤਾ ਹੁੰਦਾ ਹੈ। ਵਾਰਤਾਲਾਪ ਦੁਆਰਾ ਉਸਾਰਿਆ ਗਿਆ ਸੰਵਾਦ ਇਕ ਨਿਸ਼ਚਿਤ ਪੱਧਰ ਦਾ ਹੁੰਦਾ ਹੈ। ਰੌਲੇ-ਰਪੇ ਦੁਆਰਾ ਵਿਰੋਧੀ ਧਿਰ ਨੂੰ ਦਬਾਉਣ ਨਾਲੋਂ ਤਰਕ, ਨਿਆਇ ਤੇ ਦਲੀਲ ਦੁਆਰਾ ਸਮਝਾਇਆ ਜਾਂਦਾ ਹੈ। ਸੰਵਾਦ ਨੂੰ ਪੂਰੀ ਤਰ੍ਹਾਂ ਉਘਾੜਿਆ ਜਾਂਦਾ ਹੈ। ਇਨ੍ਹਾਂ ਪੱਖਾਂ ਤੋਂ ਇਸ ਗੋਸ਼ਟਿ ਦਾ ਸੰਵਾਦਕ ਪੱਧਰ ਕਾਫ਼ੀ ਸਫਲ ਹੈ। ਇਸ ਵਿਚ ਦੋ ਵਿਰੋਧੀ ਪੱਖ ਹਨ। ਇਕ ਪਾਸੇ ਇਸਲਾਮ ਦੇ ਹਮਾਇਤੀ ਅਤੇ ਦੂਜੇ ਪਾਸੇ ਗੁਰੂ ਨਾਨਕ ਦੇਵ ਜੋ ਗੁਰਮਤਿ ਦੀ ਨੁਮਾਇੰਦਗੀ ਕਰਦੇ ਹਨ। ਗੋਸ਼ਟਿ ਦਾ ਮੂਲ ਆਸ਼ਾ ਤੁਲਨਾਤਮਕ ਅਧਿਐਨ ਦੁਆਰਾ ਗੁਰਮਤਿ ਦੀ ਵਿਸ਼ੇਸ਼ਤਾ ਪ੍ਰਸਤੁਤ ਕਰਨਾ ਹੈ। ਧਾਰਮਿਕ ਵਿਸ਼ਾ ਹੋਣ ਕਰਕੇ ਇਸਲਾਮ ਤੇ ਗੁਰਮਤਿ ਦੀ ਸ਼ਬਦਾਵਲੀ ਦੀ ਭਰਮਾਰ ਹੈ। ਇਤਿਹਾਸ, ਮਿਥਿਹਾਸ, ਅਤੇ ਚਿੰਤਨ ਬਾਰੇ ਪ੍ਰਸ਼ਨੋਤਰੀ ਚਲਦੀ ਹੈ। ਗੁਰੂ ਨਾਨਕ ਦੇਵ ਦੀ ਵਿਰਾਟ ਪ੍ਰਤਿਭਾ ਹਰ ਪ੍ਰਸ਼ਨ ਨੂੰ ਨਿਆਇਸ਼ੀਲ ਵਿਧੀ ਨਾਲ ਕਾਟ ਕਰਦੀ ਹੈ। ਗੁਰੂ ਨਾਨਕ ਦੇਵ ਦੀ ਮਹਾਨ ਸ਼ਖਸੀਅਤ ਦੇ ਸਨਮੁਖ ਸਾਰੇ ਵਿਰੋਧੀ ਨਿਰੁੱਤਰ ਹੋ ਜਾਂਦੇ ਹਨ, ਜਿਵੇਂ :

ਹਾਰਿਆ ਦਾਨਸਿਮੰਦ ਸਭਿ ਹਾਰਿਆ ਬਹਾਵਦੀ ਪੀਰਿ।
ਜਿਤੇ ਨਾਨਕ ਸਾਹ ਸਭਿ ਦਰ ਸਚਿ ਸਬਦ ਪਰ ਧੀਰ।
ਆਖਰੀ ਇਸ ਜਮਾਨ ਦਾ ਨਾਨਕ ਸਾਹ ਫਕੀਰ।
ਮਾਰਿਆ ਸਿਕਾ ਸਚ ਦਾ ਸਿਰ ਪੀਰਾਂ ਦੇ ਪੀਰੁ।

(ਸਿੱਖ ਰੈਫਰੈਂਸ ਲਾਇਬ੍ਰੇਰੀ, ਹੱਥ-ਲਿਖਤ 1162 ਪੱਤਰਾ 159/ਅ)

ਗੋਸ਼ਟਿਕਾਰ ਅਰਬੀ, ਫ਼ਾਰਸੀ ਤੋਂ ਵੀ ਜਾਣਕਾਰ ਹੈ ਉਸ ਨੇ ਪਾਤਰਾਂ ਦੇ ਵਾਰਤਾਲਾਪ ਵਿਚ ਵਾਸਤਵਿਕਤਾ ਭਰਨ ਹਿੱਤ ਸ਼ਾਹ ਸ਼ਰਫ ਨਾਲ ਟੁੱਟੀ ਭੱਜੀ ਫ਼ਾਰਸੀ ਜ਼ਰੂਰ ਬੁਲਵਾਈ ਹੈ।

ਗੋਸ਼ਟਿ ਲੋਕ ਪੱਧਰ ਦੀ ਹੁੰਦੀ ਹੈ। ਸਿੱਧ-ਗੋਸ਼ਟਿ ਦਾ ਸੰਵਾਦ ਚਿੰਤਨ ਭਰਪੂਰ ਹੈ ਅਤੇ ਉਸ ਵਿਚ ਦਰਸ਼ਨ ਦਾ ਪ੍ਰਭਾਵ ਪ੍ਰਬਲ ਹੈ। ਇਸ ਗੋਸ਼ਟਿ ਵਿਚਲਾ ਸੰਵਾਦ ਬਾਰੇ

ਅਧਿਆਤਮਿਕ ਤੇ ਧਾਰਮਿਕ ਵਿਸ਼ਿਆਂ ਨਾਲ ਸੰਬੰਧਿਤ ਹੈ, ਪਰੰਤੂ ਗੋਸ਼ਟਿਕਾਰ ਨੇ ਇਸ ਵਿਚ ਆਮ ਗੱਲ ਬਾਤ ਦੇ ਪ੍ਰਭਾਵ ਨੂੰ ਮੁੱਖ ਰਖਿਆ ਹੈ।

## ਮਿੱਥਕ ਵਿਧੀ

ਗੋਸ਼ਟਿ ਦੀ ਰੂਪ ਵਿਧਾ ਮਿੱਥਕ ਹੈ। ਭਾਈ ਗੁਰਦਾਸ ਦੀ ਸ਼ੈਲੀ ਵਾਂਗ ਇਸ ਉੱਤੇ ਵੀ ਪੌਰਾਣਿਕ ਸ਼ੈਲੀ ਦਾ ਪ੍ਰਭਾਵ ਹੈ। ਗੁਰੂ ਚਰਿੱਤਰ ਪੇਸ਼ ਕਰਨ ਵਿਚ ਅਤੇ ਸਿੱਖ ਸਿੱਧਾਂਤ ਨਿਰੂਪਿਤ ਕਰਨ ਦੇ ਮੰਤਵ ਵਿਚ ਉਹ ਪੌਰਾਣਿਕ ਸ਼ੈਲੀ ਦੀ ਵਰਤੋਂ ਕਰਦਾ ਹੈ। ਗੁਰੂ ਨਾਨਕ ਨੂੰ ਕਲਿਜੁਗ ਦਾ 'ਗੁਰੂ ਅਵਤਾਰ' ਦਸਦਾ ਹੈ। ਸਤੇ ਬਲਵੰਡ ਦੀ ਵਾਰ ਦੀ ਰੌਸ਼ਨੀ ਵਿਚ ਗੁਰੂ ਨਾਨਕ ਤੇ ਬਾਕੀ ਗੁਰੂਆਂ ਦੇ 'ਏਕਤਾ ਸੰਕਲਪ' ਨੂੰ ਦੁਹਰਾਉਂਦਾ ਹੈ। ਤੁਲ-ਨਾਤਮਿਕ ਵਿਧੀ ਅਧੀਨ ਬਾਕੀ ਧਰਮਾਂ ਦਾ ਖੰਡਨ ਕਰਕੇ 'ਨਾਨਕ ਪੰਥ'/'ਤੀਸਰ ਮਜ਼ਹਬ' ਦੀ ਵਿਸ਼ੇਸ਼ਤਾ ਦ੍ਰਿੜ੍ਹ ਕਰਵਾਉਣ ਵਿਚ ਲੀਨ ਹੈ। ਪੌਰਾਣਿਕ ਸ਼ੈਲੀ ਅਧੀਨ ਗੁਰੂ ਨਾਨਕ ਵੰਸ਼ਾਵਲੀ ਰਾਮ ਅਵਤਾਰ ਨਾਲ ਜੋੜ ਕੇ ਪੇਸ਼ ਕੀਤੀ ਹੈ। ਭਾਈ ਗੁਰਦਾਸ ਵਾਂਗ ਇਸ ਨੇ 'ਵਾਹਿਗੁਰੂ' ਸ਼ਬਦ ਦੀ ਵਿਆਖਿਆ ਦੀ ਥਾਂ ਓਅੰਕਾਰ ਸ਼ਬਦ ਨੂੰ ਪੌਰਾਣਿਕ ਸੰਦਰਭ ਵਿਚ ਵਿਆਖਿਆ ਦਿੱਤੀ ਹੈ। 'ਰਾਮ ਮਿੱਥ' ਵਿਚੋਂ ਇਕ ਮਿੱਥਕ ਰੂੜ੍ਹੀ ਦਾ ਵਿਸਥਾਪਨ ਇਸ ਸੰਦਰਭ ਵਿਚ ਢੁਕਾਇਆ ਗਿਆ ਹੈ। ਰਾਮ ਜੀ ਜਦੋਂ ਲੰਕਾ ਪਹੁੰਚਣ ਵਾਸਤੇ ਪੁੱਲ ਤਿਆਰ ਕਰਵਾਉਣ ਲੱਗੇ ਤਾਂ 'ਰਾਮ ਨਾਮ ਕਰਤਾਰਿ' ਸ਼ਬਦ ਪੱਥਰਾਂ ਉਪਰ ਲਿਖ ਕੇ ਸਮੁੰਦਰ ਵਿਚ ਸੁਟਿਆ ਗਿਆ ਤਾਂ ਉਹ ਸਾਰੇ ਪੱਥਰ ਡੁੱਬ ਗਏ। ਫਿਰ 'ਰਾਮ ਚੰਦ ਅਉਤਾਰ' ਲਿਖਿਆ ਤਾਂ ਉਹ ਪੱਥਰ ਵੀ ਡੁੱਬ ਗਏ। ਗੁਰੂ ਵਸਿਸ਼ਟ ਦੀ ਅਗਵਾਈ ਹੇਠ 'ਸਤਰਾਮ' ਸ਼ਬਦ ਲਿਖਿਆ ਤਾਂ ਪੱਥਰ ਤਰਨ ਲਗ ਪਏ। ਗੋਸ਼ਟਿ ਕਰਤਾ 'ਸਤਿਰਾਮ' ਤੇ 'ਸਤਿਨਾਮ' ਸ਼ਬਦ ਨੂੰ ਸਮਭਾਵੀ ਕਹਿੰਦਾ ਹੈ ਅਤੇ ਇਨ੍ਹਾਂ ਦਾ ਮੂਲ 'ਓਅੰਕਾਰ' ਸ਼ਬਦ ਤੋਂ ਮੰਨਦਾ ਹੈ। ਇਸਲਾਮੀ, ਸਾਮੀ ਤੇ ਪੌਰਾਣਿਕ ਮਿੱਥਾਂ ਦਾ ਗੂੜ੍ਹ ਗਿਆਤਾ ਹੋਣ ਕਾਰਣ ਸੰਕੇਤਕ ਹਵਾਲਿਆਂ ਵਿਚ ਅਨੇਕਾਂ ਦ੍ਰਿਸ਼ਟਾਂਤ ਪ੍ਰਸਤੁਤ ਕਰਕੇ ਆਪਣੀ ਵਿਸ਼ਾਲ ਸੂਝ ਬੂਝ ਦਾ ਪ੍ਰਭਾਵ ਸਿਰਜਦਾ ਹੈ। ਗੁਰਮਤਿ ਦੇ ਪ੍ਰਭਾਵ ਹੇਠ ਉਹ ਕਈ ਮਿੱਥਾਂ ਦਾ ਖੰਡਨ ਵੀ ਕਰਦਾ ਹੈ ਜਿਵੇਂ ਪਾਰਬ੍ਰਹਮ ਦੀ ਸਰਵ ਵਿਆਪਕਤਾ ਨੂੰ ਦਰਸਾਉਣ ਵਾਸਤੇ ਭਾਰਤੀ ਤੇ ਸਾਮੀ ਦੋਹਾਂ ਵਿਚ 'ਬ੍ਰਹਮੰਡ ਸਿਰਜਣਾ' ਤੇ 'ਦੇਵ ਸਿਰਜਣਾ' ਮਿੱਥਾਂ ਦਾ ਖੰਡਨ ਕਰਦਾ ਹੈ। ਕੇਵਲ ਪਾਰਬ੍ਰਹਮ ਨੂੰ ਅਕਾਲਿ ਤੇ ਸਰਬ-ਕਾਲ ਦਾ ਧਾਰਣੀ ਦੱਸਦਾ ਹੈ।

ਭਾਰਤੀ ਸਾਮੀ ਤੇ ਇਸਲਾਮੀ ਮਿੱਥਕ ਰੂੜ੍ਹੀਆਂ ਨੂੰ ਵਿਸਥਾਪਿਤ ਕਰਦਿਆਂ ਸਿਰ-ਜਨਾਤਮਕ ਵਿਧੀ ਅਪਣਾਈ ਗਈ ਹੈ। ਜਿਸ ਪ੍ਰਕਾਰ ਨਜਾਬਤ ਤੇ 'ਨਾਰਦ ਮਿੱਥ' ਰੂੜ੍ਹੀ ਨੂੰ ਨਵੇਂ ਪ੍ਰਸੰਗ ਵਿਚ ਢੁਕਾ ਕੇ ਪ੍ਰਸਤੁਤ ਕੀਤਾ ਹੈ ਇਵੇਂ ਤਰ੍ਹਾਂ ਇਸ ਨੇ ਮੁਸਲਮਾਨਾਂ ਦੇ ਭਾਰਤ ਉੱਤੇ ਕੀਤੇ ਗਏ ਹਮਲਿਆਂ ਨੂੰ ਬਦਲਾ ਲੈਣ ਦੀ ਭਾਵਨਾ ਹੇਠ ਨਵੀਂ ਕਥਾ ਦੁਆਰਾ ਸਿਰਜ ਕੇ ਪੇਸ਼ ਕੀਤਾ ਹੈ। ਸਿਆਲਕੋਟ ਦੇ ਹਿੰਦੂ ਰਾਜੇ ਵਲੋਂ ਰੰਡੀ ਦੇ ਪੁੱਤਰ ਨੂੰ ਕਿਲ੍ਹੇ ਦੀ ਨੀਂਹ ਹੇਠ ਦਬਾਉਣ ਕਾਰਣ ਰੰਡੀ ਵਲੋਂ ਮੱਕੇ ਜਾ ਕੇ ਹਾਲ ਦੁਹਾਈ ਪਾਉਣੀ ਅਤੇ ਫਿਰ ਅਰਬ ਬਾਦਸ਼ਾਹਾਂ ਵਲੋਂ ਬਦਲਾ ਲੈਣ ਵਾਸਤੇ ਫੌਜਾਂ ਭੇਜਣੀਆਂ ਨਾਰਦ-ਮਿਥ ਰੂੜ੍ਹੀ ਦਾ ਹੀ ਵਿਸਥਾਪਿਤ ਸਰੂਪ ਹੈ।

ਇਸ ਨੇ ਕਈ ਪੌਰਾਣਿਕ/ਸਾਮੀ ਮਿੱਥਾਂ ਵਿਚ ਵੇਰਵੇ ਦੀਆਂ ਗਲਤ ਬਿਆਨੀਆਂ ਵੀ ਜੋੜੀਆਂ ਹਨ ਜਿਵੇਂ ਕ੍ਰਿਸ਼ਨ ਜੀ ਦਾ ਇੰਦਰਪੁਰੀ ਤੋਂ ਅਥਰਵਣ ਵੇਦ ਲੈ ਆਉਣਾ ਮੁੜ ਮੱਕੇ ਜਾ ਕੇ ਮੁਸਲਮਾਨ ਬਣ ਜਾਣਾ। ਹਿੰਦੂ ਮੁਸਲਮਾਨ ਨੂੰ ਹਾਬੀਲ, ਕਾਬੀਲ, ਈਰਜ, ਜ਼ੂਲਸ ਦੀ ਔਲਾਦ ਦਸਣਾ, ਬਾਬੇ ਆਦਮ ਨੂੰ ਹਿੰਦੂ ਦੇਵਤੇ ਸ਼ਿਵ ਦਾ ਸਰੂਪ ਕਹਿਣਾ, ਕਾਬੇ ਵਿਚ ਸ਼ਿਵ ਦਾ ਲਿੰਗ ਉਪਸਥਿਤ ਹੋਣਾ ਆਦਿ।

ਗੋਸ਼ਟਿਕਾਰ ਦੀ ਭਾਵਨਾ ਹਿੰਦੂ ਮੁਸਲਮਾਨ ਦੇ ਮੂਲ ਨੂੰ ਇਕ ਸਿੱਧ ਕਰਕੇ ਦਰਸਾਉਣ ਵਿਚ ਹੈ। ਦੋਹਾਂ ਦਾ ਮੂਲ ਇਕ ਹੈ, ਪਰੰਤੂ ਐਵੇਂ ਭਰਮ ਵਸ ਇਕ ਦੂਜੇ ਨਾਲ ਝਗੜਾ ਖੜਾ ਕਰੀ ਬੈਠੇ ਹਨ। ਇਸੇ ਪ੍ਰਕਾਰ ਇਸ ਨੇ ਗਊ ਤੇ ਸੂਰ ਨਾਲ ਜੁੜੀਆਂ ਭਾਵਨਾਵਾਂ ਦਾ ਮਿਥਕ ਤੇ ਭਾਵਕ ਜਿਹਾ ਵੇਰਵਾ ਸਿਰਜ ਕੇ ਹਿੰਦੂ ਮੁਸਲਮਾਨ ਵਿਚਲੇ ਝਗੜੇ ਨੂੰ ਨਿਰਮੂਲ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ।

## ਵਾਰਤਕ ਦਾ ਸਰੂਪ

ਪੰਜਾਬੀ ਵਾਰਤਕ ਦਾ ਮੁੱਢ ਗੁਰੂ ਨਾਨਕ ਦੇਵ ਦੀ ਸ਼ਖਸੀਅਤ ਨਾਲ ਸ਼ੁਰੂ ਹੁੰਦਾ ਹੈ। ਪ੍ਰੋ. ਪੂਰਨ ਸਿੰਘ ਅਨੁਸਾਰ ਪੰਜਾਬੀ ਵਾਰਤਕ ਦੀ ਰਚਨਾ ਪਹਿਲਾਂ ਉਨ੍ਹਾਂ ਲੋਕਾਂ ਨੇ ਕੀਤੀ ਜਿਨ੍ਹਾਂ ਦੇ ਹੋਂਠ ਗੁਰੂ ਨਾਨਕ ਦੇਵ ਪ੍ਰਤਿ ਪਿਆਰ-ਅੰਮ੍ਰਿਤ ਦੇ ਸਿਫ਼ਤ ਸਮੀਰ ਵਿਚ ਸਿੰਚੇ ਹੋਏ ਮਿਲਦੇ ਸਨ।[40] ਗੁਰੂ ਨਾਨਕ ਦੇਵ ਤੋਂ ਪਹਿਲਾਂ ਦੇ ਯੁੱਗ ਦੀ ਵਾਰਤਕ ਸਾਨੂੰ ਨਹੀਂ ਮਿਲਦੀ। ਡਾ. ਮੋਹਨ ਸਿੰਘ ਦੀਵਾਨਾ ਅਨੁਸਾਰ ਬਾਬਾ ਫਰੀਦ ਅਤੇ ਗੁਰੂ ਨਾਨਕ ਦੇਵ ਦੇ ਸ਼ਬਦਾਂ ਵਿਚੋਂ ਵਾਰਤਕ ਦਾ ਝਾਉਲਾ ਲਭਦਾ ਹੈ। ਲਾਜ਼ਮੀ ਹੀ ਇਨ੍ਹਾਂ ਦੀ ਬਾਣੀ ਵਾਰਤਕ ਰਚਨਾ ਦੀ ਪ੍ਰਿਸ਼ਠ-ਭੂਮੀ ਹੈ।[41] ਗੁਰੂ-ਕਾਲ ਦੀ ਵਾਰਤਕ, ਜੀਵਨੀ, ਗੋਸ਼ਟਿ, ਪਰਮਾਰਥ ਅਤੇ ਟੀਕਿਆਂ ਦੇ ਭਾਂਤ ਦੀ ਸੰਮਿਲਿਤ ਵੰਨਗੀ ਹੈ। ਪਿਛੋਂ ਜਾ ਕੇ ਇਹ ਵੰਨਗੀਆਂ ਆਪਣਾ ਵੱਖਰਾ ਵੱਖਰਾ ਰੂਪ ਧਾਰਣ ਕਰ ਗਈਆਂ। ਅਧਿਐਨ ਅਧੀਨ ਗੋਸ਼ਟਿ ਵੀ ਇਸੇ ਸਮੇਂ ਦੀ ਰਚਨਾ ਹੋਣ ਕਾਰਣ ਇਸੇ ਵੰਨਗੀ ਵਿਚੋਂ ਹੈ।

ਇਸ ਗੋਸ਼ਟਿ ਵਿਚ ਕਵਿਤਾ ਅਤੇ ਵਾਰਤਕ ਦਾ ਮਿੱਸਾਪਨ ਹੈ। ਇਸ ਵਿਚ ਕਵਿਤਾ ਦਾ ਭਾਗ ਅਧਿਕ ਹੈ। ਵਾਰਤਕ ਕੇਵਲ ਇਸ ਦੇ ਚੌਥੇ ਹਿੱਸੇ ਨਾਲੋਂ ਵੀ ਘੱਟ ਹੈ। ਪਰੰਤੂ ਇਹ ਥੋੜ੍ਹੀ ਜਿੰਨੀ ਵਾਰਤਕ ਪੰਜਾਬੀ ਵਾਰਤਕ ਦੀ ਮੁੱਢਲੀ ਵਾਰਤਕ ਵਿਚੋਂ ਹੋਣ ਕਾਰਣ ਵਡਮੁੱਲੀ ਰਚਨਾ ਹੈ। ਇਸ ਵਿਚ ਗੋਸ਼ਟਿਕਾਰ ਨੇ ਬੋਲੀ ਤੇ ਸ਼ੈਲੀ ਦੀ ਸੁਲਝੇ ਹੋਏ ਢੰਗ ਨਾਲ ਵਰਤੋਂ ਕੀਤੀ ਹੈ। ਗੋਸ਼ਟਿ ਵਿਚਲੀ ਵਾਰਤਕ ਦੀ ਕਲਾ, ਸੰਵਾਦ ਤੇ ਭਾਸ਼ਾ ਇਸ ਨੂੰ ਪੰਜਾਬੀ ਸਾਹਿੱਤ ਦੀ ਸਰਵੋਤਮ ਰਚਨਾ ਸਿੱਧ ਕਰਨ ਵਾਲੇ ਪੱਖ ਹਨ। ਪੰਜਾਬੀ ਵਾਰਤਕ ਦਾ ਇਹ ਅਮੀਰ ਤੇ ਕਲਾਮਈ ਵਿਰਸਾ ਹੈ।

'ਗੋਸ਼ਟਿ' ਵਿਚ ਦਰਸ਼ਨ ਅਤੇ ਬੌਧਿਕ ਤੱਤਾਂ ਦਾ ਹੋਣਾ ਇਸ ਦੇ ਵਿਸ਼ੇਸ਼ ਲੱਛਣ ਹਨ, ਪਰੰਤੂ ਵਾਰਤਕ ਲਈ ਇਹੋ ਤੱਤ ਉਸ ਦੀ ਰੂਹ ਹਨ; ਕਿਉਂਕਿ ਦਲੀਲ ਤੇ ਵਿਚਾਰ ਵਾਰਤਕ ਦਾ ਜਾਮਾ ਹਨ। ਇਸ ਗੋਸ਼ਟਿ ਦੇ ਵਾਰਤਕ ਵਾਲੇ ਹਿੱਸੇ ਵਿਚ ਗੋਸ਼ਟਿ ਦੇ ਸੰਵਾਦ ਦਾ ਰੰਗ ਅਧਿਕ ਜਮਿਆ ਹੈ। ਸ਼ਾਇਦ ਇਸ ਦਾ ਕਾਰਣ ਵਾਰਤਕ ਦੇ ਪ੍ਰਾਕ੍ਰਿਤਿਕ ਸੁਭਾ ਨਾਲ ਮੇਲ ਖਾਣ ਕਰਕੇ ਹੈ।

ਵਾਰਤਕ ਦਾ ਮੁਹਾਂਦਰਾ ਧਾਰਮਿਕ ਅਤੇ ਉਪਦੇਸ਼ਾਤਮਕ ਹੈ । ਗੁਰਮਤਿ ਤੇ ਇਸਲਾਮ ਨਾਲ ਸੰਬੰਧਿਤ ਵਿਸ਼ਾ ਹੋਣ ਕਰਕੇ ਉਪਦੇਸ਼ਾਤਮਕ ਬ੍ਰਿਤੀ ਵਧੇਰੇ ਪ੍ਰਬਲ ਹੈ । ਸ਼ਰਧਾ ਭਾਵਨਾ ਅਧੀਨ ਕਿਤੇ ਕਿਤੇ ਭਾਵੁਕਤਾ ਦਾ ਅੰਸ਼ ਵੀ ਵਿਦਮਾਨ ਹੈ । (ਸ਼ਾਹ ਸ਼ਰਫ ਵਾਲੀ ਘਟਨਾ ਵਿਚ ਚਿੰਤਨ ਦਾ ਪ੍ਰਭਾਵ ਅਧਿਕ ਹੈ) । ਮੁੱਢਲੀ ਵਾਰਤਕ ਹੋਣ ਕਾਰਣ ਕਾਵਿਕ ਅੰਸ਼ ਵਿਦਮਾਨ ਹਨ । ਇਸ ਨਾਲ ਵਿਚਾਰਾਂ ਵਿਚ ਰੋਚਕਤਾ ਦਾ ਅੰਸ਼ ਪੈਦਾ ਹੋਇਆ ਹੈ । ਕਲਪਿਤ ਘਟਨਾਵਾਂ, ਇਤਿਹਾਸਿਕ ਤੇ ਮਿਥਿਹਾਸਿਕ ਸੰਕੇਤ ਪਾਠਕਾਂ ਦੀ ਦਿਲਚਸਪੀ ਵਿਚ ਵਾਧਾ ਕਰਦੇ ਹਨ । ਛੋਟੇ ਛੋਟੇ ਵਾਕ, ਸ਼ਬਦਾਂ ਦਾ ਸੰਗੀਤਿਕ ਪ੍ਰਭਾਵ ਪੈਦਾ ਕਰਦੇ ਹਨ । ਬਹੁ-ਪੱਖੀ ਸ਼ਬਦਾਵਲੀ ਸਾਰੀ ਵਾਰਤਕ ਵਿਚ ਆਪਣੀ ਹੋਂਦ ਮਹਿਸੂਸ ਕਰਵਾਉਂਦੀ ਹੈ ।

ਵਾਕ ਬਣਤਰ ਸੰਯੋਗਾਤਮਕ ਤੇ ਸੰਕੋਚਮਈ ਹੈ । ਵਿਆਕਰਣਿਕ ਪੱਖ ਤੋਂ ਵਾਰਤਕ ਵਿਚ ਕਈ ਉਕਾਈਆਂ ਹਨ । ਸ਼ਬਦ-ਜੋੜ, ਬਿਸ੍ਰਾਮ-ਚਿੰਨ੍ਹ ਆਦਿ ਠੀਕ ਪ੍ਰਕਾਰ ਨਹੀਂ ਲਗਾਏ ਗਏ । ਸਮੁੱਚੇ ਰੂਪ ਵਿਚ ਇਸ ਦੀ ਬੋਲੀ ਉਪਰ ਸਾਧ ਭਾਖਾ ਦਾ ਪ੍ਰਭਾਵ ਹੈ ।

**ਕਾਵਿ-ਕਲਾ**

ਇਸ ਗੋਸ਼ਟਿ ਵਿਚ ਆਕਾਰ ਦੇ ਪੱਖ ਤੋਂ ਜਿੰਨੀ ਅਧਿਕ ਕਵਿਤਾ ਹੈ ਉਨੀ ਹੀ ਕਾਵਿ ਪੱਖ ਤੋਂ ਊਣੀ । ਕਵਿਤਾ, ਭਾਵੁਕਤਾ ਪ੍ਰਧਾਨ ਹੋਣ ਕਾਰਣ ਗੋਸ਼ਟਿ ਦੇ ਮਾਧਿਅਮ ਵਜੋਂ ਬਹੁਤੀ ਸਫਲ ਨਹੀਂ । ਮੱਧਕਾਲੀਨ ਸਾਹਿੱਤ ਦੇ ਵਿਸ਼ੇਸ਼ਗ ਡਾ. ਰਤਨ ਸਿੰਘ ਜੱਗੀ ਨੇ ਜੋ ਵਿਚਾਰ 'ਸਿੱਧ ਗੋਸ਼ਟਿ' ਬਾਣੀ ਦੇ ਕਾਵਿ ਪੱਖ ਬਾਰੇ ਕਹੇ ਹਨ, ਉਹ ਇਸ ਗੋਸ਼ਟਿ ਬਾਰੇ ਵੀ ਪੂਰੀ ਤਰ੍ਹਾਂ ਢੁਕਦੇ ਹਨ । ਪ੍ਰਸੰਗ ਅਨੁਕੂਲ ਉਨ੍ਹਾਂ ਸ਼ਬਦਾਂ ਦਾ ਹਵਾਲਾ ਪ੍ਰਸਤੁਤ ਹੈ :

> 'ਗੋਸ਼ਟਿ' ਕਵਿਤਾ ਵਿਚ ਹੁੰਦੇ ਹੋਇਆਂ ਵੀ ਆਮ ਕਵਿਤਾ ਵਰਗੀ ਨਹੀਂ ਹੁੰਦੀ । ਇਹ ਚੂੰਕਿ ਇਕ ਪ੍ਰਕਾਰ ਦੀ ਬਹਿਸ ਹੁੰਦੀ ਹੈ, ਇਸ ਲਈ ਇਸ ਵਿਚ ਤਰਕ ਵਿਤਰਕ ਅਤੇ ਬੌਧਿਕਤਾ ਦੀ ਪ੍ਰਧਾਨਤਾ ਹੁੰਦੀ ਹੈ, ਵਲਵਲੇ ਅਤੇ ਜਜ਼ਬੇ ਨੂੰ ਅਭਿਵਿਅਕਤ ਕਰਨ ਦੀ ਇਸ ਪ੍ਰਕਾਰ ਦੀ ਕਵਿਤਾ ਵਿਚ ਗੁੰਜਾਇਸ਼ ਨਹੀਂ ਹੁੰਦੀ । ਬੌਧਿਕਤਾ ਪ੍ਰਧਾਨ, ਬਹਿਸ ਅਸਲ ਵਿਚ ਵਾਰਤਕ ਦਾ ਵਿਸ਼ਾ ਹੈ, ਪਰ ਜੇ ਉਸ ਨੂੰ ਕਵਿਤਾ ਵਿਚ ਲਿਖਿਆ ਜਾਵੇ ਤਾਂ ਉਸ ਕਵਿਤਾ ਵਿਚ ਸਾਹਿੱਤਿਕਤਾ ਉਸ ਮਾਤਰਾ ਵਿਚ ਨਹੀਂ ਹੁੰਦੀ ਜਿਤਨੀ ਕਿ ਵਲਵਲੇ ਅਤੇ ਭਾਵਨਾ ਪ੍ਰਧਾਨ ਕਵਿਤਾ ਵਿਚ ਹੁੰਦੀ ਹੈ । ਛੰਦ-ਬੱਧ ਹੋਣ ਕਰਕੇ ਅਵੱਸ਼ ਹੀ ਇਹ ਬਾਣੀ ਕਵਿਤਾ ਦੀ ਸੀਮਾ ਦੇ ਅੰਤਰਗਤ ਆਉਂਦੀ ਹੈ ।[43]

ਗੋਸ਼ਟਿ ਵਿਚਲੀ ਕਵਿਤਾ ਦੇ ਹੋਰ ਲੱਛਣ ਇਸ ਪ੍ਰਕਾਰ ਹਨ : ਗੁਰਬਾਣੀ ਦਾ ਪ੍ਰਭਾਵ ਅਤੇ ਉਸ ਦੀ ਵਰਤੋਂ, ਤੋਲ-ਤੁਕਾਂਤ ਦੀ ਖੁਲ੍ਹ, ਬਿਆਨ ਵਿਚ ਰਵਾਨੀ, ਸੰਵਾਦਕ ਸ਼ੈਲੀ, ਵਿਚਾਰਾਂ ਵਿਚ ਦੁਹਰਾਓ ਅਤੇ 'ਦੂਹਰੇ ਛੰਦ' ਦੀ ਵਰਤੋਂ ਆਦਿ ।

**ਭਾਸ਼ਾ**

ਸਮੇਂ ਦੇ ਬੀਤਣ ਨਾਲ ਪੁਰਾਤਨ ਲਿਖਤਾਂ ਦਾ ਅਸਲ ਸਰੂਪ ਗਵਾਚ ਜਾਂਦਾ ਹੈ ਅਤੇ

ਉਨ੍ਹਾਂ ਵਿਚ ਸਮੇਂ ਸਮੇਂ ਅਨੇਕਾਂ ਪਰਿਵਰਤਨ ਆ ਚੁੱਕੇ ਹੁੰਦੇ ਹਨ। ਹਰ ਉਤਾਰਾਕਾਰ ਦਾ ਲਿਖਣ ਢੰਗ ਆਪਣਾ ਆਪਣਾ ਹੁੰਦਾ ਹੈ। ਸ਼ਬਦਾਂ ਦੀ ਬਨਾਵਟ, ਸ਼ਬਦ ਜੋੜਾਂ ਵਿਚ ਗ਼ਲਤੀਆਂ ਵਿਆਕਰਣ ਦੀਆਂ ਉਕਾਈਆਂ ਤਕਰੀਬਨ ਹਰ ਉਤਾਰਾਕਾਰ ਕੋਲੋਂ ਹੋ ਜਾਂਦੀਆਂ ਹਨ। ਕਈ ਵਾਰ ਵਾਕ ਬਣਤਰ ਵਿਚ ਵੀ ਫੇਰ ਤਬਦੀਲੀਆਂ ਆ ਜਾਂਦੀਆਂ ਹਨ। ਬਹੁਤੇ ਥਾਵਾਂ ਵਿਚੋਂ ਉਤਾਰੇ ਨਿਕਲਣ ਨਾਲ ਪ੍ਰਾਚੀਨਤਾ ਅਸਲੋਂ ਹੀ ਲੋਪ ਹੋ ਜਾਂਦੀ ਹੈ।

'ਗੋਸ਼ਟਿ ਮੱਕੇ ਮਦੀਨੇ ਕੀ' ਦਾ ਪਿੰਡਾ ਠੇਠ ਪੰਜਾਬੀ ਵਾਲਾ ਹੈ। ਬੋਲੀ ਦਾ ਝੁਕਾ ਠੇਠ ਪੰਜਾਬੀ ਵੱਲ ਹੈ, ਪਰੰਤੂ ਇਸ ਉਪਰ ਲਹਿੰਦੀ ਤੇ ਸਾਧ-ਭਾਖ਼ਾ ਦਾ ਅਸਰ ਵੀ ਵੇਖਿਆ ਜਾ ਸਕਦਾ ਹੈ।

## ਲਹਿੰਦੀ ਦਾ ਪ੍ਰਭਾਵ

ਕ੍ਰਿਆ ਨਾਲ ਸਰਵਨਾਵੀਂ ਪ੍ਰਤਯਯ ਜੋੜੇ ਹਨ ਜਿਵੇਂ : ਆਖਿਓਸ, ਦਿਤਿਓਸ, ਡਿਠੋਸ, ਕੀਤੋਸ ਆਦਿ। ਕਵਿਤਾ ਵਿਚੋਂ ਉਦਾਹਰਣ ਦੇਖੋ :

(ੳ) ਆਖੀਓਸ ਮੁਹੋ ਕਲਾਮ ਜੋ ਸੋਈ ਦਿਤੀਉਸ ਦਿਖਲਾਇ।

(ਸਿੱਖ ਰੈਫਰੈਂਸ ਲਾਇਬਰੇਰੀ, ਹੱਥ-ਲਿਖਤ 1162 ਪੱਤਰਾ 193/ਅ)

(ਅ) ਸਾਰੀ ਮਜਲਸ ਅੰਦਰੇ ਡਿਠੋਸੁ ਕੜਾਹ ਦਿਖਾਇ।

(ਉਪਰੋਕਤ, ਪੱਤਰਾ 194/ੳ)

ਲਹਿੰਦੀ ਦੇ ਪ੍ਰਭਾਵ ਹੇਠ 'ਦ' ਦੀ ਥਾਂ 'ਡ' ਦੀ ਵਰਤੋਂ, ਦੇਖੋ ਦੀ ਥਾਂ ਡੇਖੋ, ਡਿਖਾਇ, ਡਿਠਸ ਆਦਿ।

ਸਰਵਨਾਵੀਂ ਲਹਿੰਦੀ : ਇਤ, ਉਤ, ਉਨ ਆਦਿ।

ਕ੍ਰਿਆ ਦੇ ਲਹਿੰਦੀ ਰੂਪ : ਹੋਆ, ਹੋਇਆ, ਹੈਨਿ, ਅਸਨਿ, ਸਾ, ਸਨ ਆਦਿ।

## ਸਾਧ-ਭਾਖ਼ਾ ਦਾ ਪ੍ਰਭਾਵ

ਵਿਸ਼ੇਸ਼ ਪੰਜਾਬੀ ਪਰਸਰਗਾਂ 'ਦਾ', 'ਦੇ', ਦੀ ਥਾਂ ਸਾਧ ਭਾਖ਼ਾ ਦੇ ਅਸਰ ਹੇਠਾਂ ਹਿੰਦੀ ਰੂਪ 'ਕਾ', 'ਕੇ', 'ਕੀ' ਅਤੇ 'ਨੂੰ' ਦੀ ਥਾਂ 'ਕਉ', ਆਦਿ ਦੀ ਵਰਤੋਂ ਕੀਤੀ ਗਈ ਹੈ। ਸਾਧ ਭਾਖ਼ਾ ਦੀ ਕੁਝ ਸ਼ਬਦਾਵਲੀ ਵੀ ਅਪਨਾਈ ਗਈ ਹੈ, ਜਿਵੇਂ ਖਾਤਾ, ਪੀਤਾ, ਈਹਾ, ਕਵਨ, ਹਮਾਰੇ, ਕਈ, ਹੋਤਾ, ਬਸਤ੍ਰ, ਮੂੰਡ, ਮੂੰਡਾਵਾ ਆਦਿ।

## ਸ਼ਬਦਾਵਲੀ

ਇਸ ਗੋਸ਼ਟਿ ਦੀ ਸ਼ਬਦਾਵਲੀ ਉਪਰ ਵੀ ਅਨੇਕ ਪ੍ਰਕਾਰ ਦਾ ਪ੍ਰਭਾਵ ਹੈ। ਵੱਖ ਵੱਖ ਸਰੂਪ ਦ੍ਰਿਸ਼ਟੀਗੋਚਰ ਹਨ :

ਅਰਬੀ, ਫ਼ਾਰਸੀ ਦਾ ਪ੍ਰਭਾਵ : ਇਸਲਾਮ ਨਾਲ ਸੰਬੰਧਿਤ ਹੋਣ ਕਰਕੇ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਦਾ ਪ੍ਰਭਾਵ ਤਤਸਮ ਤੇ ਤਦਭਵ ਦੋਹਾਂ ਰੂਪ ਵਿਚ ਵਿਦਮਾਨ ਹੈ। ਕਈ ਥਾਵਾਂ ਤੇ ਸ਼ਬਦ ਅਸ਼ੁੱਧ ਰੂਪ ਵੀ ਵਰਤੇ ਮਿਲਦੇ ਹਨ, ਅਤੇ ਸ਼ਬਦਾਂ ਦਾ ਸਰੂਪ ਵੀ ਅਧਿਕ ਵਿਗਾੜਿਆ ਗਿਆ ਹੈ। ਇਸ ਸ਼ਬਦਾਵਲੀ ਦੇ ਆਏ ਕੁਝ ਸ਼ਬਦ ਇਸ ਪ੍ਰਕਾਰ ਹਨ ਜਿਵੇਂ ਮੀਰ, ਮਲਕ, ਦੀਵਾਨ, ਤਕਸੀਰ, ਸੁਖਨ, ਖ਼ੁਦਾਇ, ਹਕਰਾਸਤੀ, ਗੁਫਤ, ਸੁਨੀਦ, ਦਾਨਿਸ਼ਮੰਦ, ਮਜ਼ਹਬ, ਕਤੇਬ, ਸ਼ੈਤਾਨ, ਗਾਲਬ, ਬਰਦਾ, ਕਾਮਲ, ਜਰਦ, ਰੋਇ, ਸੁਰਖ,

ਪਸਗੈਬਤ (ਪਸਗੀਬਤ), ਕਿਬਲਾ, ਮਹਿਰਾਬ, ਅਰਬਾ ਨਾਸਰ, ਗੁੰਨਾ ਗੂਨ, ਜਬਰਾਈਲ, ਫਰਜੰਦ, ਕੁਰਦਨੀ, ਮੁਸਤਫਾ, ਆਫਤਾਬ, ਮਹਿਤਾਬ, ਪੁਰਸਲਾਤਿ, ਕਾਜੀ, ਮੁਫਤੀ, ਉਮਤ, ਤਾਇਫਾ, ਨੁਤਫਾ, ਨਫਸ, ਖਸੂਮਤ, ਪਿਜਾਵਾ, ਮੁਲਹਦ, ਕਾਫਰ, ਰਸਾਤਲ, ਉਜੂ ਆਦਿ ।

ਰਾਜਨੀਤਿਕ ਅਤੇ ਸਾਸ਼ਕ ਸ਼ਬਦਾਵਲੀ : ਫਉਜਦਾਰ, ਕੁਟਿਵਾਲ, ਦੀਵਾਨੀਏ, ਅਮੀਰ, ਵਜੀਰ, ਬੂਤਾਤੀਏ, ਪੋਤੇਦਾਰ, ਦਾਰੋਗੇ, ਮੁਸਤੌਫੀਏ, ਚਉਕੀਦਾਰ, ਪਿਆਦੇ, ਚਉਧਰੀ, ਮੁਕੱਦਮ ਆਦਿ ।

ਸੂਫੀ ਤੇ ਜੋਗੀਆਂ ਦੀ ਸ਼ਬਦਾਵਲੀ : ਖਫਨੀ, ਟੋਪੀ, ਸ਼ਰੀਅਤ, ਮਾਰਫਤ, ਤਰੀਕਤ ਹਕੀਕਤ, ਫਹੌੜੀ, ਉਲਟ ਲੰਘ, ਆਸਾ, ਕੂਜਾ ਆਦਿ ।

ਗੁਰਮਤਿ ਦੀ ਸ਼ਬਦਾਵਲੀ : ਕਿਉਂਕਿ ਗੁਰਮਤਿ ਦੀ ਬੋਲੀ ਵੀ ਮਿਲਗੋਭਾ ਹੈ, ਇਸ ਲਈ ਰਲੇ ਮਿਲੇ ਸਰੂਪ ਵਿਚ ਗੁਰਮਤਿ ਦੀ ਸ਼ਬਦਾਵਲੀ ਆਈ ਹੈ—ਮਧਸੂਦਨ, ਮਾਧੋ, ਬਨਵਾਰੀ, ਉਦਿਆਨ, ਨਾਦਰ, ਤਾਕੋ ਤਾਕ, ਨਿਹਚਲ, ਕੁੰਟਿ ਆਦਿ ।

ਗੋਸਟਿਕਾਰ ਦਾ ਤਕਿਆ-ਕਾਲਮ 'ਤਾਂ' 'ਤੇ' 'ਫਿਰ' 'ਜਾਂ' ਆਦਿ ਹੈ ।

## ਸ਼ਬਦ-ਜੋੜ ਅਤੇ ਵਿਆਕਰਣਿਕ ਪੱਖ

ਸ਼ਬਦ-ਜੋੜਾਂ ਵਿਚ ਪੁਰਾਤਨਤਾ ਕਾਇਮ ਹੈ ਪਰ ਇਕਸਾਰਤਾ ਨਹੀਂ । ਗਲਤ ਸ਼ਬਦ-ਜੋੜ ਵੀ ਵਰਤੇ ਹਨ । ਇਕ ਸ਼ਬਦ ਦੇ ਕਈ ਕਈ ਸਰੂਪ ਹਨ ।

ਗੁਰਬਾਣੀ ਵਾਂਗ ਨਾਂਵ, ਪੜਨਾਂਵ ਤੇ ਕ੍ਰਿਆ ਆਦਿ ਨਾਲ ਅੰਤ ਤੇ (ਿ) ਤੇ (ੁ) ਦੀ ਵਰਤੋਂ ਵੀ ਕੀਤੀ ਹੈ ਪਰੰਤੂ ਇਸ ਵਿਚ ਤਰਤੀਬ ਦੀ ਇਕਸਾਰਤਾ ਨਹੀਂ ਅਤੇ ਨਾ ਹੀ ਇਨ੍ਹਾਂ ਦੇ ਅਰਥ ਗੁਰਮਤਿ ਵਾਂਗ ਨਿਕਲਦੇ ਹਨ, ਕੇਵਲ ਪਰੰਪਰਾ ਹੀ ਪਿਟੀ ਹੈ । ਬਿਸ੍ਰਾਮ-ਚਿਨ੍ਹ ਠੀਕ ਢੰਗ ਨਾਲ ਨਹੀਂ ਲਗਾਏ, ਕਈ ਵਾਰ ਇਕ ਹੀ ਲਾਈਨ ਵਿਚ ਦੋ ਚਿਨ੍ਹ ਵਰਤੇ ਹਨ ਤੇ ਕਈ ਵਾਰ ਦੋ ਲਾਈਨਾਂ ਨੂੰ ਇਕ ਹੀ ਥਾਂ ਗਨ ਦਿੱਤਾ ਹੈ ।

ਸਮੁੱਚੇ ਰੂਪ ਵਿਚ ਇਸ ਗੋਸ਼ਟਿ ਦੀ ਭਾਸ਼ਾ ਬਹੁ-ਪੱਖਤਾ ਤੇ ਪ੍ਰਾਚੀਨਤਾ ਦਾ ਪ੍ਰਭਾਵ ਪੇਸ਼ ਕਰਦੀ ਹੈ ।

## ਸੰਪਾਦਨ ਕਲਾ ਬਾਰੇ

ਇਸ ਗੋਸ਼ਟਿ ਦੀ ਸੰਪਾਦਨਾ ਵਾਸਤੇ ਸਿੱਖ ਰੈਫਰੈਂਸ ਲਾਇਬ੍ਰੇਰੀ ਦੀ ਹੱਥ-ਲਿਖਤ ਐ. ਨੰ: 1162 ਨੂੰ ਮੂਲ ਆਧਾਰ ਵਜੋਂ ਅਪਨਾਇਆ ਗਿਆ । ਇਹ ਹੱਥ-ਲਿਖਤ ਪ੍ਰਾਚੀਨ, ਸ਼ੁਧ ਤੇ ਸੰਪੂਰਣ (ਕੇਵਲ ਦੋ ਕੁ ਪੱਤਰੇ ਪਿਛਲੇ ਫਟੇ ਹੋਏ) ਸਰੂਪ ਵਿਚ ਪ੍ਰਾਪਤ ਸੀ । ਇਸ ਵਿਚ ਮੱਕੇ ਮਦੀਨੇ ਦੀ ਗੋਸ਼ਟਿ ਦੇ ਦੋਵੇਂ ਭਾਗ ਸ਼ਾਮਿਲ ਸਨ । ਇਸ ਦੀ ਵਿਸ਼ੇਸ਼ਤਾ ਹੋਰ ਵੀ ਸੀ ਕਿ ਇਸ ਦੀ ਲਿਖਤ ਸ਼ੈਲੀ ਕਾਫ਼ੀ ਪ੍ਰਾਚੀਨ ਢੰਗ ਦੀ ਸੀ । ਪਾਠ ਦੀ ਪ੍ਰਮਾਣਿਕਤਾ, ਪ੍ਰਾਚੀਨਤਾ ਅਤੇ ਸਪੱਸ਼ਟਤਾ ਨੂੰ ਉਘਾੜਨ ਵਾਸਤੇ ਤੁਲਨਾਤਮਿਕ ਪਾਠ ਅਧਿਐਨ ਲਈ ਬਹੁਤ ਸਾਰੀਆ ਹੱਥ-ਲਿਖਤਾਂ ਨੂੰ ਵਰਤਿਆ ਗਿਆ । 'ਮੱਕੇ ਦੀ ਗੋਸ਼ਟਿ' ਦਾ ਤੁਲਨਾਤਮਿਕ ਪਾਠ ਅਧਿਐਨ ਤਕਰੀਬਨ 15 ਹੱਥ-ਲਿਖਤਾਂ ਨਾਲ ਕੀਤਾ ਜਾ ਚੁੱਕਾ ਸੀ । ਸਮੇਂ ਦੇ

'ਭਿਆਨਕ ਹੱਥਾਂ' ਵਿਚ ਇਨ੍ਹਾਂ ਹੱਥ-ਲਿਖਤਾਂ ਵਿਚੋਂ ਬਹੁਤ ਸਾਰੀਆਂ ਇਤਿਹਾਸ ਦੇ ਕਾਲੇ ਹੱਥਾਂ ਵਿਚ ਤਬਾਹ ਹੋ ਚੁਕੀਆਂ ਹਨ। ਦੂਜੇ ਅੱਧ 'ਮਦੀਨੇ ਦੀ ਗੋਸ਼ਟਿ' ਦੇ ਪਾਠਾਂਤਰ ਅਧਿਐਨ ਹਿੱਤ ਨਵੇਂ ਸਿਰਿਓਂ ਹੱਥ-ਲਿਖਤਾਂ ਦੀ ਭਾਲ ਕਰਨੀ ਪਈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਦੇ ਹੱਥ-ਲਿਖਤ ਵਿਭਾਗ ਵਿਚੋਂ ਦੋ ਹੱਥ-ਲਿਖਤਾਂ ਦੀ ਚੋਣ ਕੀਤੀ ਗਈ ਹੈ। ਉਨ੍ਹਾਂ ਨਾਲ ਆਪਣੀ ਨਿਜੀ ਪੁਸਤਕ 'ਲਿਥੋ' ਨੂੰ ਪਾਠ ਅਧਿਐਨ ਲਈ ਵਰਤਿਆ ਗਿਆ ਹੈ। ਇਨ੍ਹਾਂ ਹੱਥ ਲਿਖਤਾਂ ਦੀ ਸੰਪਾਦਨ ਸਾਮਗਰੀ ਵਜੋਂ ਵਿਸ਼ੇਸ਼ਤਾ ਬਾਰੇ ਵੇਰਵਾ ਬਾਕੀ ਹੱਥ-ਲਿਖਤਾਂ ਦੇ ਵੇਰਵੇ ਨਾਲ ਅੱਗੇ ਦਿੱਤਾ ਗਿਆ ਹੈ।

ਮੂਲ ਪਾਠ ਦੇ ਅਧਿਐਨ ਸਮੇਂ ਬਹੁ-ਸੰਮਤੀ ਆਧਾਰ ਨੂੰ ਪਹਿਲ ਦਿੱਤੀ ਗਈ ਹੈ। ਪਾਠ ਨਿਸ਼ਚਤਾ, ਪ੍ਰਵਾਨਗੀ/ਅਪ੍ਰਵਾਨਗੀ ਅਤੇ ਪਾਠ-ਕ੍ਰਮਤਾ ਬਾਰੇ ਵੀ ਉਪਰੋਕਤ ਸਿਧਾਂਤ ਦ੍ਰਿਸ਼ਟੀਗੋਚਰ ਰਖਿਆ ਹੈ। ਪਾਠ ਵੱਖਰਤਾ ਨੂੰ ਪੈਰਾਂ ਵਿਚ ਹਵਾਲੇ ਸਾਹਿਤ ਦੇ ਦਿੱਤਾ ਗਿਆ ਹੈ। ਅਪ੍ਰਮਾਣਿਕ ਪਿਛੋਂ ਰਲਾਏ ਗਏ ਪਾਠਾਂ ਬਾਰੇ ਨਿਰਣੈ ਕਰਦਿਆਂ ਸ਼ੈਲੀ ਅਧਿਐਨ ਅਤੇ ਪ੍ਰਸੰਗਕਤਾ ਨੂੰ ਮਾਨਤਾ ਦਿੱਤੀ ਗਈ ਹੈ। ਇਸ ਪ੍ਰਕਾਰ ਤੁਲਨਾਤਮਿਕ ਅਧਿਐਨ ਦੇ ਆਧਾਰ ਤੇ ਪਿਛੋਂ ਸ਼ਾਮਲ ਕੀਤੇ ਗਏ ਵਾਧਿਆਂ ਬਾਰੇ ਟਿੱਪਣੀ ਦੇ ਦਿੱਤੀ ਹੈ।

ਹਰ ਹੱਥ-ਲਿਖਤ ਦੇ ਨਕਲ ਕਰਤਾ ਦੀ ਆਪਣੀ ਮੁਹਰ ਛਾਪ ਹੈ। ਬੋਲੀ ਤੇ ਸ਼ਬਦ ਜੋੜਾਂ ਬਾਰੇ ਕਿਤੇ ਵੀ ਕੋਈ ਦੋ ਲਿਖਤਾਂ ਦਾ ਆਪਸੀ ਮੇਲ ਨਹੀਂ ਹੈ। ਭਾਸ਼ਾਈ ਤੇ ਇਲਾ-ਕਾਈ ਵੱਖਰਤਾ ਆਪਣਾ ਅਸਰ ਆਵੱਸ਼ਕ ਰੱਖਦੀ ਹੈ ਜਿਵੇਂ 'ਇਕ' ਨੂੰ 'ਹਿਕ', 'ਹਿਕਸ', 'ਦੋ' ਨੂੰ 'ਡੂੰਹ', 'ਦੇਹਿ' ਨੂੰ 'ਡੇਹਿ' ਆਦਿ ਲਿਖਣਾ ਪੋਠੋਹਾਰੀ ਜਾਂ ਮੁਲਤਾਨੀ ਪ੍ਰਭਾਵ ਪੁਰਾਤਨ ਪੰਜਾਬੀ ਹੱਥ ਲਿਖਤਾਂ ਵਿਚ ਆਮ ਪਾਏ ਮਿਲਦੇ ਹਨ। ਇਸ ਪੱਖ ਤੋਂ ਅਸੀਂ ਮੂਲ ਆਧਾਰਿਤ ਲਿਖਤ ਨੂੰ ਨਹੀਂ ਛੇੜਿਆ। ਇਸੇ ਪ੍ਰਕਾਰ ਸ਼ਬਦ ਜੋੜਾਂ ਵਿਚ ਵੀ ਘੱਟ ਹੀ ਪਰਿਵਰਤਨ ਲਿਆਉਣ ਦਾ ਯਤਨ ਕੀਤਾ ਹੈ। ਲਿਖਾਰੀ ਵਲੋਂ ਕੀਤੀ ਗਈ ਸਹਿਵਨ ਉਕਾਈ ਨੂੰ ਦਰੁਸਤ ਕਰ ਦਿੱਤਾ ਗਿਆ ਹੈ।

ਕਈ ਥਾਵਾਂ ਉਪਰ 'ਤੇ' 'ਅਤੇ' 'ਫਿਰ' ਸ਼ਬਦ ਜੋ ਅਗੇਤਰ ਵਜੋਂ ਮੂਲ ਲਿਖਤ ਵਿਚ ਪਿਛੋਂ ਸ਼ਾਮਿਲ ਕੀਤੇ ਗਏ ਸਨ, ਉਨ੍ਹਾਂ ਨੂੰ ਬਿਨਾ ਟਿੱਪਣੀ ਦਿੱਤੇ ਤਿਆਗ ਦਿੱਤਾ ਹੈ।

ਗੁਰਬਾਣੀ ਵਿਚੋਂ ਪ੍ਰਸਤੁਤ ਕੀਤੇ ਗਏ ਸ਼ਬਦਾਂ ਦੀਆਂ ਕੇਵਲ ਪਹਿਲੀਆਂ ਤੁਕਾਂ ਰੱਖ ਕੇ ਬਾਕੀ ਦਾ ਤਿਆਗ ਕਰ ਦਿੱਤਾ ਹੈ। ਪੱਦ-ਟਿੱਪਣੀ ਵਿਚ ਉਨ੍ਹਾਂ ਦੇ 'ਆਦਿ ਗ੍ਰੰਥ' ਵਿਚੋਂ ਹੋਣ ਦਾ ਸੰਪੂਰਨ ਹਵਾਲਾ ਦੇ ਦਿੱਤਾ ਹੈ। ਜਿੱਥੇ ਕਿਤੇ ਬਾਣੀ ਦੇ ਸ਼ਬਦਾਂ ਨੂੰ ਜਾਣ ਬੁਝ ਕੇ ਵਿਗਾੜ ਕੇ ਪੇਸ਼ ਕੀਤਾ ਹੈ, ਉਸ ਨੂੰ ਜਿਵੇਂ ਤਿਵੇਂ ਕਾਇਮ ਰਖਿਆ ਹੈ।

ਪਾਠਾਂਤਰ ਪੱਦ-ਟਿੱਪਣੀਆਂ ਵਿਚ ਲਗਾਏ ਹਨ। ਇਕ ਸ਼ਬਦ, ਇਸ ਤੋਂ ਵੱਧ ਸ਼ਬਦ ਜਾਂ ਇਕ ਤੁਕ ਜਾਂ ਇਸ ਤੋਂ ਵੱਧ ਤੁਕਾਂ ਦੇ ਪਾਠਾਂਤਰ ਲਈ ਅੰਕਾਂ ਦੀ ਵਰਤੋਂ ਕੀਤੀ ਹੈ। ਆਰੰਭ ਤੇ ਅੰਤ ਦੋ ਥਾਵਾਂ ਤੇ ਇਕੋ ਅੰਕ ਦੁਆਰਾ ਚਿੰਨ੍ਹਤ ਕੀਤਾ ਗਿਆ ਹੈ। ਇਸ ਨਾਲ ਪਾਠਾਂਤਰ ਵੱਖਰਤਾ ਨੂੰ ਠੀਕ ਢੰਗ ਨਾਲ ਮੁਕਾਬਲੇ ਵਜੋਂ ਕੇਂਦ੍ਰਿਤ ਕੀਤਾ ਹੈ।

ਹੱਥ-ਲਿਖਤਾਂ ਦੇ ਜਿਸ ਪਾਸੇ ਅੰਕ ਲਗਾਇਆ ਗਿਆ ਹੈ ਉਸ ਨੂੰ 'ੳ' ਅਤੇ ਦੂਜੇ ਪਾਸੇ ਜਿਥੇ ਅੰਕ ਨਹੀਂ 'ਅ' ਲਗਾ ਕੇ ਦੋਹਾਂ ਦਾ ਨਿਖੇੜਾ ਕੀਤਾ ਹੈ।

ਮੂਲ ਪਾਠ ਵਿਚ 'ਮਦੀਨੇ ਦੀ ਗੋਸ਼ਟਿ' ਦੇ ਪੱਤਰਾ 436 ਬੰਦ ਨੰਬਰ 122 ਦੇ ਆਖੀਰ ਵਿਚ ਵਾਰਤਕ ਦੇ ਕੁਝ ਅਜਿਹੇ ਰਵਾਇਤੀ ਸ਼ਬਦ ਲਿਖੇ ਮਿਲਦੇ ਹਨ ਜੋ ਆਮ ਤੌਰ ਤੇ ਹੱਥ ਲਿਖਤ ਗ੍ਰੰਥਾਂ ਦੀ ਸਮਾਪਤੀ ਉਪਰੰਤ ਲੇਖਕ ਜਾਂ ਨਕਲ ਕਰਤਾ ਵਲੋਂ ਲਿਖੇ ਹੋਏ ਪਾਏ ਜਾਂਦੇ ਹਨ। ਮੂਲ-ਪਾਠ ਵਿਚ ਇਨ੍ਹਾਂ ਸ਼ਬਦਾਂ ਦਾ ਹੋਣਾ ਇਸ ਗੱਲ ਦਾ ਸੰਕੇਤ ਹੈ ਕਿ ਜਿਸ ਹੱਥ ਲਿਖਤ ਤੋਂ ਇਸ ਲਿਖਤ ਦੀ ਨਕਲ ਕੀਤੀ ਗਈ ਹੈ ਉਸ ਦਾ ਪਾਠ ਇਸ ਥਾਂ ਤੇ ਸਮਾਪਤ ਸੀ। ਇਸ ਤੋਂ ਅਗਲਾ ਪਾਠ ਪਿਛੋਂ ਰਲਾਇਆ ਗਿਆ ਹੋਇਆ ਹੈ। ਇਸ ਤੱਥ ਦੀ ਪੁਸ਼ਟੀ ਇਸ ਤੋਂ ਵੀ ਹੁੰਦੀ ਹੈ ਕਿ ਗੁ. ਨਾ. ਯੂ. 16 ਵਿਚ ਇਸ ਥਾਂ ਤੇ 'ਤਿਲੰਗ ਦੀ ਵਾਰ' ਸ਼ਾਮਿਲ ਕੀਤੀ ਮਿਲਦੀ ਹੈ। ਇਸ ਹੱਥ ਲਿਖਤ ਦਾ ਮੂਲ ਵਾਲੀ ਲਿਖਤ ਨਾਲ ਕਾਫ਼ੀ ਮੇਲ ਅਤੇ ਸਾਂਝ ਹੈ। ਦੋਹਾਂ ਲਿਖਤਾਂ ਵਿਚ ਇਸ ਬੰਦ ਤੋਂ ਪਿਛੋਂ ਵਾਧੂ ਪਾਠ ਸ਼ਾਮਿਲ ਕੀਤਾ ਹੋਇਆ ਮਿਲਦਾ ਹੈ। ਗੁ. ਨਾ. ਯੂ. 16 ਵਿਚ ਮੂਲ ਵਾਲੀ ਲਿਖਤ ਨਾਲੋਂ ਵਧੇਰੇ ਤੇ ਸੰਪੂਰਨ ਅਜਿਹਾ ਅਪ੍ਰਮਾਣਿਕ ਪਿਛੋਂ ਰਲਾਇਆ ਹੋਇਆ ਪਾਠ ਅੰਕਿਤ ਹੈ।

ਬੰਦ ਨੰਬਰ 122 ਤੋਂ ਪਿਛੋਂ ਦਾ ਪਾਠ ਪ੍ਰਾਚੀਨ ਨਹੀਂ ਹੈ। ਉਸ ਵਿਚ ਦਸਵੇਂ ਗੁਰੂ ਸਾਹਿਬ ਵਲ ਸੰਕੇਤ ਹਨ, ਸਿੱਖ ਸੰਸਥਾ ਦੇ ਪਿਛਲੇ ਸਮੇਂ ਨਾਲ ਸੰਬੰਧਿਤ ਰਵਾਇਤਾਂ ਦਾ ਵਿਵਰਣ ਹੈ। ਇਸ ਪਾਠ ਨੂੰ ਅਸੀਂ ਮੂਲ ਪਾਠ ਵਿਚ ਸ਼ਾਮਿਲ ਰਹਿਣ ਦਿੱਤਾ ਹੈ। ਸਾਡੀ ਧਾਰਣਾ ਇਹ ਸਿੱਧ ਕਰਨ ਵਿਚ ਹੈ ਕਿ ਇਸ ਗੋਸ਼ਟਿ ਦੇ ਪਾਠ ਵਿਚ ਨਿਰੰਤਰ ਵਾਧਾ ਘਾਟਾ ਹੁੰਦਾ ਆਇਆ ਹੈ। ਸਮੇਂ ਸਮੇਂ ਨਵੇਂ ਵਾਧੇ ਇਸ ਵਿਚ ਸ਼ਾਮਿਲ ਹੁੰਦੇ ਰਹੇ ਹਨ।

'ਤਿਲੰਗ ਦੀ ਵਾਰ' ਇਸ ਗੋਸ਼ਟਿ ਦੀਆਂ ਹੱਥ ਲਿਖਤਾਂ ਵਿਚ ਅੰਤ ਤੇ ਸ਼ਾਮਿਲ ਕੀਤੀ ਮਿਲਦੀ ਹੈ। ਮੂਲ ਲਿਖਤ ਵਿਚ ਇਸ ਦਾ ਅਭਾਵ ਸੀ ਪਰੰਤੂ ਇਸ ਦਾ ਸੰਬੰਧ ਇਸ ਨਾਲ ਜੁੜਿਆ ਹੋਣ ਕਾਰਣ ਇਸ ਵਾਰ ਨੂੰ ਅਖੀਰ ਤੇ ਸ਼ਾਮਿਲ ਕਰ ਦਿੱਤਾ ਗਿਆ ਹੈ।

## ਸੰਪਾਦਨ ਸਾਮੱਗਰੀ ਦਾ ਵੇਰਵਾ

(1) ਗੋਸ਼ਟਿ ਮੱਕੇ ਮਦੀਨੇ ਕੀ (ਸਿ. ਰ. ਲ. ਐ. ਨੰ. 1162) : ਇਸ ਦਾ ਲੇਖਕ ਨਾਮਲੂਮ ਹੈ। ਆਕਾਰ 7⅛ × 5" ਹੈ। ਆਰੰਭ ਵਿਚ 'ਪਾਕਨਾਮਾ ਸਾਖੀ ਮੱਕੇ ਕੀ' ਦਿੱਤਾ ਹੋਇਆ ਸਿਰਲੇਖ ਹੈ। ਮੱਕੇ ਦੀ ਗੋਸ਼ਟਿ ਪੱਤਰਾ 194 ਤਕ ਅਤੇ ਮਦੀਨੇ ਦੀ ਗੋਸ਼ਟਿ 195-237 ਪੱਤਰੇ ਤੱਕ ਸਾਮਿਲ ਹੈ। ਅੰਤਲੇ ਦੋ ਕੁ ਸਫ਼ੇ ਫੱਟੇ ਹੋਏ ਅਤੇ ਅਧੂਰੇ ਹਨ। ਪ੍ਰਤਿ ਪੱਤਰਾ 9 ਸਤਰਾਂ ਕਾਗਜ਼ ਦੇਸੀ ਲਿਖਤ ਸਾਫ਼ ਤੇ ਸ਼ੁੱਧ. ਰੰਗੀਨ ਹਾਸ਼ੀਆ ਲਕੀਰਾਂ ਵਾਲਾ, ਪੁਸਤਕ ਸਜਿਲਦ ਤੇ ਚੰਗੀ ਹਾਲਤ ਵਿਚ। ਸੰਪਾਦਨ ਲਈ ਇਸ ਨੂੰ ਆਧਾਰ ਬਣਾਇਆ ਗਿਆ ਹੈ।

(2) ਸਾਖੀ ਮੱਕੇ ਦੀ ਗੋਸ਼ਟਿ : (ਸਿ. ਰ. ਲ. ਐ. ਨੰ. 6137) : ਲੇਖਕ ਨਾ-ਮਾਲੂਮ ਆਕਾਰ 7¾" × 5½" ਹੈ। ਕੁਲ ਪੱਤਰੇ 164 ਪ੍ਰਤਿ ਪੱਤਰਾ 9 ਸਤਰਾਂ ਕਾਗਜ਼ ਕਸ਼ਮੀਰੀ, ਲਿਖਤ ਬਹੁਤ ਸਪੱਸ਼ਟ ਅਤੇ ਸੁੰਦਰ ਹੈ। ਹਾਸ਼ੀਆ ਰੰਗੀਨ ਲਕੀਰਾਂ ਵਾਲਾ। ਸਿਰਲੇਖ ਸਲੋਕ/ਪਉੜੀਆਂ ਤੇ ਅੰਕ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ ਹਨ। ਇਸ ਦੇ ਪਾਠ ਬਹੁਤੇ ਅਸ਼ੁੱਧ ਤੇ ਅਪੂਰਨ ਹਨ। ਸਮਾਂ : ਸੰਮਤ 1932 ਬਿ. ਲਿਖਾਰੀ ਭਾਈ ਉਤਮ ਸਿੰਘ ਹੈ।

(3) ਜਨਮਸਾਖੀ ਗੁਰੂ ਨਾਨਕ ਜੀ ਕੀ (ਸਿ. ਰ. ਲ. ਐ. ਨੰ: 6535) : ਲੇਖਕ ਨਾਮਾਲੂਮ ਅਤੇ ਆਕਾਰ 12½" × 6¾" ਹੈ। ਇਹ ਇਕ ਜਨਮਸਾਖੀ ਹੈ ਜਿਸ ਵਿਚ ਵੱਖ ਵੱਖ ਹੋਰ ਬਹੁਤ ਸਾਰੀਆਂ ਬਾਣੀਆਂ, ਸਾਖੀਆਂ ਤੇ ਗੋਸ਼ਟਾਂ ਆਦਿ ਅੰਕਿਤ ਹਨ। ਮੱਕੇ ਮਦੀਨੇ ਦੀ ਗੋਸ਼ਟਿ ਪੱਤਰਾ 136-222 ਤਕ ਸ਼ਾਮਿਲ ਹੈ। ਇਸ ਤੋਂ ਇਲਾਵਾ ਬਾਕੀ ਬਾਣੀਆਂ ਅਤੇ ਗੋਸ਼ਟਾਂ ਇਸ ਪ੍ਰਕਾਰ ਹਨ, ਗੋਸ਼ਟਿ ਅਜਿਤੇ ਰੰਧਾਵੇ ਕੀ, ਬਿਬੇਕ ਪਾਚੀਸੀ, ਕਬੀਰ ਕੀ ਪਰਚੀ, ਬਾਣੀ ਭਾਈ ਬੋਦਲੇ ਕੀ, ਗੋਸ਼ਟਿ ਕਬੀਰ ਤਥਾ ਰਵਿਦਾਸ ਕੀ ਆਦਿ। ਸਮਾਂ ਸੰਮਤ 1883 ਬਿ. ਪਰੰਤੂ ਅੱਖਰਾਂ ਵਿਚ ਅਠਾਰਾਂ ਸੌ ਤਿਹਤਰ ਲਿਖਿਆ ਹੈ।

(4) ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸਿ. ਰ. ਲ. ਐ. ਨੰ. 2184) : ਲਿਖਾਰੀ ਨਾਮਾਲੂਮ, ਆਕਾਰ 13½" × 9" ਹੈ। ਇਹ ਜਨਮਸਾਖੀ ਸਾਹੀਵਾਲ ਕਰਕੇ ਪ੍ਰਸਿੱਧ ਹੈ। ਮੱਕੇ ਮਦੀਨੇ ਦੀ ਗੋਸ਼ਟਿ ਦਾ ਕੁਝ ਭਾਗ ਇਸ ਵਿਚ ਦਿੱਤਾ ਹੋਇਆ ਹੈ ਜੋ ਪੱਤਰਾ 243-270 ਤਕ ਸ਼ਾਮਿਲ ਹੈ। ਸਮਾਂ ਸੰਮਤ 1856 ਬਿ. ਉਤਾਰਾ ਸੰਮਤ 1944 ਬਿ. ਹੈ।

(5) ਸਾਖੀ ਮੱਕੇ ਕੀ ਗੋਸ਼ਟਿ ਮਹਲਾ ੧ (ਸਿ. ਰ. ਲ. ਐ. ਨੰ: 6138) : ਲੇਖਕ ਨਾਮਾਲੂਮ ਇਸ ਦੇ ਸ਼ੁਰੂ ਵਿਚ ਅਜਿੱਤੇ ਰੰਧਾਵੇ ਦੀ ਗੋਸ਼ਟਿ ਦਿੱਤੀ ਹੋਈ ਹੈ। ਮੱਕੇ ਦੀ ਗੋਸ਼ਟਿ ਪੱਤਰਾ 126 ਤੋਂ ਸ਼ੁਰੂ ਹੁੰਦੀ ਹੈ। ਮਦੀਨੇ ਦੀ ਗੋਸ਼ਟਿ ਵਿਚ ਨਹੀਂ ਹੈ। ਇਸ ਦੀ ਲਿਖਤ ਅਤੇ ਕਾਗਜ਼ ਤੋਂ ਪਤਾ ਲਗਦਾ ਹੈ ਕਿ ਇਹ ਸੌ ਸਾਲ ਤੋਂ ਵੱਧ ਪੁਰਾਣੀ ਲਿਖਤ ਹੈ।

(6) ਫੁਰਕਾਨ ਬਾਬੇ ਨਾਨਕ ਜੀ ਕੀ (ਸਿ. ਰ. ਲ. ਐ. ਨੰ: 747) : ਆਕਾਰ 7" × 6¼" ਇਹ ਫੁਟਕਲ ਬਾਣੀਆਂ ਦਾ ਸੰਗ੍ਰਹਿ ਹੈ। ਇਸ ਵਿਚ ਗੋਸ਼ਟਿ ਕਾਜ਼ੀ ਰੁਕਨਦੀਨ, ਹਾਜ਼ਰਨਾਮਾ ਬਿਹੰਗਮ ਬਾਣੀ ਆਦਿ ਬਹੁਤ ਸਾਰੀਆਂ ਬਾਣੀਆਂ ਦਰਜ ਹਨ। ਫੁਰਕਾਨ ਬਾਬੇ ਨਾਨਕ ਜੀ ਕਾ ਪੱਤਰਾ 98-104 ਤੱਕ ਅੰਕਿਤ ਹੈ। ਇਹ ਗੋਸ਼ਟਿ ਸੰਪੂਰਣ ਨਹੀਂ ਕੇਵਲ ਕੁਝ ਪੱਤਰੇ ਹੀ ਪ੍ਰਾਪਤ ਹਨ।

(7) ਗੋਸ਼ਟਿ ਮੱਕੇ ਮਦੀਨੇ ਕੀ (ਸਿ. ਰ. ਲ. ਐ. ਨੰ. 3197) : ਆਕਾਰ 8" × 8½" ਪੱਤਰੇ 154 ਤੋਂ 473 ਪ੍ਰਤਿ ਸਫਾ 8 ਸਤਰਾਂ, ਕਾਗਜ਼ ਕਸ਼ਮੀਰੀ। ਲਿਖਤ ਸਾਫ, ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ। ਪੁਸਤਕ ਅਧੂਰੀ ਹੈ।

(8) ਪਾਕਨਾਮਾ ਸਾਖੀ ਮੱਕੇ ਮਦੀਨੇ ਕੀ (ਸਿ. ਰ. ਲ. ਐ. ਨੰ. 7398) : ਆਕਾਰ 10¼" × 7½" ਇਹ ਬਹੁਤ ਸਾਰੀਆਂ ਬਾਣੀਆਂ ਦਾ ਵੱਡਾ ਸੰਗ੍ਰਹਿ ਹੈ। ਜਿਸ ਵਿਚ ਮੱਕੇ ਮਦੀਨੇ ਦੀ ਗੋਸ਼ਟਿ ਪੱਤਰਾ 15-193 ਤਕ ਦਰਜ ਹੈ। ਇਸ ਤੋਂ ਇਲਾਵਾ ਬਾਕੀ ਬਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ—ਬਿਹੰਗਮ ਬਾਣੀ, ਅਜਿੱਤੇ ਰੰਧਾਵੇ ਦੀ ਗੋਸ਼ਟਿ, ਪ੍ਰੇਮ ਸੁਮਾਰਗ ਗ੍ਰੰਥੇ, ਤਨਖਾਹ ਨਾਮਾ (ਭਾਈ ਨੰਦ ਲਾਲ), ਸ੍ਰੀ ਗੁਰੂ ਸੋਭਾ, ਬਾਣੀ ਭਾਈ ਗੁਰਦਾਸ ਭੱਲੇ ਜੀ ਕੀ, ਆਦਿ। ਪਾਠ ਸ਼ੁਧ ਅਤੇ ਸੰਪੂਰਣ ਹੋਣ ਕਰਕੇ ਪ੍ਰਮਾਣਿਕ

ਹੱਥ-ਲਿਖਤ ਹੈ।

(9) ਜਨਮ ਪਤ੍ਰੀ ਬਾਬੇ ਨਾਨਕ ਜੀ ਕੀ (ਸਿ. ਰ. ਲ. ਐ. ਨੰ. 4324) : ਆਕਾਰ 1" × 10" ਬਾਲੇ ਵਾਲੀ ਜਨਮਸਾਖੀ ਹੈ। ਪ੍ਰਤਿ ਸਫ਼ਾ 16 ਲਾਈਨਾਂ। ਮੱਕੇ ਮਦੀਨੇ ਦੀ ਗੋਸ਼ਟਿ ਪੱਤਰਾ 92-210 ਤਕ ਦਰਜ ਹੈ। ਲਿਖਤ ਸੁਧ। ਹਾਸ਼ੀਆ ਲਾਲ ਸਿਆਹੀ ਦਾ ਦਿੱਤਾ ਹੈ। ਪਾਠ ਵਧੇਰੇ ਸ਼ੁਧ ਤੇ ਸੰਪੂਰਣ ਹੈ।

(10) ਸਾਖੀ ਮੱਕੇ ਦੀ ਗੋਸ਼ਟਿ (ਸਿ. ਰ. ਲ. ਐ. ਨੰ. 6859): ਆਕਾਰ 8" × $6\frac{1}{4}$" ਮੱਕੇ ਦੀ ਗੋਸ਼ਟਿ ਪਤਰਾ 119 ਤਕ ਅਤੇ ਮਦੀਨੇ ਦੀ ਗੋਸ਼ਟਿ ਪਤਰਾ 119-190 ਤੱਕ ਦਰਜ ਹੈ। ਇਸ ਵਿਚ ਹੋਰ ਫੁਟਕਲ ਬਾਣੀਆਂ ਸ਼ਾਮਿਲ ਹਨ।

(11) ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸਿ. ਰ. ਲ. ਐ. ਨੰ: 4319) : ਪੱਥਰ ਛਾਪਾ ਆਕਾਰ 11" × 10" ਇਸ ਦੇ ਆਰੰਭ ਵਾਲਾ ਪੱਤਰਾ ਨਾ ਹੋਣ ਕਰਕੇ ਛਾਪੇ ਖਾਨੇ ਦਾ ਪਤਾ ਨਹੀਂ ਲਗ ਸਕਿਆ। ਸ਼ੁਰੂ ਵਿਚ ਬਾਲੇ ਵਾਲੀ ਜਨਮਸਾਖੀ ਹੈ ਅਤੇ ਪੰਨਾ 658 ਤੇ ਮੱਕੇ ਮਦੀਨੇ ਦੀ ਗੋਸ਼ਟਿ ਵਾਧੂ ਬਾਣੀ ਦੇ ਤੌਰ ਤੇ ਸ਼ਾਮਿਲ ਕੀਤੀ ਹੈ। ਮੱਕੇ ਦੀ ਗੋਸ਼ਟਿ ਦੇ 80 ਪੰਨੇ ਹਨ ਅਤੇ ਮਦੀਨੇ ਦੀ ਗੋਸ਼ਟਿ ਅਧੂਰੀ ਹੈ। ਅੰਤ ਤੇ ਸ਼ਬਦ ਹਨ "ਇਤਿ ਸ੍ਰੀ ਮੱਕੇ ਦੀ ਗੋਸ਼ਟਿ ਸੰਪੂਰਨੰ। ਸੁਭੰ ਮਸਤ ਸੁਭ। ਸੰਮਤਿ ਨਾਨਕ ਸਾ. 424 ਦਸਤਖਤ ਭਾਈ ਬੂੜ ਸਿੰਘ ਕਾਪੀ ਨਵੀਸ ਲਾਹੌਰ।" ਇਸ ਦਾ ਪਾਠ ਬਹੁਤ ਅਸ਼ੁਧ ਹੈ।

(12) ਗੋਸ਼ਟਿ ਮੱਕੇ ਵ ਮਦੀਨੇ ਦੀ (ਭਾਸ਼ਾ ਵਿਭਾਗ ਪਟਿਆਲਾ ਐ. ਨੰ. 6) : ਆਕਾਰ $6\frac{1}{2}$" × $8\frac{1}{2}$" ਕੁਲ ਪੱਤਰੇ 82 ਪ੍ਰਤਿ ਸਫ਼ਾ 15 ਸਤਰਾਂ, ਲਿਖਤ ਪ੍ਰਾਚੀਨ। ਕਈ ਥਾਵਾਂ ਉਪਰ ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹਨ। ਸ਼ੁਰੂ ਦੇ 14 ਪੱਤਰੇ ਨਹੀਂ ਹਨ। ਅੰਤ ਤੇ ਸਮਾਂ ਦਿੱਤਾ ਹੈ ਸੰਮਤ 1788 ਬਿ.।

(13) ਸਾਖੀ ਮੱਕੇ ਮਦੀਨੇ ਕੀ (ਭਾਸ਼ਾ ਵਿਭਾਗ ਪਟਿਆਲਾ ਐ. ਨੰ. 165) : ਆਕਾਰ 6" × $10\frac{1}{4}$" ਪੱਤਰੇ 81 ਤੋਂ 239 ਕਾਗਜ਼ ਮੋਟਾ ਲਿਖਤ ਸਿੱਧੀ ਸਾਦੀ। ਸਿਰਲੇਖ ਕਿਤੇ ਕਿਤੇ ਲਾਲ ਸਿਆਹੀ ਨਾਲ ਲਿਖੇ ਹਨ।

(14) ਨਿੱਜੀ ਪੁਸਤਕ (ਲਿਥੋਗ੍ਰਾਫੀ) : ਪੱਥਰ ਛਾਪੇ ਦੀ ਪੁਸਤਕ ਹੈ। ਬਾਲੇ ਵਾਲੀ ਜਨਮਸਾਖੀ ਦੇ ਨਾਲ ਮੱਕੇ ਮਦੀਨੇ ਦੀ ਗੋਸ਼ਟਿ, ਅਜਿੱਤੇ ਰੰਧਾਵੇ ਦੀ ਗੋਸ਼ਟਿ ਵੱਖਰੇ ਰੂਪ ਵਿਚ ਸ਼ਾਮਿਲ ਹੈ। ਪੁਸਤਕ ਦਾ ਆਦਿ ਅੰਤ ਨਾ-ਮੁਕੰਮਲ ਹੈ। ਮੱਕੇ ਮਦੀਨੇ ਦੀ ਗੋਸ਼ਟਿ ਪੰਨਾ 134 ਤੋਂ ਸ਼ੁਰੂ ਹੋ ਕੇ 235 ਤੇ ਖਤਮ ਹੁੰਦੀ ਹੈ।

(15) ਸਾਖੀ ਗੋਸ਼ਟਿ ਮੱਕੇ ਦੀ (ਸ਼ਮਸ਼ੇਰ ਸਿੰਘ ਅਸ਼ੋਕ, ਨਿੱਜੀ ਪੁਸਤਕਾਲਾ) : ਆਕਾਰ 5" × 7" ਮੱਕੇ ਦੀ ਗੋਸ਼ਟਿ ਪੱਤਰਾ 339 ਅਤੇ ਮਦੀਨੇ ਦੀ ਗੋਸ਼ਟਿ 454 ਤੋਂ ਸ਼ੁਰੂ ਹੁੰਦੀ ਹੈ, ਲਿਖਤ ਪੁਰਾਤਨ ਤੇ ਟੁੱਟੀ ਫੁੱਟੀ ਹਾਲਤ ਵਿਚ ਹੈ। ਆਦਿ ਅੰਤ ਦੇ ਪੱਤਰੇ ਗੁੰਮ ਹਨ। ਪੱਤਰਿਆਂ ਦੇ ਅੰਕਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਕਿਸੇ ਜਨਮਸਾਖੀ ਦਾ ਹੀ ਭਾਗ ਹੈ। ਲਿਖਤ ਪੁਰਾਤਨ ਤੇ ਸਿਆਹੀ ਫੈਲੀ ਹੋਈ ਹੋਣ ਕਾਰਣ ਕਿਤੇ ਕਿਤੇ ਪਾਠ ਸਪੱਸ਼ਟ ਨਹੀਂ।

(16) ਗੋਸ਼ਟਿ ਮੱਕੇ ਮਦੀਨੇ ਕੀ (ਗੁਰੂ ਨਾਨਕ ਦੇਵ ਯੂਨੀਵਰਸਿਟੀ ਐ. ਨੰ:

752) ਆਕਾਰ 5½"×8", ਪ੍ਰਤਿ ਪੱਤਰਾ 19 ਸਤਰਾਂ, ਕੁਲ ਪੱਤਰੇ 1-319 ਇਸ ਵਿਚ 12 ਪੱਤਰਿਆਂ ਉਪਰ ਪੰਨੇ ਨਹੀਂ ਹਨ ਪਰੰਤੂ ਲਿਖਤ ਪੁਰਾਣੀ ਇਕੋ ਹੱਥ ਦੀ ਹੈ। ਅੰਤ ਵਿਚ ਤਿੰਨ ਪੱਤਰੇ ਵੱਖਰੇ ਕਾਗਜ਼ ਵੀ ਵੱਖਰਾ, ਅਤੇ ਕਲਮ ਵੀ ਵੱਖਰੀ ਹੈ। ਅੰਤ ਅਧੂਰਾ ਹੈ। ਪੱਤਰੇ ਭਿਜੇ ਹੋਏ ਖਸਤਾ ਹਾਲਤ ਵਿਚ। ਕਈ ਥਾਵਾਂ ਤੇ ਦੋ ਰੰਗੀ ਸਿਆਹੀ ਹੈ। ਜਿਲਦ ਦੁਬਾਰਾ ਚੜ੍ਹੀ ਹੋਈ ਹੈ। ਹਾਸ਼ੀਆ ਚਾਰੇ ਪਾਸੇ ਤੋਂ ਦੋ ਰੰਗਾ। ਇਹ ਲਿਖਤ ਕੋਈ ਡੇਢ ਕੁ ਸੋ ਸਾਲ ਪੁਰਾਣੀ ਲਗਦੀ ਹੈ। ਇਸ ਵਿਚ ਮੱਕੇ ਮਦੀਨੇ ਦੀ ਗੋਸ਼ਟਿ ਪੱਤਰਾ 104 ਤੋਂ 242 ਤਕ ਸੰਪੂਰਣ ਤੇ ਵਾਧੂ ਪਾਠ ਸਮੇਤ ਮਿਲਦੀ ਹੈ। ਇਹੋ ਹੀ ਇਸ ਦੀ ਵੱਡੀ ਵਿਸ਼ੇਸ਼ਤਾ ਹੈ। ਆਧਾਰਿਤ ਲਿਖਤ ਨਾਲੋਂ ਇਸ ਦੇ 29 ਪੱਤਰੇ ਵਾਧੂ ਹਨ। ਇਸੇ ਵਾਧੂ ਪਾਠ ਵਿਚ ਜਿਹੜੇ ਸਵਾਲ ਜਵਾਬ ਚਲਦੇ ਹਨ ਉਨ੍ਹਾਂ ਵਿਚ 'ਕੁਣਕਾ' ਵੰਡ ਕੇ ਛੱਕਣ ਸੋਦਰ ਸੋਹਿਲਾ ਰਹਿਰਾਸ ਪੜ੍ਹਣ ਆਦਿ ਦਾ ਵੇਰਵਾ ਹੈ ਜਿਸ ਤੋਂ ਸਪੱਸ਼ਟ ਹੈ ਕਿ ਇਹ ਪਾਠ ਪੁਰਾਤਨ ਨਹੀਂ ਹੋ ਸਕਦਾ। ਇਸ ਪਾਠ ਦੀ ਸ਼ੈਲੀ ਦਾ ਵੀ ਮੂਲ ਨਾਲੋਂ ਢੇਰ ਅੰਤਰ ਹੈ। ਇਸ ਵਿਚ ਮੱਕੇ ਮਦੀਨੇ ਦੀ ਗੋਸ਼ਟਿ ਵਿਚ ਤਿਲੰਗ ਦੀ ਵਾਰ ਸ਼ਾਮਿਲ ਹੈ। ਇਸ ਤੋਂ ਇਲਾਵਾ ਇਸ ਵਿਚ ਵਾਧੂ ਬਾਣੀਆਂ ਜਿਵੇਂ ਬਹਿਰੇ ਤਵੀਲ, ਗੋਸ਼ਟਿ ਬਾਬਾ ਜੀ ਕੀ ਕਬੀਰ ਨਾਲ, ਬਿਹੰਗਮ ਬਾਣੀ, ਪੀਰਾਂ ਦੀ ਵਾਰ, ਆਸਾ ਫਰੀਦ ਜੀ, ਸ਼ਾਮਲ ਹਨ। ਬਾਣੀ ਦੇ ਸੰਗ੍ਰਹਿ ਤੋਂ ਇਸ ਦਾ ਸੰਬੰਧ ਮਿਹਰਬਾਨ ਸੰਪ੍ਰਦਾਇ ਦੇ ਕਿਸੇ ਵਿਅਕਤੀ ਨਾਲ ਜੁੜਦਾ ਹੈ।

(17) ਗੋਸ਼ਟਿ ਮੱਕੇ ਮਦੀਨੇ ਕੀ : (ਗੁਰੂ ਨਾਨਕ ਦੇਵ ਯੂਨੀਵਰਸਿਟੀ ਐ. ਨੰ: 298) ਆਕਾਰ 6"×5", ਪ੍ਰਤਿ ਪੱਤਰਾ 9 ਸਤਰਾਂ, ਦੋ ਰੰਗੀ ਸਿਆਹੀ ਸਿਰਲੇਖ ਲਾਲ ਸਿਆਹੀ ਨਾਲ, ਕਾਨੀ ਦੋ ਤਰ੍ਹਾਂ ਦੀ ਵਰਤੀ ਹੈ। ਪੁਸਤਕ ਸ. ਸ਼ਮਸ਼ੇਰ ਸਿੰਘ ਅਸ਼ੋਕ ਤੋਂ ਪ੍ਰਾਪਤ ਕੀਤੀ ਗਈ ਹੈ। ਇਸ ਦੇ ਪੱਤਰਾ 1-165 ਤੱਕ ਮੱਕੇ ਦੀ ਗੋਸ਼ਟਿ ਅਤੇ 165-252 ਤੱਕ ਮਦੀਨੇ ਦੀ ਗੋਸ਼ਟਿ ਸਾਮਿਲ ਹੈ। ਇਸ ਵਿਚਲਾ ਪਾਠ ਉਪਰੋਕਤ ਹੱਥ-ਲਿਖਤ ਨਾਲੋਂ ਘੱਟ ਹੈ। ਪਰ ਅੰਤ ਸਪੱਸ਼ਟ ਦਿੱਤਾ ਹੋਇਆ ਹੈ। ਪੁਸਤਕ ਦੀਮਕ ਦੀ ਖਾਧੀ ਹੋਈ ਹੈ। ਇਸ ਦਾ ਪਾਠ 'ਲਿਥੋ' ਨਾਲ ਬਹੁਤ ਮੇਲ ਖਾਂਦਾ ਹੈ।

**ਸੰਕੇਤਾਵਲੀ :** ਉਪਰੋਕਤ ਹੱਥ-ਲਿਖਤਾਂ ਦੇ ਵੇਰਵੇ ਦੇਣ ਸਮੇਂ ਐ. ਨੰ: ਦੀ ਥਾਂ ਉਪਰਲੇ ਕ੍ਰਮਕ ਨੰਬਰ ਸੰਕੇਤਾਵਲੀ ਵਿਚ ਵਰਤੇ ਗਏ ਹਨ ਅਤੇ ਲਾਇਬ੍ਰੇਰੀਆਂ ਜਾਂ ਸੰਸਥਾਵਾਂ ਤੇ ਵਿਅਕਤੀਆਂ ਲਈ ਹੇਠ ਲਿਖੇ ਪ੍ਰਕਾਰ ਸੰਕੇਤਾਵਲੀ ਵਰਤੀ ਗਈ ਹੈ :

ਸਿੱਖ ਰੈਫਰੈਂਸ ਲਾਇਬ੍ਰੇਰੀ =ਸਿ. ਰ. ਲ. 1, 2,3......
ਗੁਰੂ ਨਾਨਕ ਦੇਵ ਯੂਨੀਵਰਸਿਟੀ =ਗੁ. ਨਾ. ਯੂ. 16, 17
ਭਾਸ਼ਾ ਵਿਭਾਗ =ਭਾ. ਵਿ. 1, 2
ਸ਼ਮਸ਼ੇਰ ਸਿੰਘ ਅਸ਼ੋਕ =ਸ. ਸ. ਅ.
ਨਿੱਜੀ ਪੁਸਤਕ ਪੱਥਰ ਛਾਪਾ =ਲਿਥੋ
ਆਦਿ ਗ੍ਰੰਥ =ਆ. ਗ੍ਰੰ.

## ਪੈਰ ਟਿੱਪਣੀਆਂ ਤੇ ਹਵਾਲੇ

1. ਰਤਨ ਸਿੰਘ ਜੱਗੀ (ਡਾ.), 'ਵਿਚਾਰਧਾਰਾ', ਪੰਨਾ 21
2. 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼', ਪੰਨਾ 252
3. McLeod, W.H., *Early Sikh* Tradition, p. *58*
4. ਵਿਸਥਾਰ ਹਿੱਤ ਵੇਖੋ—'ਗੋਰਖ ਬਾਣੀ', ਭਾਸ਼ਾ ਵਿਭਾਗ, ਪਟਿਆਲਾ।
5. ਗੁਰਦੀਪ ਕੌਰ (ਡਾ.), 'ਪੁਰਾਤਨ ਪੰਜਾਬੀ ਵਾਰਤਕ ਵਿਚ ਗੋਸ਼ਟਿ ਪਰੰਪਰਾ', ਖੋਜ ਪਤ੍ਰਿਕਾ, ਪੁਰਾਤਨ ਪੰਜਾਬੀ ਵਾਰਤਕ ਵਿਸ਼ੇਸ਼ ਅੰਕ, ਪੰਨਾ 320-21
6. ਸ਼ਮਸ਼ੇਰ ਸਿੰਘ ਅਸ਼ੋਕ—'ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਗੋਸ਼ਟਾਂ', ਆਲੋਚਨਾ ਗੁਰੂ ਨਾਨਕ ਵਿਸ਼ੇਸ਼ ਅੰਕ, ਪੰਨਾ 102
7. ਸੰਤ ਸੰਪੂਰਨ ਸਿੰਘ (ਸੰਪ.), 'ਪ੍ਰਾਣ ਸੰਗਲੀ' (ਹਿੰਦੀ), ਪੰਨਾ 970-73
8. Mcleod, W.H., op. cit., See Footnote 6, p. 6
9. ਸ਼ਮਸ਼ੇਰ ਸਿੰਘ ਅਸ਼ੋਕ, ਉਹੀ, ਪੰਨਾ 108
10. 'ਪ੍ਰਾਣ ਸੰਗਲੀ', ਵਿਚ ਵੀ ਸ਼ੇਖ ਨਾਲ ਸੰਬੰਧਿਤ ਅਜਿਹੀ ਇਕ ਗੋਸ਼ਟਿ ਸ਼ਾਮਲ ਹੈ, ਪੰਨਾ 705
11. ਡਾ. ਮੈਕਲੌਡ ਜਿਸ ਭਾਵਨਾ ਨਾਲ Ancedote ਸ਼ਬਦ ਨੂੰ ਵਰਤੋਂ ਵਿਚ ਲਿਆਉਂਦਾ ਹੈ ਲੋਕਯਾਨ ਵਿਚ 'ਮੋਟਿਫ਼' ਸ਼ਬਦ ਉਸ ਵਾਸਤੇ ਢੁਕਵਾਂ ਪਰਿਆਏ ਹੈ।
12. Mcleod, W. H.. op. cit , pp. 136-137
13. —do—op. cit., p. 139
14. ਪੁਰਾਤਨ ਜਨਮਸਾਖੀ ਲਗਭਗ ਸਾਰੀਆਂ ਸਾਖੀਆਂ ਨੂੰ ਉਦਾਸੀਆਂ ਵਿਚ ਵੰਡ ਕੇ ਚਲਦੀ ਹੈ। ਬੀ-40 ਤਰਤੀਬ ਰਹਿਤ ਆਦਿ ਰੂਪ ਪੇਸ਼ ਕਰਦੀ ਹੈ।
15. 'ਪੁਰਾਤਨ ਪੰਜਾਬੀ ਵਾਰਤਕ', ਪੰਨਾ 299
16. ਕਿਰਪਾਲ ਸਿੰਘ, 'ਸ਼ਮਸ਼ੇਰ ਸਿੰਘ ਅਸ਼ੋਕ' (ਸੰਪ.), ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਪੰਨਾ 451-57
17. ਰਤਨ ਸਿੰਘ ਜੱਗੀ, 'ਪੁਰਾਤਨ ਪੰਜਾਬੀ ਵਾਰਤਕ', ਪੰਨਾ 299
18. ਉਹੀ
19. ਭਾਈ ਵੀਰ ਸਿੰਘ (ਸੰਪ.), 'ਪੁਰਾਤਨ ਜਨਮਸਾਖੀ', ਪੰਨਾ 130-131
20. (ੳ) ਰਤਨ ਸਿੰਘ ਜੱਗੀ (ਸੰਪ.), 'ਪੁਰਾਤਨ ਜਨਮਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ', ਪੰਨਾ 262 (ਅ) ਭਾਈ ਵੀਰ ਸਿੰਘ (ਸੰਪ.), 'ਪੁਰਾਤਨ ਜਨਮਸਾਖੀ', ਪੰਨਾ 190
21. Mcleod, W.H., op. cit., p. 103
22. 'ਪ੍ਰਾਚੀਨ ਪੋਥੀਆਂ', ਪੰਨਾ 342
23. ਰਤਨ ਸਿੰਘ ਜੱਗੀ (ਡਾ.), ਭੂਮਿਕਾ, 'ਗੁਰੂ ਨਾਨਕ ਬਾਣੀ', ਪੰਨਾ 53-54
24. ,, 'ਪੁਰਾਤਨ ਪੰਜਾਬੀ ਵਾਰਤਕ', ਪੰਨਾ 209
25. ,, 'ਪੁਰਾਤਨ ਜਨਮਸਾਖੀ ਦਾ ਵਿਸ਼ਲੇਸ਼ਣਾਤਮਕ ਅਧਿਐਨ', ਪੰਨਾ 50
26. ਸੁਰਿੰਦਰ ਸਿੰਘ ਕੋਹਲੀ (ਡਾ.), (ਸੰਪ.), 'ਜਨਮਸਾਖੀ ਭਾਈ ਬਾਲਾ', ਪੰਨਾ 186
27. 'ਗਿਆਨ ਰਤਨਾਵਲੀ' (ਪੱਥਰ ਛਾਪਾ), ਪੰਨਾ 416
28. (ੳ) ਡਾ. ਪਿਆਰ ਸਿੰਘ ਨੇ ਇਹ ਸਮਾਂ ਗਿ. ਗਰਜਾ ਸਿੰਘ (ਸੰਪ.) 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' ਦੇ ਆਧਾਰ ਤੇ ਦਿੱਤਾ ਹੈ। ਵੇਖੋ—'ਭਾਈ ਮਨੀ ਸਿੰਘ ਦੀ ਸਾਹਿਤਕ ਘਾਲਨਾ', ਸਾਹਿਤ ਸਮਾਚਾਰ, ਜਨਵਰੀ, 1958 ਪੰਨਾ 31
(ਅ) ਵਿਸਥਾਰ ਲਈ ਵੇਖੋ—ਡਾ. ਸੁਰਿੰਦਰ ਸਿੰਘ ਕੋਹਲੀ, 'ਭਾਈ ਮਨੀ ਸਿੰਘ', ਪੰਜਾਬੀ ਸਾਹਿਤ ਦਾ ਇਤਿਹਾਸ (ਭਾਗ ਦੂਜਾ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪੰਨਾ

29. ਮਹਾਨ ਕੋਸ਼, ਪੰਨਾ 703
30. ਰਤਨ ਸਿੰਘ ਜੱਗੀ (ਡਾ.)—'ਗੁਰੂ ਨਾਨਕ ਬਾਣੀ', ਪੰਨਾ 32
31. ਪ੍ਰਾਚੀਨ ਬੀੜਾਂ, ਪੰਨਾ 74
32. ਸ਼ਮਸ਼ੇਰ ਸਿੰਘ ਅਸ਼ੋਕ : 'ਸੋਢੀ ਮਿਹਰਬਾਨ ਜੀਵਨ ਤੇ ਰਚਨਾ' ਪੈਰ ਟਿੱਪਣੀ, ਨੰ: 1, ਪੰਨਾ 38
33. ਇਸ ਵਿਚਾਰ ਦੀ ਪੁਸ਼ਟੀ ਲਈ ਹੇਠ ਲਿਖੇ ਵਿਦਵਾਨਾਂ ਦੇ ਹਵਾਲੇ ਵੇਖੋ :
    (i) ਕੇਸਰ ਸਿੰਘ ਛਿੱਬਰ ਲਿਖਦਾ ਹੈ : ਮਿਹਰਬਾਨ ਪੁਤ੍ਰ ਪ੍ਰਿਥੀਏ ਦਾ ਕਵੀਸਰੀ ਕਰੇ । ਪਾਰਸੀ, ਹਿੰਦੀ, ਸੰਸਕ੍ਰਿਤੀ ਨਾਲੇ ਗੁਰਮੁਖੀ ਪੜ੍ਹੇ । ਤਿਨ ਭੀ ਬਾਣੀ ਬਹੁਤ ਬਣਾਈ । ਭੋਗ ਗੁਰੂ ਨਾਨਕ ਜੀ ਦਾ ਪਾਈ, 10 'ਬੰਸਾਵਲੀ ਨਾਮਾ', ਚਰਨ ਪੰਜਵਾਂ,
    (ii) According to Macauliff : there were three great schisms of the Sikh religion which led to the falsification of the old of the Composition *new Janam* Sakhies, the Schismatics were known as the Udasis the Minas and the Hindalis. *The Sikh Religion* (Vo. I), p. LXXXIX.
34. 'ਭੂਮਿਕਾ', 'ਗੁਰੂ ਨਾਨਕ ਬਾਣੀ', ਪੰਨਾ 46
35. ਸੰਤ ਸੰਪੂਰਨ ਸਿੰਘ (ਸੰਪ.) 'ਵਾਰ ਮਾਲ ਕੋਸ਼', 'ਤਿਲੰਗ ਦੀ ਵਾਰ', ਪ੍ਰਾਣ ਸੰਗਲੀ (ਹਿੰਦੀ) ਤਰਤੀਬ ਵਾਰ ਪੰਨਾ 776, 813
36. 'ਭੂਮਿਕਾ', 'ਆਦਿ ਸਾਖੀਆਂ', ਪੰਨਾ 16-17
37. ਰਤਨ ਸਿੰਘ ਜੱਗੀ (ਡਾ.), 'ਪੁਰਾਤਨ ਪੰਜਾਬੀ ਵਾਰਤਕ', ਪੰਨਾ 299
38. Mohan Singh (Dr.) *A Short History of Punjabi Literature*, (Second Edition), p. 124
39. Mcleod, W. H., op. cit., pp. 101-102
40. 'ਪੰਜਾਬੀ ਸਾਹਿਤ ਪਰ ਕਟਾਖਸ਼, 'ਖੁਲ੍ਹੇ ਲੇਖ', ਪੰਨਾ 209
41. 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼', ਪੰਨਾ 218
42. 'ਵਿਚਾਰਧਾਰਾ' ਪੰਨਾ 134

# ਮੂਲ-ਪਾਠ

ੴ ਸਤਿਗੁਰ ਪ੍ਰਸਾਦਿ । ਪਾਕਨਾਮਾ ਸਾਖੀ ਮਕੇ ਕੀ । ਨਸੀਹਤ-ਨਾਮਾ ਬਾਬੇ ਨਾਨਕ ਜੀ ਕਾ ਸਾਹ ਸਰਫ ਤਥਾ ਰੁਕੁਨਦੀਨ ਨਾਲਿ ਹੋਆ ਮਕੇ ਦੇ ਰਾਹ ਤਥਾ ਮਕੇ ਮਦੀਨੇ ਵਿਚਿ ॥

ਰਾਗੁ ਤਿਲੰਗ ਮਹਲਾ ੧, ਘਰਿ ਰਿਸਾਲਿਆ ਦੇ ਗਾਵਣਾ ॥

ਬਾਬੇ ਨਾਨਕ ਤਮਾਮ ਆਲਮ ਤਾਰਨੇ ਕੇ ਨਮਿਤਿ ਭੇਖ ਉਦਾਸੀ ਕਾ ਧਾਰਿ ਕਰਿ ਸਭਿ ਧਰਤੀ ਕਾ ਸੈਲਿ ਕੀਤਾ । ਅਤੇ ਸਭਨਾ ਠਉਰਾ ਵਿਖੇ ਆਪਣੇ ਆਸਣਿ ਮਕਾਮ ਥਾਪੇ ।[1] ਇਕ ਦਿਨ ਸਹਰਿ[2] ਬਿਦਰਿ ਦਖਣਿ ਦਿਸਾ ਅੰਦਰਿ ਬਾਬਾ ਨਾਨਕ ਬੈਠਾ ਸੀ । ਤਾਂ ਹਾਜੀ ਮਕੇ ਕੀ ਹਜ ਕਉ ਚਲੇ ਸਨ । ਤਾਂ ਮਰਦਾਨੇ ਰਬਾਬੀ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਹਾਜੀ ਮਕੇ ਮਦੀਨੇ ਕੀ ਹਜ ਕਰਨੇ ਚਲੇ ਹੈਨਿ ।[3] ਕਿਉਂ ਜੋ ਮਕਾ ਮਦੀਨਾ ਖੁਦਾਇ ਦਾ ਘਰਿ ਹੈ । ਜੋ ਕੋਈ ਮਕੇ ਮਦੀਨੇ ਕੀ ਹਜ ਕਰਦਾ ਸੋ ਖੁਦਾਇ ਵਲ ਆਵਦਾ ਹੈ । ਜੇ ਹੁਕਮੁ ਹੋਵੇ ਤਾਂ ਹਉ ਭੀ ਹਜਿ ਕਰਿ ਆਵਾ ਮਕੇ-ਮਦੀਨੇ ਕੀ । ਤਾਂ ਬਾਬੇ ਬੋਲਿਆ ਜੋ ਮਰਦਾਨਿਆ ਮਕਾ ਮਦੀਨਾ ਇਸ ਦੇ ਅੰਦਰਿ ਮਿਹਰਿ ਹੈ । ਜੇ ਇਸ ਦੇ ਅੰਦਰਿ ਮਿਹਰਿ ਆਵਦੀ ਹੈ । ਤਾਂ ਘਰ ਹੀ ਬੈਠਾ ਮਕੇ ਮਦੀਨੇ ਕੀ ਹਜ ਕਰਦਾ ਹੈ ਅਤੇ ਬਜੁਰਗਵਾਰ[4] ਦਾਨਸਵੰਦ ਸਦੀਦਾ ਹੈ । ਤਾਂ ਬਾਬੇ ਸਲੋਕ ਬੋਲਿਆ—

---

1. ਕਈ ਹੱਥ ਲਿਖਤਾਂ ਵਿਚ ਸ਼ਾਹ ਸ਼ਰਫ ਵਾਲੀ ਗੋਸ਼ਟਿ ਨਹੀਂ ਹੈ, ਕੇਵਲ ਮੱਕੇ ਦੀ ਸਾਖੀ ਚਲਦੀ ਹੈ । ਪਰੰਤੂ ਆਮ ਲਿਖਤਾਂ ਵਿਚ ਇਹ ਪਹਿਲਾਂ ਸ਼ਾਮਲ ਕੀਤੀ ਮਿਲਦੀ ਹੈ । ਪੁਰਾਤਨ ਜਨਮ ਸਾਖੀ ਵਿਚ ਇਹ ਵੱਖਰੀ ਸਾਖੀ ਹੈ ।
2. ਪੁਰਾਤਨ ਜਨਮ ਸਾਖੀ ਵਿਚ ਇਹ ਘਟਨਾ ਪਾਣੀਪਤ ਦੇ ਸਥਾਨ ਵਿਖੇ ਵਾਪੰਰੀ ਦੱਸੀ ਹੈ । ਪੁਰਾਤਨ ਜਨਮ ਸਾਖੀ, ਸਾਖੀ 14, ਪੱਤਰਾ 53 ਬੀ. 40, ਵਿਚ ਇਹ ਸਾਖੀ ਬਗਦਾਦ ਵਿਖੇ ਵਾਪਰੀ ਦੱਸੀ ਗਈ ਹੈ । ਸਾਖੀ 49
3. ਇਹ ਤੁਕ ਸਿ. ਰ. ਲ. 8, 9, ਵਿਚੋਂ ਲਈ ਹੈ । ਕ੍ਰਮਵਾਰ ਪਤਰਾ (65/ੳ), (92/ਅ)
4. ਇਸ ਲਾਈਨ ਦਾ ਪਾਠ ਸਿ. ਰ. ਲ. 8 ਤੇ ਲਿਥੋ ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (65/ਅ), ਪੰਨਾ (124)

   ਸਿ. ਰ. ਲ. 9 ਵਿਚ ਪਾਠ 'ਬੁਜਰਗਵਰ' ਅਤੇ ਸਿ. ਰ. ਲ. 6 ਵਿਚ 'ਬੁਚਰਕਵਾਰ' ਹੈ ਪ੍ਰੰਤੂ ਉਪਰੋਕਤ ਪਾਠ ਵਧੇਰੇ ਸ਼ੁਧ ਹੈ । ਕ੍ਰਮਵਾਰ ਪੱਤਰਾ (93/ਅ), (98/ਅ)

ਸਲੋਕ[1] ।

ਮੁਖ ਮਕਾ ਮਨੁ ਮਦੀਨਾ । ਸਿਰੁ ਮੁਸਲਾ ਮਸਤਕ ਮਸੀਤ ।
[2]ਨਕੁ ਕਬਰਿ ਬਾਜੂ ਵਰਾਂਨਾ ਇਮਾਮ ।
ਕਲਮਾ ਅਲਾ ਕੁਰਾਨੁ ਜਬਾਨ
ਤਮਾਮ ਅੰਗ ਸੀਹਰਫਿ ਕਾਇਦਾ ਅਲਫ ਬੇ ਪਛਾਨ ।
[3]ਰੂਹੁ ਅਜਾਦਿ ਸਿਕਮੁ ਬਗਦਾਦ ।
ਨੈਨ ਨਬੀ ਕਰਨਿ ਕਾਬਾ ਹਥਿ ਹਜਰਤਿ ਪੈਰਿ ਰਸੂਲੁ ।
ਨਾਨਕ ਐਸੇ ਅਮਲਿ ਜੋ ਕਰੇ ਸੋ ਦਰਗਹਿ ਪਵੈ ਕਬੂਲ ॥ ੧ ॥

ਜਾਂ ਇਹੁ ਬਚਨ ਬਾਬਾ ਬੋਲਿਆ ਤਾਂ ਮਰਦਾਨਾ ਵਿਸਮਾਦੁ ਹੋਇ ਕਰਿ ਚੁਪ ਕਰਿ ਰਹਿਆ । ਤਾਂ ਫਿਰਿ ਬਾਬਾ ਬੋਲਿਆ । ਮਰਦਾਨਿਆਂ ਜੇ ਏਹੁ ਆਦਮੀ ਆਪਣਾ ਅੰਦਰੁ ਸੋਧੇ ਅਤੇ ਆਪ ਨੂੰ ਪਛਾਣੇ । ਤਾਂ ਏਹੋ ਹੈ ਸਭੋ ਕੁਛ ਪਰ ਏਹੁ ਦੁਨੀਆਂ ਦੇ ਲਾਲਚ ਭੁਲਾ ਫਿਰਦਾ ਹੈ । ਆਪਣਾ ਆਪ ਭੁਲਾਇ[4] ਦਿਤਾ ਹੈਸੁ । ਮ੍ਰਿਗ ਕੀ ਨਿਆਈ ਮ੍ਰਿਗ ਕੀ ਨਾਭ ਵਿਚਿ ਕਸਤੂਰੀ ਹੈ ਅਤੇ ਝਾੜ ਸਿੰਘਦਾ ਫਿਰਦਾ ਹੈ । ਤਾਂ ਫੇਰਿ ਮਰਦਾਨੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਜੋ ਤੇਰੇ ਦਿਲ ਆਵਦੀ ਹੈ ਸੋਈ ਕਰਹੁ ਜੀ । ਤਾਂ ਫਿਰ ਬਾਬਾ ਬੋਲਿਆ ਮਰਦਾਨਿਆ ਤੂੰ ਸਚੁ ਆਖਦਾ ਹੈ ਜੋ ਫਕੀਰਾਂ ਨੋ ਦੇਸ ਪਰਦੇਸੁ ਦੇਖਣਾ ਭਲਾ ਹੈ । ਅਸੀਂ ਭੀ ਮਕਾ ਮਦੀਨਾ ਦੇਖਾਂਗੇ । ਅਤੇ ਇਕ ਦੁਇ ਸੁਖਨਿ ਮਜ਼ਹਬ ਦੇ ਕਾਜੀ ਰੁਕਨਦੀਨ ਨਾਲਿ ਭੀ ਕਰਨੇ ਹੈਨਿ । ਤਾਂ ਇਕ ਦਿਨ ਬਾਬਾ ਨਾਨਕ ਅਤੇ ਮਰਦਾਨਾ ਉਠਿ ਚਲੇ ਮਕੇ ਦੀ ਹਜਿ ਕਉ । ਜਾਂ ਦੂਜੀ ਮਜਲ ਗਏ ਤਾਂ ਚਾਰਿ ਹਾਜੀ ਅਰੁ ਇਕ ਫਕੀਰ ਸਾਹ ਸਰਫ ਰਾਹ ਵਿਚ ਮਿਲੇ । ਸਾਹ ਸਰਫ ਦੇਖ ਕੇ ਫਕੀਰੀ ਦੀਆਂ ਪੇਂਵਦਾ ਵਲੋਂ ਹੈਰਾਨੁ ਹੋਇ ਰਹਿਆ । ਹਾਜੀਆਂ ਨੋ ਕਹਣੇ ਲਗਾ ਜੇ ਤੁਸੀਂ ਖੜੇ ਹੋਵਹੁ ਤਾਂ ਇਸ ਫਕੀਰ ਪਾਸੋਂ ਫਕੀਰੀ ਦਾ ਸੁਆਲ ਕਰਦੇ ਹਾਂ । ਜੇ ਇਸ ਫਕੀਰ ਫਕੀਰੀ ਦਾ ਜੁਵਾਬ ਦਰੁਸਤੁ ਦਿਤਾ ਤਾਂ ਕਾਮਲ ਫਕੀਰੁ ਹੈ ਅਤੇ ਜੋ ਇਸ ਫਕੀਰੀ ਦਾ ਜਵਾਬੁ ਨ ਦਿਤਾ ਤਾਂ ਇਸ ਦੇ ਬਸਤ੍ਰ ਕਿਸਬਤੁ ਫਕੀਰੀ ਕੇ ਸਭ ਖੋਹਿ ਲਹਾਂਗੇ । ਤਾਂ ਸਾਹ ਸਰਫ ਬਾਬੇ ਪਾਸ ਆਇਆ ਕਹਣ ਲਗਾ ਅਰੇ ਭਾਈ ਫਕੀਰ ਤੁਮ ਕਵਣ ਹੋਤੇ ਹੋ । ਤਾਂ ਬਾਬਾ ਬੋਲਿਆ ਸੁਣਿ[5] ਅਹਿਲ ਦਰਵੇਸ । ਅਵਲ

1. ਇਸ ਸਲੋਕ ਦਾ ਪਾਠਾਂਤ੍ਰ ਵੱਖ ਵੱਖ ਪ੍ਰਕਾਰ ਮਿਲਦਾ ਹੈ ।
2. ਸਿ. ਰ. ਲ. 9 ਵਿਚ ਪਾਠਾਂਤ੍ਰ 'ਨਕ ਕਨ ਬਾਜੂ ਵਰਾਨਾ ਇਮਾਮ' ਹੈ । ਕ੍ਰਮਵਾਰ ਪੱਤਰਾ (98/ਅ) (93/ੳ)
3. ਸਿ. ਰ. ਲ. 8 ਵਿਚ ਪਾਠਾਂਤ੍ਰ 'ਰੂਹ ਆਜਾਦਿ ਸਿਕਮੁ ਬਾਂਗ' ਹੈ । ਲਿਥੋ ਵਿਚ ਪਾਠਾਂਤ੍ਰ 'ਰੂਹ ਅਜਾਇਸ ਕੌਮ ਬਕਾਦਾਦ' । ਕ੍ਰਮਵਾਰ ਪੱਤਰਾ (98/ਅ) ਪੰਨਾ 124
4. ਏਥੇ ਸ਼ਬਦ 'ਰੁਲਾਇ' ਸੀ ਜੋ ਅਸ਼ੁਧ ਪਾਠ ਹੋਣ ਕਰਕੇ ਪਾਠਾਂਤ੍ਰ ਸਿ. ਰ. ਲ. 6, 8, 9 ਤੇ ਲਿਥੋ ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (98/ੳ), (98/ਅ), (93/ੳ), ਪੰਨਾ 124
5. ਸਿ. ਰ. ਲ. 6 ਵਿਚ ਪਾਠਾਂਤ੍ਰ 'ਅਲਾ ਦਰਵੇਸ' ਵੀ ਹੈ । ਪੱਤਰਾ (100/ੳ)

ਪੁਛਣਾ ਫਕੀਰ ਕਉ ਤਕਸੀਰ ਹੈ । ਕਿਸ ਵਾਸਤੇ ਜੋ ਫਕੀਰ ਦੁਨੀਆਂ ਕੋਲੋਂ ਨਾ-ਉਮੈਦੁ ਹੈ । ਤਾਂ ਸਾਹ ਸਰਫ ਹੈਰਾਨੁ ਹੋਇ ਕਰਿ ਚੁਪ ਕਰਿ ਰਹਿਆ । ਤਾਂ ਸਾਹ ਸਰਫ ਮਨ ਵਿਚਿ ਕਹਿਆ ਕਿ ਭਾਈ ਏਹੁ ਫਕੀਰ ਫਕੀਰੀ ਕੇ ਫਿਰਕੇ ਵਿਚਿ ਕਾਮਲ ਹੈ । ਜਿਸ ਐਸਾ ਜਵਾਬੁ ਫਕੀਰੀ ਕਾ ਦਿਤਾ ਹੈ । ਪਰ ਫੇਰ ਭੀ ਪੁਛਤੇ ਹਾਂ ਦੇਖਾਂ ਕਿਆ ਕਹੇਗਾ ।

[1]ਸੁਆਲ ਸਾਹ ਸਰਫ

[2]ਏ ਅਹਿਲ ਫਕੀਰ ਅਵਲ ਸੁਮਾ ਮੈਂ ਪੁਰਸਮ ।
[3]ਸੁਆਲ ਈ ਸੁਖਨਰਾ ਜਵਾਬ ਬਿਦੇ ਹੁੰਦੁ ਦਰਵੇਸੁ ॥ ੧ ॥

ਸਲੋਕਾ: ਅਵਲ ਫਕੀਰੀ ਚੀਸਤਿ । ਆਖਿਰ ਫਕੀਰੀ ਚੀਸਤਿ ।
ਖਾਨਾ ਫਕੀਰੀ ਚੀਸਤਿ ।[4] ਕੁਲਫ ਫਕੀਰੀ ਚੀਸਤਿ ।
ਕੁਲੀਦ ਫਕੀਰੀ ਚੀਸਤਿ । ਮਕਬਰੇ ਫਕੀਰੀ ਚੀਸਤਿ ।
ਤਰੀਕਾ ਫਕੀਰੀ ਚੀਸਤਿ । ਗੰਜਿ ਫਕੀਰੀ ਚੀਸਤਿ ।
ਸੁਜਨ ਫਕੀਰੀ ਚੀਸਤਿ । ਰੇਸਮ ਫਕੀਰੀ ਚੀਸਤਿ ।
ਲੁਕਮਾ ਫਕੀਰੀ ਚੀਸਤਿ । ਖਿਰਕਾ ਫਕੀਰੀ ਚੀਸਤਿ ।
ਕਫਨੀ ਫਕੀਰੀ ਚੀਸਤਿ । ਧੂਆਂ ਫਕੀਰੀ ਚੀਸਤਿ ।
ਫਹੌੜੀ ਫਕੀਰੀ ਚੀਸਤਿ । ਸੇਲੀ ਫਕੀਰੀ ਚੀਸਤਿ ।
ਵਸਲਾ ਫਕੀਰੀ ਚੀਸਤਿ । ਜਾਮਾ ਫਕੀਰੀ ਚੀਸਤਿ ।
ਕਿਸਤੀ ਫਕੀਰੀ ਚੀਸਤਿ । ਮੁਤਕਾ ਫਕੀਰੀ ਚੀਸਤਿ ।
ਹਰਿਕਿ ਈ ਸੁਆਲਰਾ ਜਵਾਬ ਬਿਦਿਹਦਿ ਆ ਕਾਮਲ ਫਕੀਰ ਅਸਤ ।
ਵ-ਅਲਾਨਾ ਲੁਕਮੇ ਫਕੀਰੀ ਅਸਤ[5] ਕਿ ਜਬਾਬ ਫਕੀਰੀ ਦਿਹਦਿ ॥ ੧ ॥

ਜਵਾਬ ਨਾਨਕ ਸਾਹ

ਅਵਲ ਫਕੀਰੀ ਫਨਾਹ ਅਸਤਿ । ਆਖਰ ਫੀਕੀਰੀ ਬਕਾਇ ਅਸਤਿ ।

---

1. ਇਸ ਸਵਾਲ ਜਵਾਬ ਦਾ ਵੱਖ ਵੱਖ ਹੱਥ-ਲਿਖਤਾਂ ਵਿਚ ਕ੍ਰਮ ਅੱਗੇ ਪਿੱਛੇ ਹੈ ।
2. ਏਥੇ ਪਾਠ 'ਅਲਹਿ' ਸੀ ਪ੍ਰੰਤੂ ਡਾ. ਵਿ. 2 ਤੇ ਸਿ. ਰ. ਲ. 6, 8, 9 ਉੱਤੇ ਪਾਠ 'ਅਹਿਲ' ਹੋਣ ਕਾਰਣ ਏਥੇ ਪਾਠ 'ਅਹਿਲ' ਕਰ ਦਿੱਤਾ ਹੈ। ਕ੍ਰਮਵਾਰ ਪੱਤਰਾ (83/ੳ), (100/ਅ), (66/ਅ), (93/ਅ)
3. ਇਹ ਤੁਕ ਡਾ. ਵਿ. 2 ਵਿਚ ਨਹੀਂ ਹੈ । ਪੱਤਰਾ (83/ੳ) ਸਿ. ਰ. ਲ 6 ਵਿਚ ਪਾਠ 'ਜਬਾਬ ਬਿਦਹਿ ਦਰਿਵੇਸਹਾ' ਹੈ । ਪੱਤਰਾ (100/ਅ)
4. ਇਹ ਤੁਕ ਸਿ. ਰ. ਲ. 6, 8, 9 ਵਿਚੋਂ ਲਈ ਹੈ । ਕ੍ਰਮਵਾਰ ਪੱਤਰਾ (100/ੳ), (67/ੳ), (93/ਅ)
5. ਏਥੇ ਪਾਠਾਂਤ੍ਰ ਵੱਖ ਵੱਖ ਮਿਲਦੇ ਹਨ ਜਿਵੇਂ ਸਿ. ਰ. ਲ. 8 ਵਿਚ ਪਾਠਾਂਤ੍ਰ 'ਲੁਕਮੇ ਫਕੀਰੀ ਖੁਰਦਨ ਰਵਾ ਨੇਸਤ । ਕਿ ਜਬਾਬੁ ਫਕੀਰੀ ਨਾ ਦਿਹਦਿ ॥' ਪੱਤਰਾ (67/ੳ)

ਖਾਲਾ ਫਕੀਰੀ ਮੁਸਲਮ ਅਸਤਿ । ਕੁਲਫ ਫਕੀਰੀ ਖਾਮੋਸ[1] ਅਸਤਿ ।
ਕੁਲੀਦ ਫਕੀਰੀ ਆਜਜੀ ਵ-ਬੰਦਗੀ ਅਸਤਿ ।
ਮਜਖਰੇ ਫਕੀਰੀ ਹਲੀਮੀ ਅਸਤਿ । ਗੰਜਿ ਫਕੀਰੀ[2] ਖਾਮੋਸ਼ੀ ਅਸਤਿ ।
ਸਲੀਕਾ ਫਕੀਰੀ ਬੇਦਾਰੀ ਅਸਤਿ । ਤਰਕ ਫਕੀਰੀ ਬਦ ਅਮਲ ਅਸਤਿ ।
ਸੁਜਨਿ ਫਕੀਰੀ ਅਕਲਿ ਅਸਤਿ । ਰੇਸਮ ਫਕੀਰੀ ਦੀਦਾਰ ਅਸਤਿ ।
ਲੁਕਮਾ ਫਕੀਰੀ ਸਬੂਰੀ ਅਸਤਿ । ਖਿਰਕਾ ਫਕੀਰੀ ਰਾਸਤੀ ਅਸਤਿ ।
ਖਫਲੀ ਫਕੀਰੀ ਜ਼ਿੰਦਾ ਮੁਰਦਹ ਅਸਤਿ ।
[3]ਪੂਆ ਫਕੀਰੀ ਮਨਿੰਦ ਪਜ ਮੁਰਦਾ ਖਾਕ ਅਸਤਿ ।
ਫਹੌੜੀ ਫਕੀਰੀ ਖਾਕਰੋਬੀ ਅਸਤਿ । ਜਾਮਾ ਫਕੀਰੀ ਹਰਕਿ
ਆਇਦਿ ਆਹਾਂ ਮੁਰਾਦਿ ਹਾਸਲ ਕੁਨੰਦ ।
ਵਾ-ਦਿਲ ਕੁਸਾਦੀ ਸੇਲੀ ਫਕੀਰੀ ਬਰਦਾ ਪੇਸ ਮੁਰਸਦ ਅਸਤਿ ।
ਕਿਸਤੀ ਫਕੀਰੀ ਹੋਇ ਗਰਦਾ ਆਵ[4] ਜਹਾਨ ਅਸਤਿ ।
ਵਸਲਾ ਫਕੀਰ ਜਬਾਨ ਸੈਫ ਸਹਾਬ ਕਰਾਮਾਤ ਅਸਤਿ ।
ਦਰ ਮਿਹਰਵਾ ਕਹਿਰ ਮਾਮੂਰ ਅਸਤਿ ।
ਮੁਤਕਾ ਫਕੀਰੀ ਮਨ ਬਸਤ ਗੋਸਾ ਨਸੀਨੀ ਅਸਤਿ ।
ਅਗਰ ਕਸੇ ਬਦੀ ਤਰੀਕਾ ਅਮਲ ਕੁਨਦਿ ਆਂ ਕਾਮਲ ਫਕੀਰੀ ਅਸਤਿ ।
ਵਅਲਾਨਾ ਲੁਕਮੇ ਫਕੀਰੀ ਅਸਤਿ ।
ਫਕੀਰੀ ਰਾਂ ਚਿ-ਦਾਨਦਿ । ਰਾਹ ਫਕੀਰੀ ਰਾ ਗੁਮੁ ਕਰਦਾ ਅਸਤਿ ।

ਤਾਂ ਫੇਰ ਸਾਹ ਸਰਫ ਪੁਛਿਆ ।

ਸੁਆਲ ਸਾਹ ਸਰਫ ॥ ਕੁਜਾਮਨੀ ਕੁਜਾਮਨੀ ।
ਜਵਾਬ ਬਾਬੇ ਨਾਨਕ ਕਹਿਆ । ਯਾਮਨੀ ਯਾਮਨੀ ।
ਫਿਰਿ ਸਾਹ ਸਰਫ ਪੁਛਿਆ । ਚਿ-ਹਸਤ ਮਨੀ ਚਿ ਹਸਤ ਮਨੀ ।
ਤਾਂ ਬਾਬੇ ਨਾਨਕ ਆਖਿਆ । ਬੁਗੋ ਨਾਨਕ ਏਕ ਧਨੀ ਏਕ ਧਨੀ ।

---

1. ਸਿ. ਰ. ਲ. 6 ਵਿਚ ਪਾਠਾਂਤ੍ਰ ਇਹ ਹੀ ਹੈ । ਪੱਤਰਾ (10/ੳ), ਪ੍ਰੰਤੂ ਸਿ. ਰ. ਲ. 8 ਵਿਚ ਪਾਠਾਂਤ੍ਰ ਕੁਲਫ ਫਕੀਰੀ ਖਾਮੋਸੀ ਅਸਤਿ । ਪੱਤਰਾ (67/ੳ) ਸਿ. ਰ. ਲ. 9 ਵਿਚ ਪਾਠਾਂਤ੍ਰ ਕੁਲਫ ਫਕੀਰੀ ਖਮੋਸ । ਪੱਤਰਾ (94/ੳ)
2. ਸਿ. ਰ. ਲ. 6, 8, 9, ਵਿਚ ਪਾਠ 'ਪਾਇਕੋਸੀ' ਵੀ ਮਿਲਦਾ ਹੈ । ਕ੍ਰਮਵਾਰ ਪੱਤਰਾ (101/ਅ), (67/ੳ(, (94/ੳ)
3. ਇਸ ਤੁਕ ਦਾ ਪਾਠਾਂਤ੍ਰ ਸਾਰੀਆਂ ਹੱਥ-ਲਿਖਤਾਂ ਵਿਚ ਵੱਖ ਵੱਖ ਮਿਲਦਾ ਹੈ ਅਤੇ ਬਹੁਤੇ ਥਾਈਂ ਪਾਠ ਅਸ਼ੁਧ ਹੈ । ਬਹੁਤ ਨੇੜੇ ਨੇੜੇ ਢੁਕਦੇ ਦੋ ਪਾਠ ਹੀ ਮੰਨੇ ਜਾ ਸਕਦੇ ਹਨ । ਜਿਵੇਂ : (ੳ) ਪੂਆਂ ਫਕੀਰੀ ਮਨਿੰਦ ਪਸ ਮੁਰਦਾ ਖਾਕ ਅਸਤਿ । (ਅ) ਪੂੰਆਂ ਫਕੀਰੀ ਮਨਿੰਦ ਪਸ ਮੁਰਸਦਹ ਖਾਕੁ ਅਸਤਿ । ਸਿ. ਰ. ਲ. 9 ਪੱਤਰਾ (94/ੳ) ਇਕ ਹੋਰ ਪਾਠ ਵੀ ਮਿਲਦਾ ਹੈ । ਪੂੰਆ ਫਕੀਰੀ ਮਾਹਿੰਦ ਪਸ ਮੁਰਦਹ ਖਾਨ ਅਸਤਿ । ਸਿ. ਰ. ਲ. 8 ਪੱਤਰਾ (97/ਅ)
4. ਸਿ. ਰ. ਲ. 6 ਤੇ 9 ਵਿਚ ਪਾਠ 'ਅੰਵਿ' ਹੈ । ਕ੍ਰਮਵਾਰ ਪੱਤਰਾ (102/ੳ), (94/ੳ) ਅਤੇ ਸਿ. ਰ. ਲ. 8 ਵਿਚ ਪਾਠ 'ਅਜਿ' ਹੈ । ਪੱਤਰਾ (67/ੳ)

ਫਿਰ ਸਾਹ ਸਰਫ ਪੁਛਿਆ ਜਵਾਬ : "ਅਗਰ ਸੁਆਲੁ ਤੁਰਾ ਮੈਂ ਪੁਰਸਮ ਅਹਲ ਜਵਾਬ ਬੁਗੋ ਦਰਵੇਸਹ । ਕੁਲਹ ਸੁਮਾਚਿ ਮਜਬ ਅਸਤ ।"

ਬਾਬੇ ਆਖਿਆ[1]

ਸਲੋਕ : ਜੇ ਮਨੂਆ ਮੁੰਡੇ ਤਬ ਮੁੰਡ ਮੁੰਡਾਵੇ ।
ਬਿਨ ਮਨ ਮੁੰਡੇ ਜੁਗਤ ਨ ਪਾਵੇ ।
ਮੂੰਡ ਕਾਟ ਗੁਰ ਆਗੇ ਧਰੇ ।
ਮਨਮਤਿ ਤਿਆਗ ਗੁਰਮਤਿ ਲੈ ਤਰੇ ।
ਮੂੰਡ ਮੂੰਡਾਇ ਹੋਇ ਸਭ ਕੀ ਰੇਨਾ ।
ਸੋ ਬੈਰਾਗੀ ਪਰਖੇ ਗੁਰ ਬੇਨਾ ।
ਮੂੰਡ ਮੂੰਡਾਏ ਕੀ ਏਹੁ ਗਤਿ ਭਾਈ ।
ਕੋ ਵਿਰਲਾ ਗੁਰਮੁਖਿ ਮੂੰਡ ਮੂੰਡਾਈ ।
ਸੁਆਦ ਸਨੇਹ ਮਮਤਾ ਸਭ ਤਜੀਆ ।
ਤਉ ਨਾਨਕ[2] ਏਹ ਕੁਲਹ ਪਹਿਰੀਆ ॥ ੧ ॥

[3]ਫਿਰ ਸਾਹ ਸਰਫ ਪੁਛਿਆ—ਜਵਾਬ ਸੁਆਲ
ਅਗਰ ਸੁਆਲ ਤੁਰਾ ਮੇ ਪੁਰਸਮ ਅਹਿਲ ਜਬਾਬੁ ਬੁਗੋ ਦਰਵੇਸਹ ॥[4]
[4]ਖਿਰਕਾ ਸੁਮਾਚਿ ਮਜਬ ਅਸਤਿ ।[5]

ਬਾਬੇ ਆਖਿਆ—

ਸਲੋਕ : ਪੀਰ ਮੱਤ ਮੁਰੀਦ ਰਹ ਨੈਂ ।
ਖਫਨੀ ਵ ਟੋਪੀ ਮਨ ਸਬਦ ਗਹ ਨੈਂ ।
ਬਹਿਤਾ ਦਰੀਆਉ ਕੀਆ ਬਰੇਤੀ ।
ਸਹਜ ਘਰਿ ਬੈਠ ਤਹਾਂ ਸਿਖ[6] ਚੇਤੀ ।
ਹਰਖ ਸੋਗ ਕੀਨੀ ਅਹਰਨੈ ।

---

1. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ।
2. ਸਿ. ਰ. ਲ. 8 ਤੇ 9 ਵਿਚੋਂ ਸੁਧ ਪਾਠ ਲਿਆ ਹੈ, ਕ੍ਰਮਵਾਰ ਪੱਤਰਾ (97/ਅ), (94/ਅ)
3. ਪੁਰਾਤਨ ਜਨਮਸਾਖੀ ਵਿਚ ਸਾਹ ਸਰਫ ਨਾਲ ਗੋਸ਼ਟਿ ਤੋਂ ਪਹਿਲਾਂ ਇਹ ਸਵਾਲ ਕਰਵਾਇਆ ਹੈ । (ਪੁਰਾਤਨ ਜਨਮਸਾਖੀ, ਖਾਲਸਾ ਸਮਾਚਾਰ ਅੰ: ਸਰ ਪਹਿਲਾ ਸੰਸਕਰਣ, 1927, ਪੰਨਾ 38)
4. ਪੁਰਾਤਨ ਜਨਮਸਾਖੀ ਵਿਚ ਸ਼ਬਦ 'ਖਫਨੀ' ਹੈ, ਪਰ ਫੁਟਨੋਟ ਪੰਨਾ (37) ਵਿਚ 'ਖ਼ਿਰਕੇ' ਦਿੱਤਾ ਹੈ । ਅਸਲ ਵਿਚ ਪਾਠ 'ਖਿਰਕਾ' ਹੀ ਹੈ । ਖਿਰਕਾ ਤੋਂ ਭਾਵ ਫਕੀਰੀ ਦਾ ਲਿਬਾਸ (ਪੁਰਾਤਨ ਜਨਮਸਾਖੀ ਖਾਲਸਾ ਸਮਾਚਾਰ ਅੰ: ਸਰ, ਪਹਿਲਾ ਸੰਸਕਰਣ ਫ਼ਰਵਰੀ, 1927, ਪੰਨਾ 37)
5. ਸਿ. ਰ. ਲ. 6, ਪੱਤਰਾ (103/ਅ) ਵਿਚ ਇਹ ਸਲੋਕ ਨਹੀਂ, ਪਰ ਪੁਰਾਤਨ ਸਾਖੀ ਵਿਚ ਹੈ ।
6. ਸਿ. ਰ. ਲ. 8 ਵਿਚ ਪਾਠ 'ਸਿਖਿਆ ਹੈ, ਪੱਤਰਾ (68/ੳ), ਪੁਰਾਤਨ ਜਨਮ ਸਾਖੀ ਵਿਚ ਪਾਠ 'ਸਹਜਿ ਬੈਠਿ ਤਹਾਂ ਸੁਖ ਮਨਾਤੀ' ਵੇਖੋ ਪੰਨਾ 39, ਉਹੀ ।

ਪਹਰ ਕਫਨੀ ਦਸਟ ਬਿਡਾਰਨੰ ।
ਸੁੰਨ ਘਰ ਲੇ ਬਮਤੀ ਬਸਾਈ ।
ਤੋ ਕਫਨੀ ਕੀ ਜੁਗਤਿ ਪਾਈ ।
ਕਟੁੰਬ ਛੋਡ ਹੂਆ ਇਕੇਲਾ ।
ਪਹਿਰੀ ਕਫਨੀ ਨਾਨਕ ਭਇਆ ਸੁਹੇਲਾ ।। ੨ ।।

ਫਿਰ ਸਾਹ ਸ੍ਰਫ ਪੁਛਿਆ—

ਸੁਆਲ : ਅਗਰ ਤੁਰਾ ਮੇ ਪੁਰਸੂਮ ਅਹਿਲ ਗਵਾਬ ਬੂਗੋ ਦਰਵੇਸਹਿ ।
[1]ਕੁਪੀਨ ਸੁਮਾਹਿ ਮਜਬ ਅਸਤ ।[2]

ਬਾਬੇ ਆਖਿਆ—

ਸਲੋਕ : ਗੁਰ ਸਬਦ ਦੀਖਿਆ ਮਨ ਸਹਜ ਗਹਨੰ ।
ਪੰਚ ਇੰਦ੍ਰੀ ਦ੍ਰਿੜ ਅਟਲ ਰਹਨੰ ।
ਦ੍ਰਿਸਟ ਬੰਧ ਭ੍ਰਮਤਾ ਠਹਿਰਾਨੰ ।
ਦਸਵੇ ਦੁਆਰੇ ਤਾਲਾ ਚੜਾਨੰ ।
ਅਠਸਠਿ ਹਟਿ ਤਾੜਿ ਲਈ ਜਗੋਟੀ ।
ਜਰਾ ਨ ਮਰਨਾ ਪਹਿਰ ਬੋ ਲੰਗੋਟੀ ।
ਕਾਮ ਬੰਧ ਪ੍ਰਗਟੇ ਨਿਤ ਕਲਾ ।
ਉਲਟਿ ਲੰਘ ਕਾ ਪੀਵੇ ਜਲਾ ।
ਗੁਰ ਬਖੰਦ ਮਤਿ ਹਿਰੀ ਛੋਟੀ ।
ਇਹੁ ਜੁਗਤ ਨਾਨਕ ਪਹਿਰਬੋ ਲੰਗੋਟੀ ।। ੩ ।।

[3]ਫਿਰ ਸਾਹ ਸਰਫ ਪੁਛਿਆ—
ਜੁਆਬ ਤੁਰਾ ਸੁਆਲ ਮੇ ਪੁਰਸਮ ਅਹਿਲ ਜਬਾਬ ਬੁਗੋ ਦੁਵੇਸ ।
ਪਾਪੋਸ ਤੁਰਾਹਿ ਸੁਮਾਹਿ ਮਜਬ ਅਸਤ ।

ਤਾਂ ਬਾਬੇ ਆਖਿਆ—

ਸਲੋਕ : ਸਰਬ ਗਿਆਨ ਅਹਿ ਨਿਸਿ ਰੀਤੰ ।
ਪਾਵਕ ਪਵਨ ਜਾਤਿ ਮਨਿ ਕੀਤੰ ।
ਧਰਨ ਤਰਵਰ ਕੀ ਰਹਤ ਰਹਨੰ ।
ਕਾਟਨਾ ਖੋਦਨਾ ਮਨ ਮਹਿ ਸਹਨੰ ।

---

1. ਇਹ ਸੁਆਲ ਪੁਰਾਤਨ ਜਨਮਸਾਖੀ ਵਿਚ ਹੈ। (ਉਹੀ), ਪਾਠ ਭੇਦ ਇਸ ਪ੍ਰਕਾਰ ਹੈ 'ਕੁਪੀਨ ਸੁਮਾਹਿ-ਜੇਬਾ ਸਿ' (ਉਹੀ), ਪ੍ਰੰਤੂ ਬਾਕੀ ਹੱਥ ਲਿਖਤਾਂ ਵਿਚ ਪਾਠ ਇਵੇਂ ਨਹੀਂ ।
2. ਪੁਰਾਤਨ ਜਨਮਸਾਖੀ ਨਾਲ ਪਾਠਾਂਤ੍ਰ ਦਾ ਕਿਤੇ ਕਿਤੇ ਫਰਕ ਹੈ। (ਉਹੀ)
3. ਇਹ ਸਵਾਲ ਪੁਰਾਤਨ ਜਨਮਸਾਖੀ ਵਿਚ ਵੀ ਹੈ (ਪੁਰਾਤਨ ਜਨਮਸਾਖੀ ਖਾਲਸਾ ਸਮਾਚਾਰ ਅ:ਮਰ ਸੰਸਕਰਣ ਪਹਿਲਾ ਸਾਲ 1927, ਪੰਨਾ 39)

[1]ਦਰੀਆਉ ਮੈਂ ਲਗੀ ਤਬ ਕਰੀ ਆਛੀ ।
ਭਾਉ ਭਗਤਿ ਕਰਿ ਲੀਓ ਸਾਖੀ ।
ਇਹ ਮਤਿ ਮਥਿ ਕਰ ਰਹੇ ਧਿਨ ਹਿੰਨੰ ।
ਤਜਿ ਪਾਪੋਸੁ ਹੋਇ ਬ੍ਰਹਮ ਰਹਨੰ ।
ਬਿਨ ਬ੍ਰਹਮ ਚੀਨੇ ਪਾਪੋਸੁ ਤਿਆਗੇ ।
ਕਹੇ ਨਾਨਕ ਉਹੁ ਘਾਟ ਨ ਲਾਗੇ ॥ ੪ ॥
ਫਕਰੁ ਕਹਾਵੈ ਬਾਂਧੇ ਦਵਾਰਾ । ਮਾਇਆ ਸੰਗ ਕਰੇ ਪਸਾਰਾ ।[2]
ਫਕਰੁ ਕਹਾਵੈ ਪਕੜੇ ਲਾਠੀ । ਓਹੁ ਫਕਰੁ ਨਹੀ ਅਮਰ ਕਾ ਸਾਥੀ ।
ਫਕਰੁ ਕਹਾਵੈ ਪਗ ਪੈਜਾਰਿ । ਓਹੁ ਕਿਆ ਜਾਣੈ ਫਕੀਰੀ ਕੀ ਸਾਰਿ ।
ਫਕਰੁ ਕਹਾਵੈ ਪਕੜੇ ਕਾਸਾ । ਟੁਕ ਧਾਵਨ ਕੀ ਬਾਂਧੇ ਆਸਾ ।
ਫਕਰੁ ਕਹਾਵੈ ਕਪੜੇ ਹੰਢਾਵੇ ।[3] ਓਹੁ ਫਕਰੁ ਗ੍ਰਿਹਸਤ ਮਾਹਿ ਸਮਾਵੇ ।
ਫਕਰੁ ਕਹਾਵੈ ਕਮਰ ਤਲਵਾਰਿ । ਫਕਰ ਨਹੀਂ ਉਹੁ ਮਨਸਬਦਾਰਿ ।
ਫਕਰੁ ਹੋਇ ਸੁਖ ਆਸਨ ਚੜੇ[4] । ਤਉ ਕਿਉ ਆਸਮਾਨ ਤੂਟਿ ਨਹੀ ਪੜੇ ।
ਫਕਰੁ ਕਹਾਵੈ ਸਿਰ ਦਸਤਾਰਿ । ਉਹੁ ਫਕਰ ਹਰਿ ਹਰਫ ਮੇਂ ਖੁਆਰ ।
ਫਕਰੁ ਕਹਾਵੈ ਚੜੇ ਤੁਰੰਗਿ । ਸਰਗਰਦਾਨ ਮਾਇਆ ਕੇ ਸੰਗਿ ।
ਫਕਰੁ ਕਹਾਵੈ ਕਰੇ ਸੁਆਲ । ਮਹਾਂ ਜੰਜਾਲੀ ਸਦਾ ਜਵਾਲ ।
ਫਕਰੁ ਮੁਸਾਫਰ ਪਾਣੀ ਪਉਣ । ਚਲਤਾ ਰਮਤਾ ਆਵਾਗਉਣ ।
ਇਤਨਿਆ ਫਕੀਰਾਂ ਥੀਂ ਗ੍ਰਿਹੀ ਭਲਾ ।
ਨਾਨਕ ਖੈਰੁ ਕਮਾਵੈ ਸੁਫਲਿਓ ਫਲਾ ।

ਤਾਂ ਫੇਰ ਸਾਹ ਸਰਫ ਸੁਆਲ ਕੀਤਾ । ਕਹੇ ਬਾਬਾ ਨਾਨਕ ਜੀ ਯਹਿ ਜੋ ਫਕੀਰੀ ਕੇ ਬਸਤਰ ਪਹਿਰਤੇ ਹੈਨਿ । ਅਰੁ ਫਕੀਰੀ ਕਾ ਭੇਖ ਕਰਿ ਕੇ ਆਪ ਕਉ ਬਡਾ ਕਹਲਾਵਤੇ ਹੈਨਿ । ਸੋ ਤੇ ਇਸ ਤਰਹ ਫਕੀਰੀ ਕੀ ਹਾਸਲ ਨਾ ਹੋਈ । ਨ ਗ੍ਰਿਹੀ ਨ ਉਦਾਸੀ, ਕੋਰਾ ਹੀ ਰਹਿਆ । ਏਕ ਅਵਰ ਹਮਾਰੇ ਮਨ ਮਹਿ ਬਾਤ ਰਹੀ ਹੈ । ਜੋ ਜੇਤੇ ਬਸਤਰ ਫਕੀਰੀ ਕੇ ਹੈਨਿ ਤਿਨ ਕੀ ਸਭ ਖਸੀਅਤਿ ਕਹੀਐ ਜੀ । ਜੋ ਹਮਾਰੀ ਤਿਸਾ ਹੋਵੈ ਤਾਂ ਬਾਬੇ ਆਖਿਆ ਸੁਣਿਹੋ ਸਾਹ ਸਰਫ ਫਕੀਰ ।[5] ਪਹਿਲੇ ਫਕੀਰੀ ਅੰਦਰ ਚਾਹੀਐ ਜੈਸੇ ਬੇਰ ਦਰਖਤ ਕੀ ਪਹਿਲਾ ਅੰਦਰ

---

1. ਇਥੋਂ ਪੁਰਾਤਨ ਜਨਮ ਸਾਖੀ ਨਾਲੋਂ ਪਾਠ ਭੇਦ ਹੈ ।
2. ਸਿ. ਰ. ਲ. 9 ਵਿਚ ਇਥੇ ਸ਼ਬਦ 'ਬਿਉਹਾਰਾ' ਹੈ । ਪੱਤਰਾ (95/ਅ)
3. ਇਥੇ ਸਿ. ਰ. ਲ. 8 ਵਿਚ ਪਾਠਾਂਤ੍ਰ ਇਸ ਪ੍ਰਕਾਰ ਹੈ : ਫਕਰ ਕਹਾਵੈ ਜੋੜਾ ਲਾਵੈ (ਪੰਨਾ 68/ਅ)
4. ਇਨ੍ਹਾਂ ਤੁਕਾਂ ਤੋਂ ਪਹਿਲਾਂ ਸਿ. ਰ. ਲ ਵਿਚ ਇਹ ਪਾਠ ਵੀ ਮਿਲਦਾ ਹੈ :
ਫਕਰ ਕਹਾਵੈ ਬਾਂਧੇ ਛੁਰੀ ਤਿਸ ਫਕਰੁ ਕੀ ਨਦਰੁ ਹੈ ਬੁਰੀ । (ਪੱਤਰਾ 68/ਅ)
5. ਅਗਲੀਆਂ ਦੋ ਲਾਈਨਾਂ ਸਿ. ਰ. ਲ. 8, 9 ਵਿਚ ਨਹੀਂ ਹਨ : ਕ੍ਰਮਵਾਰ ਪੱਤਰਾ (99/ੳ), (96/ੳ)

ਬੁਨਿਆਦ ਪਕੜਤੀ ਹੈ। ਅਰੁ ਪਾਛੇ ਬਾਹਰਿ ਬਿਸਥਾਰ ਕਰਤੀ ਹੈ।[1] ਫਕੀਰੀ ਐਸੀ ਹੈ ਭਾਵੇ ਗ੍ਰਿਹਸਤ ਮਹਿ ਰਹੇ ਭਾਵੇ ਉਦਾਸ ਮਹਿ ਹੋਵੇ। ਅਰੁ ਫਕੀਰ ਹੋਵੇ ਅਤੇ ਅਮਲ ਗ੍ਰਿਹਸਤੀਆਂ ਕੇ ਕਰੇ ਅਰੁ ਲਿਬਾਸ ਫਕੀਰੀ ਕਾ ਕਰੇ ਮੂੰਡ ਮੁੰਡਾਵਣਾ ਅਰ ਟੋਪੀ ਕਫਨੀ ਲੰਗੋਟੀ ਪਹਰੇ। ਤਬ ਏਹੁ ਸਬ ਬਸਤਰ ਫਕੀਰੀ ਕੇ ਤੋਬਹ ਤੋਬਹ ਕਰ ਉਠਤੇ ਹੈਨਿ। ਕਹਤੇ ਹੈ ਹੇ ਹੈਵਾਨ ਖੁਦਾਇ ਦੇ ਬੰਦੇ ਤੂੰ ਜੋ ਅਸਾਨੂੰ ਪਹਰਦਾ ਹੈ ਸੋ ਕਿਉ ਪਹਿਰਦਾ ਹੈ। ਜਿਸ ਤੇ ਅਸੀਂ ਬਸਤਰ ਹਾਂ। ਜੇ ਉਨਾ ਹੀ ਜੈਸਾ ਹੋਵੇ ਤਾਂ ਤੂੰ ਅਸਾਨੂੰ ਪਹਿਰੁ। ਅਤੇ ਜੋ ਕਾਈ ਦੁਨੀਆਂ ਦੀ ਹਿਰਸ ਮਨ ਵਿਚ ਰਹੀ ਹਈ ਤਾਂ ਨਾ ਪਹਰ। ਪਹਲੇ ਟੋਪੀ ਬੋਲੀ। ਸੁਣ ਹੈ ਹੈਵਾਨ ਖੁਦਾਇ ਦੇ ਬੰਦੇ[2] ਟੋਪੀ ਪਹਰਨੀ ਅਰ ਸਿਰ ਮੁੰਡਾਵਣਾ ਜੋ ਹੈ ਸੋ ਬਾਲਕ ਕਾ ਹੈ। ਜੋ ਬਾਲਕ ਦੀ ਭਾਂਤ ਮਨ ਹੋਵੀ ਤਾਂ ਮੈਨੂੰ ਪਹਿਰੁ। ਅਤੇ ਜੇ ਸਿਆਣਾ ਹੋਵੇ ਤਾਂ ਨਾ ਪਹਿਰੁ। ਸਿਰ ਅਜਾਬ ਚੜੀਗਾ। ਬਹੁੜ ਕਫਨੀ ਬੋਲੀ ਜੋ ਵੇ ਬੰਦੇ ਖੁਦਾਇ ਦੇ ਤੂੰ ਜੋ ਮੈਨੂੰ ਪਹਿਰਦਾ ਹੈ। ਮੈਂ ਜੋ ਕਫਨੀ ਹਾਂ ਸੋ ਮੁਰਦੇ ਦਾ ਪਹਿਰਨੁ[3] ਹਾਂ। ਜੇ ਜੀਂਵਦਿਆਂ ਮੁਰਦਾ ਹੋਇ ਰਹੇ ਤਾਂ ਮੈਨੂੰ ਪਹਰੁ। ਅਤੇ ਜੇ ਕਾਈ ਦੁਨੀਆਂ ਦੀ ਹਿਰਸ ਮਨ ਵਿਚ ਹਈ ਤਾਂ ਨਾ ਪਹਿਰੁ। ਗ੍ਰਿਹਸਤ ਵਿਚ ਰਹੁ। ਬਹੁੜ ਫਹੋੜੀ ਬੋਲੀ। ਸੁਣ ਵੇ ਬੰਦੇ ਖੁਦਾਇ ਦੇ ਤੂੰ ਜੋ ਮੈਨੂੰ ਹਾਥਿ ਲੈਦਾ ਹੈ ਸੋ ਕਿਉ ਲੈਦਾ ਹੈ ਮੈਂ ਜੋ ਫਹੋੜੀ ਹਾਂ ਸੋ ਮਿਸਲ ਗੁਦੜ ਦੀ ਹਾਂ। ਜੋ ਗੁਦੜ ਦੀ ਭਾਂਤ ਹੋਇ ਰਹੇ। ਅਤੇ ਧੂਏ ਦੀ ਸਾਹ ਨਾਲ ਰਲਿ ਰਹੇ ਬੁਰਾ ਭਲਾ ਸਭ[4] ਹੂੰਝ ਸਟੇ ਤਾਂ ਤੂੰ ਮੈਨੂੰ ਹਥ ਫੜ ਨਾਹੀ ਤਾਂ ਮਤਿ ਫੜਿ। ਤਾਂ ਫੇਰ ਧੂਆਂ ਬੋਲਿਆ ਅਵੇ ਬੰਦੇ ਖੁਦਾਇ ਦਿਆ ਤੂੰ ਮੈਨੂੰ ਮਤੁ ਜਲਾਇ। ਜੇ ਤੂੰ ਪਹਿਲੇ ਆਪਣੇ ਪੰਜਿ ਹਵਾਸ ਜਲਾਏ ਤਾਂ ਮੈਨੋ ਧੁਖਾਇ ਨਹੀਂ ਤਾਂ ਮਤੁ ਧੁਖਾਇ। ਜਿਉ ਕਰਿ ਮੈ ਧੁਖਦਾ ਰਹਦਾ ਹਾਂ ਦਿਹੁ ਰਾਤਿ ਜੇ ਈਵੇ ਵਾਂਗੀ ਧੁਖੇ। ਅਤੇ ਖੁਦਾਇ ਵਲਿ ਹੋਵਹਿ ਤਾਂ ਮੈਨੂੰ ਧੁਖਾਇ ਨਾਹੀ ਤਾਂ ਮਤ ਧੁਖਾਇ। ਮੇਰੇ ਹੀ ਵਾਂਗੁ ਸੁਆਹ ਦੀ ਢੇਰਿ ਹੋਇ ਰਹੇ। ਤਾਂ ਫੇਰ ਡਿਬੀ ਬੋਲੀ ਜੋ ਮੀਆਂ ਵੇ ਬੰਦੇ ਖੁਦਾਇ ਦੇ ਮੈਨੋ ਜੋ ਹਥਿ ਲੈਦਾ ਹੈ ਸੋ ਕਿਉ ਲੈਦਾ ਹੈ। ਹੋਰਨਾ ਭਾਂਡਿਆਂ ਦੇ ਮੂਹ ਸਿਧੇ ਹੈਨੀ। ਅਤੇ ਮੇਰਾ ਮੂਹੇ ਅਪੁਠਾ ਹਈ। ਜੋ ਲੋਕ ਜਹਾਨ ਦੇ ਨਾਲੋਂ ਮੂਹੁ ਅਪੁਠਾ ਕਰ ਰਖੇ ਤਾ ਮੈਨੂੰ ਹਥ ਲੈ ਨਾਹੀ ਤਾਂ ਮਤ ਮੇਰੇ ਨਜੀਕ ਆਵਹਿ। ਫੇਰ ਸੇਲੀ ਬੋਲੀ ਅਵੇ ਬੰਦੇ ਖੁਦਾਇ ਦਿਆ ਮੈ ਹਾਂ ਈ ਬੰਧਨੁ ਬਰਦੇ ਦਾ। ਮੈਨੋ ਗਲ ਰਖਦਾ ਹੈ ਤਾਂ ਪਹਿਲੇ ਮੁਰਸਦ ਅਗੇ ਬਰਦਾ ਹੋਇ ਰਹੇ। ਜਿਧਰ ਖੈਚੀ ਤਿਧਰ ਹੀ ਜਾਹੁ। ਉਜਰ ਨਾ ਆਣਿ ਤਾ ਤੂੰ ਮੈਨੂੰ ਗਲ ਪਾਇ। ਨਹੀ ਤਾਂ ਮਤ ਗਲਿ ਪਾਏ। ਤਾਂ ਫੇਰਿ ਪਊਏ ਬੋਲੇ। ਵੇ ਬੰਦੇ ਖੁਦਾਇ ਦਿਆ ਅਸੀਂ ਸੰਗਲਿ ਬੰਦੀਵਾਨਾ ਦੇ ਹਾਂ। ਜੇ ਅਸਾਨੂੰ ਪੈਰੀ ਪਾਇਆ ਲੋੜੇ ਤਾਂ ਆਪਣੀ ਦਉੜਿ ਦਲੀਲ ਦੁਨੀਆਂ ਦੀ ਵਰਜਿ ਰਖੁ। ਦਰਿ-ਬ-ਦਰਿ ਖੁਆਰ ਨਾ ਹੋਂਦਾ ਫਿਰਿ : ਖੁਦਾਇ ਵਲ ਆਉ

1. ਸਾਖੀ ਬੀ-40 ਵਿਚ ਇਹ ਵਾਰਤਾ ਕਿਸੇ ਬੇਮਾਲੂਮ ਫਕੀਰ ਨਾਲ ਪਰਚਾਈ ਹੈ, (ਸਾਖੀ 51)
2. ਸਿ. ਰ. ਲ. 8 ਵਿਚ ਪਾਠਾਂਤ੍ਰ 'ਟੋਪੀ ਪਹਰਨੀ ਅਰ ਮੂੰਡ ਮੁੰਡਾਵਣਾ ਜੋ ਹੈ ਸੋ ਕੰਮੁ ਬਾਲਕਾਂ ਕਾ ਹੈ।' (ਪੱਤਰਾ 69/ੳ)
3. ਸਿ. ਰ. ਲ. 8 ਵਿਚ ਸ਼ਬਦ 'ਪਹਿਰਾਵਾ' ਹੈ (ਉਹੀ)
4. ਸਿ. ਰ. ਲ 9 ਵਿਚ ਪਾਠਾਂਤ 'ਸਭ ਹੂ ਤੇ ਛੂਟੈ' ਹੈ। ਪੱਤਰਾ (69/ੳ)

ਆਸਣ ਦ੍ਰਿੜ ਕਰੁ ॥੧॥ ਏਹ ਤਾਂ ਫਕੀਰੀ ਕੇ ਬਸਤ੍ਰ ਬੋਲੇ। ਬਹੁੜਿ ਫਕੀਰੀ ਕਾ ਕਿਆ ਰਾਹੁ ਹੈ। ਜੋ ਏਕ ਬਾਰਿ ਘਰਿ ਤਿਆਗ ਨਿਕਲੇ ਫੇਰਿ ਘਰਿ ਘਰਿ ਹਥ ਜਾਇ ਅਡੇ ਨਾਹੀ। ਸਬਰ ਕਰਕੇ ਗੋਸਾ ਪਕੜਿ ਕੇ ਬਹਿ ਰਹੇ। ਰਬ ਵਲਿ ਧਿਆਨ ਲਾਇ ਕਰਿ। ਇਕੇ ਤਾ ਦੰਮੁ ਨਿਕਲਦੇ ਗਇਆ। ਇਕੇ ਤਾਂ ਖੁਦਾਇ ਆਇ ਮਿਲਿਆ। ਫਿਰਿ ਜਿਸ ਦੁਨੀਆਂ ਨੋ ਤਰਕਿ ਨਿਕਲੇ ਅਤੇ ਫੇਰ ਉਸੇ ਦੁਨੀਆਂ ਦਿਆਂ ਲੋਕਾਂ ਅਗੇ ਟੁਕੜੇ ਮੰਗਣਿ ਲਗਾ ਤਾਂ ਖੁਦਾਇ ਨਾਲੋਂ ਫਿਰਿਆ। ਜਰਦ-ਰੋਇ ਹੋਆ ਬੇ-ਮੁਖ ਹੋਆ ਕਿਸੇ ਮਜਲ ਨ ਪਹੁਤਾ। ਜੋ ਅਵੇਹੀ ਫਕੀਰੀ ਕਮਾਵੈ ਤਾ ਘਰ ਹੀ ਭਲਾ ਹੈ। ਖੁਦਾਇ ਦੇ ਰਾਹਿ ਭੀ ਚਲੇ ਅਤੇ ਦੁਨੀਆ ਨਾਲਹੁ ਭੀ ਸੁਰਖ-ਰੋਇ ਹੋਵੈ। ਜਦਿ ਕਦਿ ਖੁਦਾਇ ਦੇ ਫਕੀਰ ਆਖ ਗਏ ਹੈਨਿ। ਜਿਸ ਅੰਦਰਿ ਫਕੀਰੀ ਕੀਤੀ ਸੋ ਫਕੀਰੁ ਸੋ ਹੋਆ ਖੁਦਾਇ ਨੋ ਪਹੁਤਾ। ਅਤੇ ਜਿਸੁ ਨ ਕੀਤੀ ਸੋ ਸਵਾਂਗੀ ਹੋਆ। ਜੈਸੇ ਭੇਡ[1]-ਭਗਤੀਆਂ ਸਵਾਂਗ ਕਰਿ ਆਵਤਾ ਹੈ ਜੋਗੀ ਕਾ ਉਹ ਜਾਣੀਦਾ ਹੈ ਜੁ ਜੋਗੀ ਹੈ। ਪਰ ਜੋ ਉਸਦੇ ਲਛਣ ਜਾਹਰਿ ਹੋਦੇ ਹੈਨਿ ਤਾਂ ਸਭ ਕੋਈ ਆਖਦਾ ਹੈ ਜੁ ਭਾਂਡ-ਭਗਤੀਆ ਸਵਾਂਗੀ ਹੈ। ਭੇਖ ਜੋਗੀ ਦਾ ਕੀਤਾ ਹੈਸੁ। ਤਿਉ ਸਿਧ ਹੋਵੈ ਪੀਰੁ ਹੋਵੈ ਸੰਤ ਹੋਵੈ। ਮਹਾਂ-ਪੁਰਖ ਭਗਤੁ ਹੋਵੈ ਸਾਧ ਹੋਵੈ।[2] ਜੇ ਫਕੀਰੀ ਦਾਵੇ ਹੋਇ ਰਹੇ ਤਾਂ ਸਚੀ ਫਕੀਰੀ। ਨਾਹੀ ਤਾਂ ਝੂਠੀ ਫਕੀਰੀ ਦੀਨ ਦੁਨੀਆਂ ਦੁਹਾਂ ਵਲੋਂ ਗਇਆ। ਪਰ ਬੰਦੇ ਦੇ ਹਥ ਕਛੁ ਨਾਹੀ ਜਿਸੇ ਦੇਵੈ ਤਿਸੇ ਮਉਲਾ ॥

ਸਲੋਕ : ਗਲੀਂ ਵਾਤਿ ਨ ਜੋਗੀਆਂ ਪੈਰੀ ਜੁਗੁ ਨ ਪੰਧੁ।
ਤਿਥੇ ਅਕਲਿ ਨ ਅਪੜੇ ਜਿਥੇ ਪਿਰੀਆਂ ਦੀ ਸੰਧੁ ॥ ੧ ॥

ਤਾਂ ਸਾਹ ਸਰਫ ਆਖਿਆ ਵਾਹੁ ਵਾਹੁ ਬਾਬਾ ਨਾਨਕ ਜੀ। ਵਾਹੁ ਵਾਹੁ ਤੇਰੀ ਫਕੀਰੀ ਨੁ ਵਾਹੁ ਵਾਹੁ ਖੁਦਾਇ ਨੋ ਜਿਸ ਦੀਆਂ ਏਵਡੁ ਵਡਿਆਈਆ ਹੈਨਿ ਅਤੇ ਏਵਡ ਰਜਾਈ ਹੈਨਿ। ਫਕੀਰੀ ਇਸ ਦਾ ਨਾਉ ਹੈ ਬਾਬਾ ਨਾਨਕ ਜੀ ਤੁਧ ਕੀਤੀ ਹੈ। ਅਤੇ ਗੁਰਿਆਈ ਤੇਰੇ ਹੀ ਲਾਇਕ ਹੈ। ਜੁਹਦ ਉਸ ਦਾ ਨਾਉਂ ਹੈ ਜੋ ਸੇਖ ਫਰੀਦ ਕੀਤਾ ਹੈ। ਪੀਰੀ ਉਹੀ ਹੈ ਜੋ ਖੁਆਜੇ ਮੋਨ ਦੀਨ ਚਿਸਤੀ ਕੀਤੀ ਹੈ। ਪਾਤਸਾਹੀ ਉਹੀ ਹੈ ਜੋ ਰਸਾਲਤਿ ਪਨਾਹ ਕੀਤੀ ਹੈ। ਅਦਲ ਉਸ ਦਾ ਨਾਉ ਹੈ ਜੋ ਨਉਸੇਰਵਾ[3] ਅਰੁ ਉਮਰਿ ਖਿਤਾਬ ਕੀਤੀ ਹੈ।[4] ਭਗਤਿ ਓਹੀ ਜੋ ਕਬੀਰ ਕੀਤੀ ਹੈ। ਜੋਗੁ ਓਹੀ ਹੈ ਜੋ ਗੋਰਖ ਨਾਥ ਕੀਤਾ ਹੈ। ਤਿਆਗ ਓਹੀ ਹੈ ਰਾਜੇ ਭਰਥਰ ਗੋਪੀ ਚੰਦ ਕੀਤਾ ਹੈ। ਤਪੁ ਓਹੀ ਹੈ ਜੋ ਰਾਜੇ ਜਨਕ ਕੀਤਾ ਹੈ।[5] ਸਿਨਿਆਸ ਓਹੀ ਹੈ ਜੋ ਦੇਵਦਤ ਕੀਆ ਹੈ। ਜਤ ਓਹੀ ਹੈ ਜੋ ਲਛਮਣ ਕੀਆ। ਜੋਰ ਓਹੀ ਹੈ ਜੋ ਹਣਵੰਤ ਕੀਆ ਹੈ। ਜੁਧ ਓਹੀ ਹੈ ਜੋ ਦਹਸਿਰੁ

1. ਸਿ. ਰ. ਲ. 8 ਵਿਚ ਸ਼ਬਦ 'ਭੰਡ' ਨਹੀਂ ਹੈ। (ਪੱਤਰਾ 70/ਅ)
2. ਸਿ. ਰ. ਲ. 8 ਵਿਚ ਸ਼ਬਦ 'ਸਾਧ ਹਵੇ' ਨਹੀਂ ਹੈ (ਉਹੀ)
3. ਸਿ. ਰ. ਲ. 8, 9 ਵਿਚ ਸ਼ਬਦ 'ਨਉ ਸੇਰਵਾ' ਨਹੀਂ ਹੈ। ਨਉਸ਼ੀਰਵਾਂ ਫਾਰਸ ਦਾ ਬਾਦਸ਼ਾਹ ਜੋ ਮੁਹੰਮਦ ਤੋਂ ਪਹਿਲਾ ਹੋਇਆ। ਕ੍ਰਮਵਾਰ ਪੱਤਰਾ (70/ਅ), (97/ਅ)
4. ਇਹ ਤੁਕ ਸਿ. ਰ. ਲ. 8, 9 ਵਿਚੋਂ ਲਈ ਹੈ। (ਉਹੀ)
5. ਸਿ. ਰ. ਲ. 8 ਵਿਚ ਪਾਠਾਂਤ੍ਰ-'ਰਾਜੇ ਜਨਕ ਬਿਦੇਹੀ ਕੀਆ ਹੈ' ਪੱਤਰਾ (71/ੳ)

ਕੀਤਾ ਹੈ। ਬਿਰਗੁ ਓਹੀ ਹੈ ਜੋ ਰਾਜੇ ਰਾਮ ਚੰਦ ਕੀਆ ਹੈ। ਹਠ ਓਹੀ ਹੈ ਜੋ ਧ੍ਰੂ ਭਗਤ ਕੀਆ ਹੈ। ਸਤੁ ਓਹੀ ਹੈ ਜੋ ਸੀਤਾ ਕੀਆ ਹੈ। ਗ੍ਰਿਸਤ ਓਹੀ ਹੈ ਜੋ ਬਾਬੇ ਆਦਮ ਕੀਤਾ ਹੈ ਜਾਂ ਇਤਨੀ ਸਿਫਤਿ ਸਾਹ ਸਰਫ ਕੀਤੀ। ਤਾਂ ਫਿਰ ਬੈਰਾਗ ਵਿਚ ਹੋਇ ਗਇਆ ਤਾਂ ਸਬਦ ਬੋਲਿਆ :

ਰਾਗੁ ਧਨਾਸਰੀ ਜਕੜੀ[1] ॥ ੧ ॥
ਨਿਤ ਪੂਛਉ ਪੰਡਿਤੁ ਜੋਇਸੀ।
ਪੀਆ ਕਬਹੁ ਮਿਲਾਵਾ ਹੋਇਸੀ। ਮਿਲਿ ਦਰਦ ਵਿਛੋੜਾ ਖੋਇਸੀ ॥ ੧ ॥
ਤਪ ਰੁਹੀਅਸ ਮਾਏ ਜੀਉ ਬਲੇ।
ਮੈਂ ਕੰਤੁ ਨ ਦੇਖਿਆ ਨੈਣ ਭਰੇ ॥ ੧ ॥ ਰਹਾਉ।
ਨਿਤ ਕਾਗੁ ਉਡਾਰੋ ਬਨਿ ਰਹੋ।
ਨਿਸਿ ਤਾਰੇ ਗਣਤੀ ਨਾ ਸਵੋ।
ਜਿਉਂ ਲਵੇ ਬਬੀਆ ਤਿਵੇਂ ਲਵੋ ॥ ੨ ॥
ਮੈ ਪੀਆ ਬਿਨ ਪਲੁ ਨਾ ਬਿਹਾਵਈ।
ਜਿਉ ਜਲ ਬਿਨੁ ਮੀਨੁ ਤੜਫਾਵਈ।
ਜਿਉਂ ਵਿਛੁੜੀ ਕੂੰਜਿ ਕੁਰਲਾਵਈ ॥ ੩ ॥
ਸੇਖ ਸਰਫ ਨ ਥੀ ਉਤਾਵਲਾ। ਇਕ ਚੋਟ ਨ ਥੀਵਨਿ ਚਾਵਲਾ।
ਕਿਆ ਦਰਸਨ ਭੁਲਾ ਬਾਵਲਾ ॥੪ ॥
ਜਵਾਬ ਮ: ੧, ਰਾਗ ਧਨਾਸਰੀ ਜਕੜੀ।
ਕਰਿ ਸਹਜਿ ਸੀਗਾਰੁ ਬਣਾਈਐ। ਕਰਿ ਕਰਨੀ ਕਜਲ ਪਾਈਐ।
ਮਨੁ ਮਾਰਨ ਮਾਂਗ ਭਰਾਈਐ ॥ ੧ ॥
ਇਉ ਕੰਤ ਮਿਲਾਵਾ ਹੋਇਸੀ।
ਪੂਛ ਪੰਡਿਤ ਸਿਆਣੇ ਜੋਇਸੀ।
ਸਹੁ ਦਰਦ ਵਿਛੋੜਾ ਖੋਇਸੀ ॥ ੧ ॥ ਰਹਾਉ ॥
[2]ਸਹਿ ਮਿਲਿਐ ਤਪਤ ਬੁਝਾਈਐ। ਦੇਖ ਦਰਸਨੁ ਨੈਨ ਅਘਾਈਐ।
ਸਹਿ ਮਹਲੀ ਸਦ ਬੁਲਾਈਐ। ਜਾਂ ਧਾਣਾ ਤਾਂ ਗਲਿ ਲਾਈਐ ॥ ੨ ॥

---

1. ਇਹ ਬਾਣੀ ਸ਼ਾਹ ਸਰਫ ਜਖੰਦ (1659-1725) ਦੀ ਹੈ, ਜੋ ਵਟਾਲੇ ਦਾ ਵਸਨੀਕ ਸੀ। ਵੇਖੋ ਪੁਸਤਕ 'ਪੰਜਾਬੀ ਸਾਹਿਤ ਦਾ ਇਤਿਹਾਸ' ਭਾਗ ਦੂਜਾ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਵਿਚ ਡਾ. ਸੁਰਿੰਦਰ ਸਿੰਘ ਜੀ ਕੋਹਲੀ ਦਾ ਲੇਖ 'ਹੋਰ ਕਵੀ' ਪੰਨਾ 189। ਜਨਮਸਾਖੀ ਬੀ. 40 ਵਿਚ ਸੇਖ ਸ਼ਰਫ ਨਾਲ ਗੋਸ਼ਟਿ ਸਮੇਂ ਇਹ ਸ਼ਬਦ ਉਚਾਰਿਆ ਹੈ ਪਰੰਤੂ ਕਿਤੇ ਕਿਤੇ ਪਾਠ ਦਾ ਅੰਤਰ ਹੈ। ਇਸ ਸ਼ਬਦ ਨਾਲੋਂ ਅਧਿਕ ਲੰਮਾ ਸ਼ਬਦ ਹੈ। (ਸਾਖੀ ਨੰ : 49)
2. ਅਗਲੀਆਂ ਦੋ ਤੁਕਾਂ ਸਿ. ਰ. ਲ. 8, 9 ਤੇ ਲਿਖੇ ਵਿਚੋਂ ਲਈਆਂ ਹਨ। ਕ੍ਰਮਵਾਰ ਪੱਤਰਾ (71/ਅ), ( 2/ੳ), (98/ੳ) ਅਤੇ ਪੰਨਾ (129)

ਕਿਉ ਕਾਗ ਉਡਾਰੇ ਬਨਿ ਰਹੇ । ਕਿਉਂ ਤਾਰੇ ਗਣਤੇ ਦੁਖ ਸਹੇ ।
ਜੇ ਵਿਛੁੜਿਆ ਹੋਵੇ ਗਮੁ ਦਹੇ ॥ ੩ ॥

ਕਹੇ ਨਾਨਕ ਤੂੰ ਸੁਣ ਬਾਵਲਾ ।
ਸਾਹੁ ਸਰਫ ਨ ਥੀ ਉਤਾਵਲਾ । ਕਿਉਂ ਦਬਾਂ ਦੇਵਹੁ ਚਾਵਲਾ ।
ਕਾਹੇ ਭੁਲਾ ਫਿਰੇ ਉਤਾਵਲਾ ॥ ੪ ॥

ਜਾਂ ਬਾਬੇ ਸੁਆਲ ਕਾ ਜਵਾਬ ਸਬਦ ਨਾ ਦਿਤਾ ਤਾਂ ਸਾਹ ਸਰਫ ਕੇ ਮਨਿ ਸੰਤੋਖ ਆਇਆ । ਨਿਸਾ ਹੋਈ । ਢਹਿ ਪੈਰੀ ਪਇਆ । ਬਾਬੇ ਕੋਲੋਂ ਸਾਹ ਸਰਫ ਵਿਦਾ ਹੋਇ ਕਰਿ ਹਾਜੀਆ ਦੇ ਮਜਲਸ ਵਿਚ ਆਇਆ । ਤਾਂ ਹਾਜੀਆ ਸਾਹ ਸਰਫ ਨੂੰ ਪੁਛਿਆ । ਕਿ ਹੇ ਸਾਹ ਜੀ ਫਕੀਰ ਪਾਸੋਂ ਫਕੀਰੀ ਕਾ ਜਵਾਬ ਪੁਛਿਆ । ਕਹੇ ਜੀ ਫਕੀਰ ਫਕੀਰੀ ਵਿਚ ਬਹੁਤ ਕਾਮਲੁ ਹੈ । ਇਤਨੇ ਨੋ ਬਾਬਾ ਭੀ ਹਾਜੀਆ ਵਿਚਿ ਆਇ ਰਲਿਆ । ਇਕੱਠੇ[1] ਹੋਇ ਚਲੇ । ਤਾਂ ਹਾਜੀਆ ਆਪ ਵਿਚਿ ਕਹਿਆ ਜੋ ਏਹੁ ਫਕੀਰ ਹਿੰਦੂ ਹੈ ਕਿ ਮੁਸਲਮਾਨੁ ਹੈ । ਤਾਂ ਇਕਨਾ[2] ਹਾਜੀਆ ਪੁਛੀਆ ਫਕੀਰ ਜੀ ਤੂੰ ਹਿੰਦੂ ਹੈ ਕਿ ਮੁਸਲਮਾਨੁ ਹੈ । ਤਾਂ ਬਾਬੇ ਆਖਿਆ ਅਸੀਂ ਹਿੰਦੂ ਫਕੀਰ ਹਾਂ । ਤਾਂ ਹਾਜੀਆ ਕਹਿਆ ਜੋ ਜੀ ਏਹੁ ਰਾਹੁ ਹਿੰਦੂਆਂ ਕਾ ਨਾਹੀਂ । ਹਿੰਦੂਆਂ ਕੀ ਹਦ ਦੁਆਰਕਾ ਤਕਿ ਹੈ । ਅਗੇ ਤੁਰਕਸਤਾਨੁ ਹੈ । ਤਾਂ ਕਿਤਨੀ ਕੁ ਮੁਦਤਿ ਪਿਛੇ ਦੁਆਰਕਾ ਜਾਇ ਪਹੁਤੇ । ਜਾਂ ਅਗੇ ਚਲੇ ਤਾਂ ਫੇਰ ਹਾਜੀਆ ਕਹਿਆ ਜੋ ਜੀ ਤੁ ਹਿੰਦੂ ਫਕੀਰ ਹੋਇ ਕਰਿ ਅਗੇ ਕਿਉ ਚਲਿਆ ਹੈ । ਅਗੇ ਜੋ ਇਕ ਜਾਹਗਾ[3] ਆਵੇਗੀ ਓਥੇ ਹਿੰਦੂਆਂ ਨੂ ਮਾਰ ਛੋਡਦੇ ਹੈਨਿ । ਅਤੇ ਜਿਨਾ ਮੁਸਲਮਾਨਾ ਨਾਲਿ ਹਿੰਦੂ ਜਾਂਦਾ ਹੈ ਉਨਾ ਨੂੰ ਭੀ ਉਥਹੁ ਕੇ ਹਾਜੀ ਬਜੋਗਾਰ ਕਰਦੇ ਹੈਨਿ । ਤਾਂ ਫਿਰਿ ਬਾਬਾ ਬੋਲਿਆ ਜੁ ਜੀ ਜਿਥੇ ਉਹ ਜਾਹਗਾ ਆਵੇਗੀ ਤਿਥੇ ਅਸਾ ਨੋ ਛਡ ਜਾਇਆ ਹੇ । ਅਸੀ ਆਪਣਾ ਆਪ ਬਚਾਇ ਲਹਾਂਗੇ । ਤਾਂ ਫਿਰਿ ਹਾਜੀਆ ਕਹਿਆ ਜੁ ਜੀ ਅਸਾਡੇ ਨਾਲਿ ਨਾ ਆਵਹੁ ॥ ਤਾਂ ਬਾਬਾ ਉਥਾਈ ਬਹਿ ਰਹਿਆ । ਕਹਣ ਲਗਾ ਮਰਦਾਨਿਆ ਆ ਇਨਾ ਹਾਜੀਆਂ ਤਾਈਂ ਜਾਣੇ ਦੇ । ਜੇ ਅਸਾਡੇ ਨਸੀਬ ਹੈ ਹਜਿ ਮਕੇ ਦੀ ਕਰਨੀ ਤਾ ਅਸੀ ਭੀ ਜਾਹਿਗੇ । ਮਰਦਾਨਿਆ ਏਹੁ ਰਾਹ ਐਸਾ ਹੈ ਜੁ ਮਿਹਰਿ ਮੁਹਬਤ ਖਿਜਮਤਿ ਕਰਦਿਆਂ ਜਾਈਐ ਤਾਂ ਫੈਜ ਪਹੁੰਚੀਦਾ ਹੈ । ਅਤੇ ਜੇ ਹੁਜਤ ਹਾਸਾ ਮਸਕਰੀ ਰੰਜਿ ਕਰਦਿਆਂ ਜਾਈਐ ਤਾ ਹਾਜੀ ਨਾਹੀ ਹੋਈਦਾ । ਤਾਂ ਫਿਰਿ ਹਾਜੀਆ ਕਹਿਆ ਜੀ ਹਾਜੀ ਕਿਉਂ ਕਰ ਹੋਈਦਾ ਹੈ ਅਤੇ ਮਿਹਰਿ ਕਿਉਂ ਕਰਿ ਕਰੀਐ । ਉਹ ਕਉਣ ਅਮਲੁ ਹੈਨਿ । ਜਿਨਾ ਅਮਲਾ ਕਰਿ ਹਜਿ

1. ਸਿ. ਰ. ਲ. 8 ਵਿਚ ਏਥੇ ਸਬਦ 'ਇਕਠੇ' ਨਹੀਂ 'ਇਤ' ਹੈ । ਪੱਤਰਾ (72/ੳ)
2. ਸਿ. ਰ. ਲ. 8 ਅਤੇ ਲਿਥੋ ਵਿਚ ਏਥੇ ਸ਼ਬਦ 'ਇਕਸ' ਹੈ । ਕ੍ਰਮਵਾਰ ਪੰਨਾ (72/ੳ) ਤੇ ਪੰਨਾ 129
3. ਏਥੇ ਪਾਠ ਸਿ. ਰ. ਲ ਅਤੇ ਲਿਥੋ ਵਿਚੋਂ ਲਿਆ ਹੈ । ਮੂਲ ਖਰੜੇ ਵਿਚ 'ਜਾਇ' ਸ਼ਬਦ ਸੀ (ਕ੍ਰਮਵਾਰ ਪੰਨਾ 98/ੳ) ਤੇ (129)

ਦਰੁਸਤੁ ਹੋਵੈ ਫਿਰਿ ਬਾਬੇ[1] ਹਾਜਰ ਨਾਮਾ ਕੀਤਾ।

ਸਲੋਕ : ਹਾਜਰਾ ਕਉ ਮਿਹਰਿ ਹੈ। ਗੈਰ ਹਾਜਰਾ ਕਉ ਕਹਰ ਹੈ।
ਈਮਾਨੁ ਦੋਸਤੁ ਹੈ। ਬੇਈਮਾਨ ਕਾਫਰੁ ਹੈ। ਗੁਮਾਨ ਲਾਨਤੀ ਹੈ।
ਪਸਗੈਬਤ ਕਾ ਮੂਹ ਕਾਲਾ ਹੈ। ਦਿਆਨਤਿਦਾਰੁ ਸੁਰਖ ਰੋਇ ਹੈ।
ਬੇਦਿਆਨਤ ਸਿਆਹੁ ਰੋਇ ਹੈ। ਅਕਿਰਤਘਣੁ ਜ਼ੁਰਦ ਰੋਇ ਹੈ।
ਦਰੋਗੁ ਦੋਜਕ ਹੈ। ਸਚੁ ਭਿਸਤਿ ਹੈ। ਹਿਰਸੀ ਫਿਰਆਊਨ ਹੈ।
ਬੇਹਿਰਸੀ ਅਉਲੀਆ ਹੈ। ਇਲਮ ਹਲੀਮੀ ਹੈ। ਬੇਇਲਮ ਜਹਾਲ ਹੈ।
ਤਵਜਿਆ ਬੁਲੰਦ ਹੈ। ਫਕੀਰੀ ਸਬੂਰੀ ਹੈ। ਨਸਬੂਰੀ ਮਕਰੁ ਹੈ।
ਜੋਰ ਜੁਲਮ ਹੈ। ਬੇ-ਜੋਰ ਪਾਕ ਹੈ। ਦੁਆਇ ਦਉਲਤ ਹੈ।
ਬਦ-ਦੁਆਇ ਕਹਰ ਹੈ। ਇਨਸਾਫੁ ਸਾਫੁ ਹੈ। ਚੋਰੀ ਲਾਲਚ ਹੈ।
ਜਾਰੀ ਪਲੀਤੀ ਹੈ। ਸਿਫਤਿ ਉਜੂ ਹੈ। ਬੇ-ਸਿਫਤਿ ਨਪਾਕ ਹੈ।
ਬਾਂਗ ਬਲੇਲ ਹੈ। ਕਰਾਮਾਤ ਕੁਦਰਤ ਹੈ। ਰਾਹੁ ਪੀਰਾ ਹੈ।
ਬੇ-ਰਾਹ ਬੇ-ਪੀਰਾ ਹੈ। ਦਰਦਵੰਦ ਦਰਵੇਸ ਹੈ।
ਬੇ-ਦਰਦ ਕਸਾਈ ਹੈ। ਰੋਜੀ ਬਖਸੁ ਰਹੀਮ ਹੈ।
ਤੇਗ ਮਰਦਾਂ ਹੈ। ਅਦਲ ਪਾਤਸਾਹਾਂ ਹੈ।
ਇਤਨਿਆਂ ਟੋਲਾਂ ਜੋ ਜਾਣ ਜਣਾਵੈ। ਨਾਨਕ ਦਾਨਸਵੰਦੁ ਕਹਾਵੈ ॥ ੧ ॥

ਇਤਨਾ ਹਾਜਰ-ਨਾਮਾ ਬਾਬੇ ਕਹਿਆ ਤਾਂ ਓਇ ਹਾਜੀ ਹੈਰਾਨ ਹੋਇ ਰਹੇ। ਆਖਣ ਲਗੇ ਬਾਬਾ ਨਾਨਕ ਜੀ ਅਸੀਂ ਖੁਦਾਈਆਂ ਕੋਲੋਂ ਡਰਦੇ ਹਾਂ। ਕਿਉਂ ਜੋ ਉਹ ਹੈਨਿ ਹੁਸਤੀ, ਖੋਜੀ ਨਾਹੀ ਬਾਦੀ ਹੈਨਿ। ਮੁਸਲਮਾਨੀ ਅਸਾਂ ਜਾਤਾ ਅਸਾਨ ਹੈ। ਪਰ ਅਮਲ ਕਰਨੇ ਇਸ ਦੇ ਬਹੁਤ ਮੁਸਕਲੁ ਹੈਨਿ। ਤਬ ਬਾਬਾ ਖਹਿ ਰਹਿਆ। ਆਖਣ ਲਗਾ ਜੋ ਮਰਦਾਨਿਆ ਏਨਾ ਹਾਜੀਆਂ ਨੂੰ ਜਾਣੇ ਦੇ।[2] ਅਸਾਡੇ ਨਸੀਬ ਹਜਿ ਹੈ ਤਾਂ ਅਸੀਂ ਭੀ ਜਾਵਾਂਗੇ। ਤੂੰ ਸਬਦ ਗਾਉ। ਸਬਦੁ ਭੋਗ ਪਾਉਂਦਿਆਂ ਨੋ ਮਕੇ ਜਾਇ ਪਹੁੰਚਾਂਗੇ। ਤਬ

---

1. (ੳ) 'ਹਾਜਰਨਾਮਾ' ਵੱਖ ਵੱਖ ਜਨਮਸਾਖੀਆਂ ਵਿਚ ਪਾਠ ਭੇਦ ਨਾਲ ਮਿਲਦਾ ਹੈ। ਪੁਰਾਤਨ ਜਨਮ-ਸਾਖੀ ਵਿਚ ਇਸ ਨੂੰ ਸ਼ੇਖ ਮਿਠੇ ਪ੍ਰਤੀ ਉਚਾਰਿਆ ਹੈ। ਵੇਖੋ, ਮੈਕਾਲਫ ਰਾਹੀਂ ਸੰਪਾਦਿਤ 'ਜਨਮਸਾਖੀ ਬਾਬੇ ਨਾਨਕ ਜੀ ਕੀ' ਸੰਨ 1885, ਪੰਨਾ 173
   (ਅ) ਜਿੰਕੋਗ੍ਰਾਫੀ ਵਿਚ ਛਪੀ ਸੰਨ 1885 ਦੀ ਜਨਮਸਾਖੀ (ਜਿਸ ਨੂੰ ਵਲੈਤ ਵਾਲੀ ਜਨਮਸਾਖੀ ਵੀ ਕਿਹਾ ਜਾਂਦਾ ਹੈ।) ਪੰਨਾ 147/139 (ਅ) ਤੇ
   (ੲ) ਭਾਈ ਵੀਰ ਸਿੰਘ ਜੀ ਰਾਹੀਂ ਸੰਪਾਦਿਤ ਪੁਰਾਤਨ ਜਨਮਸਾਖੀ, ਸੰਨ 1927, ਪਹਿਲੀ ਸੰਸਕਰਣ ਵਿਚ ਹਾਜਰਨਾਮਾ ਸ਼ੇਖ ਮਿਠੇ ਵਾਲੀ ਸਾਖੀ ਵਿਚ ਨਹੀਂ ਦਿੱਤਾ ਸਗੋਂ ਅੰਤਿਕਾ 2, ਪੰਨਾ 191 ਤੇ ਅਖੀਰ ਵਿਚ ਦਰਜ ਕੀਤਾ ਹੈ।
   (ਸ) ਪੁਰਾਤਨ ਜਨਮਸਾਖੀ—ਰਤਨ ਸਿੰਘ ਜੱਗੀ, ਪੰਨਾ 220
   (ਹ) ਖਿ. 40 ਵਿਚ ਬਾਬਾ ਰਤਨ ਹਾਜੀ ਨਾਲ ਹੋਈ ਗੋਸ਼ਟਿ ਨਾਲ ਇਸ ਨੂੰ ਜੋੜਿਆ ਹੈ। ਪੰਨਾ 62-63
2. ਇਥੇ ਇਸ ਤੋਂ ਅੱਗੇ ਸਿ. ਰ. ਲ. 8 ਅਤੇ ਉਪਰ ਪਾਠ ਇਸ ਪ੍ਰਕਾਰ ਚਲਦਾ ਹੈ, 'ਹਾਜੀ ਰਮਦੇ ਰਮਦੇ ਰਹੇ। ਬਾਬੇ ਆਖਿਆ ਮਰਦਾਨਿਆ ਤੂੰ ਸ਼ਬਦਿ ਗਾਉ ਜਦਿ ਭੋਗੁ ਪਵੇਗਾ ਤਾਂ ਮੱਕੇ ਜਾਇ ਪਹੁਚੀਏਗੇ।' (ਕ੍ਰਮਵਾਰ ਪੰਨਾ 73/ਅ ਤੇ ਪੰਨਾ 131) ਪ੍ਰੰਤੂ ਸਿ. ਰੋਲ. 9 ਵਿਚ ਪਾਠਾਂਤ੍ਰ ਉਪਰ ਅਨੁਸਾਰ ਹੀ ਹੈ।

ਮਰਦਾਨਾ ਲਗਾ ਸਬਦ ਗਾਵਣ ਅਤੇ ਹਾਜੀ ਰਮਦੇ ਰਹੇ। ਤਾਂ ਜੰਗਲ ਵਿਚਿ ਬਿਘਿਹਾੜ ਸੀਹ ਇਕਠੇ ਹੋਇ। ਤਾਂ ਮਰਦਾਨਾ ਡਰ ਗਇਆ। ਕਹਣੇ ਲਗਾ ਜੀ ਉਜਾੜੀ ਵਿਚਿ ਬੈਠੇ ਹਾਂ। ਅਸਾਨੂੰ ਕੋਈ ਹੁਣੇ ਸੀਹ ਬਿਘਿਆੜ ਖਾਇ ਜਾਸੀ। ਤਾਂ ਅਸੀਂ ਕੀ ਕਰਸਹ। ਤਾਂ ਫਿਰਿ ਬਾਬਾ ਬੋਲਿਆ ਮਰਦਾਨਿਆ ਤੈਨੋ ਬਿਘਿਆੜ ਸੀਹ ਖਾਨਗੇ ਤਾਂ ਅਸੀਂ ਸੰਸਾਰ ਕਿਉ ਕਰ ਰਖਾਂਗੇ। ਅਸੀਂ ਤੇਰੀ ਹਰਿ ਕਿਤੇ ਥਾਇ ਰਖਿਆ ਕਰਦੇ ਹਾਂ। ਤੈਨੂੰ ਅਸਾਡੀ ਪਰਤੀਤ ਆਵਦੀ ਨਾਹੀ। ਤਾਂ ਮਰਦਾਨੇ ਅਰਦਾਸ ਕੀਤੀ ਜੋ ਜੀ ਅਸਾਨੂ ਤੁਸਾਡੀ ਪਰਤੀਤ ਹੋਵੇ ਨਾਹੀ ਤਾਂ ਤੁਸਾਡੇ ਨਾਲ ਕਿਉਂ ਫਿਰਹਾ। ਜੇ ਤੁਸਾਡੀ ਪਰਤੀਤ ਹੈ ਤਾਂ ਤੁਸਾਡੇ ਪਿਛੈ ਲਗੇ ਫਿਰਦੇ ਹਾਂ। ਤਾਂ ਮਰਦਾਨਾ ਸਬਦ ਗਾਵਣ ਲਗਾ। ਗਾਵਦਿਆ ਗਾਵਦਿਆ ਤੀਸਰਾ ਪਹਰ ਹੋਇਆ। ਤਾਂ ਮਰਦਾਨੇ ਭੋਗ ਸਬਦ ਕਾ ਪਾਇਕੈ ਅਰਦਾਸ ਕੀਤੀ। ਜੋ ਸਚੇ ਪਾਤਸਾਹੁ ਵਚਨ ਸਾ ਜੋ ਸਬਦ ਕੈ ਭੋਗ ਪਉਦੇ ਹੀ ਮਕੇ ਜਾਇ ਪਹੁਚਾਂਗੇ।[1] ਅਤੇ ਸਬਦ ਕਾ ਭੋਗ ਪਾਇਆ ਪਰ ਮਕੇ ਦੀ ਨਿਸਾਨੀ ਨਾ ਡਿਠੀ।[2] ਹੁਕਮੁ ਹੋਆ ਮਰਦਾਨਿਆ ਵੇਖ ਖਾਂ ਉਠ ਕਰਿ ਲਹਦੇ ਧਿਰੋ ਵੇਖ ਖਾਂ ਕੀ ਹੈ। ਜਾਂ ਮਰਦਾਨਾ ਉਠਿ ਕਰਿ ਵੇਖੇ[3] ਤਾਂ ਕਿ ਵੇਖੇ ਮਕੇ ਦੇ ਮੁਨਾਰੇ ਅਤੇ ਬੁਰਜੂ ਦਿਸਣ ਲਗੇ। ਤਾਂ ਮਕੇ ਦੇ ਨਜੀਕ ਆਇ ਪਹੁੰਚੇ ਹਾਂ। ਨਿਸ਼ਾਨੀਆਂ ਮਕੇ ਦੀਆਂ ਦਿਸ ਆਈਆਂ। ਤਾਂ ਮਰਦਾਨਾ ਬੋਲਿਆ ਜੀ ਸਚੇ ਪਾਤਸਾਹ ਅਸੀਂ ਮੱਕੇ ਆਇ ਪਹੁੰਚੇ ਹਾਂ। ਤਾਂ ਮਰਦਾਨਾ ਬਹੁਤ ਖੁਸੀ ਹੋਇਆ। ਆਖਿਓਸੁ ਗਰੀਬ ਨਿਵਾਜ ਜਿਥੇ ਅਸੀਂ ਬੈਠੇ ਅਸਾਹ ਓਥਹੁ ਮੱਕਾ ਵਰੇ ਦਿਹਾ ਕਾ ਰਾਹੁ ਸੀ। ਅਤੇ ਤੇਰੀ ਕੁਦਰਤ ਨਾਲ ਬੈਠਿਆ ਬੈਠਿਆ ਤ੍ਰਿਹੁ ਪਹਰਾਂ ਵਿਚ ਆਇ ਪਹੁਤੇ ਹਾਂ। ਪਾਤਸ਼ਾਹ ਤੇਰੀ ਗਤਿ ਮਿਤਿ ਤੂਹੈ ਜਾਣੈ। ਅਸੀਂ ਮਲ ਮੂਤ੍ਰ ਦੇ ਕੀਟ ਹਾਂ। ਤਾਂ ਬਾਬਾ ਬੋਲਿਆ। ਮਰਦਾਨਿਆ ਅਸਾਂ ਦੋਇ ਸੁਖਨ[4] ਕਾਜੀ ਰੁਕਨਦੀ ਮੱਕੇ ਦੇ ਨਾਲਿ ਕਰਨੇ ਅਸਨਿ। ਅਤੇ ਇਕ ਦੁਇ ਨਸੀਹਤਾ ਕਾਰੂ ਹਮੀਦ ਪਾਤਸ਼ਾਹ ਮਦੀਨੇ ਰਹਦਾ ਹੈ ਉਸ ਨਾਲ ਕਰਨੇ ਹੈਨਿ। ਮਤ ਖੁਦਾਇ ਵਲਿ ਆਵਦਾ ਹੋਵੇ। ਬਹੁਤ ਜਾਲਮੁ ਹੈ। ਜੇ ਕੋਈ ਉਸ ਦੀ ਬੰਦ ਵਿਚਿ ਆਵਦਾ ਹੈ ਸੋ ਵਿਚੇ ਹੀ ਮਰਦਾ ਹੈ। ਤਬ ਬਾਬੇ ਨਾਨਕ ਮੱਕੇ ਦੇ ਨਜੀਕ ਆਇ ਕੇ ਹਾਜੀਆ ਕਾ ਬਾਣਾ ਕੀਆ ਨੀਲਾ। ਹਾਥ ਮਹਿ ਆਸਾ ਲੀਆ। ਅਰੁ ਏਕ ਹਾਥ ਕੂਜਾ ਲੀਆ ਸਿਰ ਪਰਿ ਮੁਸਲਾ ਪਹਿਰਿਆ।[5] ਬਗਲ ਵਿਚਿ ਕਿਤਾਬ ਰਖੀ ਹਾਜੀ ਦਰਵੇਸ ਹੋਇ ਕਰਿ ਜਾਇ ਮੱਕੇ ਕੀ ਹਜ ਕਉ ਹਾਜਰਿ ਹੋਇ।[6] ਤਾਂ ਬਚਨੁ ਹੋਆ ਮਰਦਾਨਿਆ ਅਸਾਂ ਤ੍ਰਿਹ

---

1. ਇਹ ਲਾਈਨ ਸਿ. ਰ. ਲ. 8, 9 ਵਿਚ ਨਹੀਂ ਹੈ। ਕ੍ਰਮਵਾਰ ਪੱਤਰਾ (74/ੳ) (99/ਅ)
2. ਸਿ. ਰ. ਲ. 8 ਵਿਚ ਏਥੋਂ ਪ੍ਰਾਰੰਭ "ਬਾਬੇ ਆਖਿਆ......" ਹੈ। ਪੱਤਰਾ (74/ੳ)
3. ਸਿ. ਰ. ਲ. 8 ਵਿਚ ਅੱਗੇ ਚਾਰ ਸੱਤਰਾਂ ਨਹੀਂ ਹਨ। ਪਾਠ "ਮੱਕੇ ਦੇ ਨਜੀਕ ਆਇ ਪਹੁਚੇ ਤਾਂ ਮਰਦਾਨਾ ਬਹੁਤ ਖੁਸ਼ੀ ਹੋਇਆ।" ਤੋਂ ਚਲਦਾ ਹੈ ਪੱਤਰਾ (74/ੳ)
4. ਪੁਰਾਤਨ ਜਨਮ ਸਾਖੀ ਵਿਚ ਕਾਜੀ ਰੁਕਨਦੀਨ ਨਾਲ ਹੋਈ ਗੋਸ਼ਟਿ ਦੀ ਵੱਖਰੀ ਸਾਖੀ ਵੀ ਮਿਲਦੀ ਹੈ। (ਪਹਿਲਾ ਸੰਸਕਰਣ 1927, ਪੰਨਾ 164)
5. ਇਹ ਸਤਰਾਂ ਸਿ. ਰ. ਲ. 8 ਅਤੇ ਲਿਖੋ ਵਿਚੋਂ ਲਈ ਹੈ। ਕ੍ਰਮਵਾਰ ਪੱਤਰਾ (74/ਅ) ਪੰਨਾ 131
6. ਇਸ ਤੋਂ ਅੱਗੇ ਵਾਲੀਆਂ ਸਤਰਾਂ ਸਿ. ਰ. ਲ. 8 ਅਤੇ ਲਿਖੋ ਵਿਚ ਨਹੀਂ ਹਨ। ਗੁਰੂ ਸਾਹਿਬ ਸਿਧਾ ਮੱਕੇ ਦੀ ਮਸੀਤ (ਕਾਬੇ) ਵਿਚ ਜਾ ਬੈਠਦੇ ਹਨ। ਕ੍ਰਮਵਾਰ ਪੱਤਰਾ 74/ਅ, ਪੰਨਾ 131

ਬੂਟਾ ਕਾ ਸੈਲ ਕੀਤਾ ਹੈ ਅਤੇ ਸਭੇ ਦੇਸਿ ਡਿਠੇ ਉੱਤਰ ਪੂਰਬ ਦਖਣੁ ਚਉਥੀ ਕੁੰਟਿ ਪਸਚਮ ਕੀ ਰਹੀ ਸੀ ਤ੍ਰਿਲੰਗ ਦੇਸੁ ।[1] ਜਹਾਂ ਮੱਕੇ ਮਦੀਨੇ ਕੀ ਹਜਿ ਹੈ । ਚਲਹੁ ਤਾਂ ਮੱਕੇ ਮਦੀਨੇ ਕੀ ਭੀ ਹਜਿ ਕਰਾਹੀ ਅਤੇ ਇਕ ਦੁਇ ਸੁਖਨਿ ਕਾਜੀ ਰੁਕਨਿਲ ਨਾਲਿ ਭੀ ਕਰਨੇ ਹੈਨ । ਤਾਂ ਮਰਦਾਨੇ ਆਖਿਆ ਜੀ ਭਲਾ ਹੋਵੇ ਜੀ । ਅਸਾਡੇ ਦਿਲ ਦੀ ਮੁਰਾਦਿ ਪੂਰੀ ਹੋਈ ਹੈ ? ਅਰਦਾਸ ਨਾ ਸੇ ਕਰ ਸਕਦੇ ਮੱਕੇ ਦੀ ਹਜ ਵਾਸਤੇ । ਸੋ ਤੇਰੀ ਕੁਦਰਤ ਨਾਲ ਮੱਕੇ ਆਦਿ ਪਹੁਤੇ ਹਾਂ । ਸਾਖੀ ਸਰਫ ਤਥਾ ਹਾਜੀਆ ਕੀ ਪੂਰੀ ਹੋਈ ।

1. (ੳ) ਸਿ. ਰ. ਲ. 9 ਵਿਚ ਇਸ ਤੋਂ ਅੱਗੇ ਪਾਠਾਂਤ੍ਰ ਇਸ ਪ੍ਰਕਾਰ ਹੈ—'ਮੱਕੇ ਮਦੀਨੇ ਦੀ ਹਾਜਿ ਸੈ ਖੁਦਾਇ ਲੈ ਆਇਆ ਹੈ । ਹਜਿ ਕਰਨਿ ਕਉ ਅਤੇ ਇਕ ਦੁਇ ਸੁਖਨਿ ਕਾਜੀ ਰੁਕਨੁ ਆਲਮ ਨਾਲਿ ਭੀ ਕਰਣੇ ਹੈਨਿ । ਤਾਂ ਮਰਦਾਨੈ ਆਖਿਆ......ਪੱਤਰਾ (100/ੳ) ।
(ਅ) ਜਿਨ੍ਹਾਂ ਹੱਥ ਲਿਖਤਾਂ ਵਿਚ ਸ਼ਾਹ ਸ਼ਰਫ਼ ਵਾਲੀ ਸਾਖੀ ਨਹੀਂ ਉਨ੍ਹਾਂ ਦਾ ਪਾਠ ਇਨ੍ਹਾਂ ਸ਼ਬਦਾਂ ਤੋਂ ਸ਼ੁਰੂ ਹੋ ਕੇ ਮੱਕੇ ਦੀ ਸਾਖੀ ਚਲ ਪੈਂਦੀ ਹੈ : (ਵੇਖੋ ਪੰਨਾ 1 ਦਾ ਫੁਟ ਨੋਟ 1)

ੴ

ਸਤਿਗੁਰ ਪ੍ਰਸਾਦਿ ॥

ਆਗੈ ਸਾਖੀ ਹੋਰੁ ਮੱਕੇ ਕੀ ਚਲੀ ॥

[1]ਤਾਂ ਬਾਬੇ ਹਾਜੀ ਦਰਵੇਸ ਕਾ ਬਾਨਾ ਨੀਲਾ ਕੀਆ ਗਲ ਮਹਿ ਹਡੋ ਕੀ ਮਾਲਾ ਪਹਰੀ। ਹਾਥਿ ਮਹਿ ਤਸਬੀ ਲਈ। ਬਗਲ ਵਿਚ ਕਤਾਬ ਰਖੀ। ਹਾਜੀ ਦਰਵੇਸੁ ਹੋਇ ਕਰਿ ਜਾਇ ਮੱਕੇ ਕੀ ਹਜ ਕਉ ਹਾਜਰੁ ਭਏ।[2] ਮੱਕੇ ਕੀ ਮਸੀਤੀ ਵਿਚਿ ਜਾਇ ਬੈਠੇ। ਲਗੇ ਸੂਰੇ ਕਲਾਮ ਰਬ ਦੀ ਸਿਫਤਿ ਕਰਨਿ ਗਾਵਣਿ ਲਗੇ। ਦਿਨ ਗੁਜਰਾਨੁ ਕੀਆ ਰਾਤ ਕਉ ਉਸੀ ਮਸੀਤੀ ਵਿਚ ਪੈ ਸੁਤੇ। ਅਰੁ ਪੈਰ ਮੱਕੇ ਦੇ ਮਹਿਰਾਬ ਵਲ ਕੀਤੇ। ਅਤੇ ਸਿਰ ਉਤਰ ਦੀ ਵਲ ਕੀਤਾ। ਜਾਂ ਪਹੁਰ ਡੇਢ ਇਕ ਰਾਤ ਰਹੀ ਤਾਂ ਮੁਲਾਂ ਜੀਵਣ ਮਸੀਤੀ ਕਾ ਝਾੜੂ ਕਸੁ ਆਇਆ ਝਾੜੂ ਕਰਨਿ। ਤਾਂ ਦੀਵਾ ਬਾਲਿ ਕਰ ਹਾਜੀਆ ਸਿਰੋ ਲਗਾ ਦੇਖਣਿ। ਜਾਂ ਦੇਖੇ ਤਾਂ ਕੀ ਦੇਖੇ ਹੋਰੁ ਹਾਜੀ ਸਭ ਆਪਣੀ ਮਕਾਮੀ ਵਲ ਪਏ ਹੈਨਿ। ਕਲ ਜੋ ਨਵਾਂ ਹਾਜੀ ਦਰਵੇਸ ਆਇਆ ਹੈ। ਸੋ ਬੇਤਰਾ ਕਿਬਲੇ ਹੋਇ ਲਤਾ ਕਰ ਸੁਤਾ ਹੈ। ਤਾਂ ਜੀਵਣ ਮਨ ਵਿਚ ਗੁਸਾ ਖਾਧਾ ਜੋ ਏਹੁ ਮੋਮਨ ਕੇ ਮੁਨਾਫਿਕ ਜੋ ਖੁਦਾਇ ਦੇ ਘਰ ਵਲ ਪੈਰ ਕਰ ਸੁਤਾ ਹੈ। ਤਾਂ ਜੀਵਣ ਗੁਸਾ ਖਾਇ ਬਾਬੇ ਦੇ ਮਗਰ ਵਿਚ ਇਕ ਲਤ ਦੀ ਮਾਰਿਓਸ। ਆਖਣ ਲਗਾ ਅਵੇ ਬੰਦੇ ਖੁਦਾਇ ਦਿਆ ਤੂੰ ਕੌਣ ਹੈ। ਹਿੰਦੂ ਹੈ ਕਿ ਮੁਸਲਮਾਨ ਹੈਂ। ਜੋ ਤੂੰ ਖੁਦਾਇ ਦੇ ਘਰ ਵਲ ਪੈਰ ਕਰ ਸੁਤਾ ਹੈ।[3] ਤਾਂ ਬਾਬੇ ਆਖਿਆ ਮੁਲਾਂ ਜੀਵਣ ਜੀ। ਜੋ ਅਸੀਂ ਭੁਲੇ ਹਾਂ ਤਾਂ ਤੂੰ ਅਸਾਡੇ ਪੈਰ ਸਿਧੇ ਕਰ। ਜਿਤ ਰੁਖ ਖੁਦਾਇ ਨਾਹੀ ਉਤ ਰੁਖ ਪੈਰ ਅਸਾਡੇ ਫੇਰ ਕਰ। ਤਾਂ ਮੁਲਾਂ ਜੀਵਣ ਬਾਬੇ ਦੀਆਂ ਟੰਗਾਂ[4] ਪਕੜਿ ਕੇ ਫੇਰਿਆ। ਤਾਂ ਨਾਲੇ ਮੱਕੇ ਦਾ ਰੁਖ ਫੇਰਿਆ। ਅਗੇ ਮਸੀਤ ਦਾ ਰੁਖ ਅਤੇ ਦਰਵਾਜਾ ਪੂਰਬ ਦਿਸਾ ਆਹਾ। ਫੇਰ ਫਿਰ ਕਰ ਉਤਰ ਰੁਖ ਹੋਇ ਖੜੋਤਾ। ਤਾਂ ਮੁਲਾਂ ਜੀਵਣ ਅਤੇ ਹੋਰ ਹਾਜੀ ਜੋ ਮਸੀਤੀ ਵਿਚ ਹੈ ਸੋ ਸਭੇ ਹੈਰਾਨ ਹੋਇ ਗਏ। ਆਖਣ ਲਗੇ ਯਾਰੋ ਹੁਣ ਕਿਆਮਤ ਕਾ ਦਊਰ ਨਜੀਕ

---

1. ਜਿਨ੍ਹਾਂ ਹੱਥ ਲਿਖਤਾਂ ਵਿਚ ਸ਼ਾਹ ਸ਼ਰਫ ਵਾਲੀ ਗੋਸ਼ਟਿ ਨਹੀਂ ਹੈ, ਉਨ੍ਹਾਂ ਦਾ ਪਾਠ ਇਸ ਤੋਂ ਸ਼ੁਰੂ ਹੁੰਦਾ ਹੈ।
2. ਇਥੇ ਭਾਵ 'ਕਾਬੇ' ਤੋਂ ਹੈ।
3. ਸਿ. ਰ. ਲ. 2 ਵਿਚ ਇਸ ਤੋਂ ਪਹਿਲਾਂ ਇਹ ਸਤਰ ਵੀ ਮਿਲਦੀ ਹੈ:
   'ਤਾਂ ਬਾਬੇ ਨਾਨਕ ਆਖਿਆ ਮੁਲਾਂ ਜੀਵਨ ਜੀ ਨਾ ਹਮ ਹਿੰਦੂ ਨਾ ਮੁਸਲਮਾਨ ਹਮ ਬੰਦੇ ਯਕਰੰਗੀ ਸ਼ਾਹ' ਪੱਤਰਾ (3/ੳ)
4. ਸਿ. ਰ. ਲ. 8 ਵਿਚ ਇਥੇ ਸ਼ਬਦ 'ਲਿੰਗ' ਹੈ। ਪੱਤਰਾ (75/ੳ)

ਆਇਆ ਹੈ। ਯਾਰੋ ਏਹੁ ਕੋਈ ਅਉਲੀਆ ਅਲਹ ਕਾ ਹੈ। ਇਸ ਦੀ ਕੀਮਤਿ ਕੋਈ ਨਾਹੀ ਪਾਇ ਸਕਦਾ। ਇਹੁ ਇਸ ਜਮਾਨੇ ਦਾ ਕੋਈ ਵਲੀ ਪੈਦਾ ਹੋਇਆ ਹੈ। ਤਾਂ ਬਾਬਾ ਉਠ ਖੜਾ ਹੋਆ ਉਜੂ ਕਰ ਕੈ। ਕਿਬਲੇ ਹੋਇ ਖੜੋਇ ਕਰਿ ਸਬਦੁ ਰਾਗੁ ਬਸੰਤ ਵਿਚ ਅਲਾਪਿਆ। ਤਦਹੁ ਚੇਤਰ ਕੇ ਦਿਨ ਅਸਨਿ। ਜਿਤ ਮਉਸਮੇ ਬਾਬਾ ਹਜ ਕਾਬੇ ਕੀ ਕਉ ਜਾਇ ਪਹੁਤਾ ਜੀ। ਈਦ ਕੇ ਦਿਨ ਮੱਕੇ ਕੀ ਹਜ ਹੋਂਦੀ ਹੈ। ਤਾਂ ਬਾਬੇ ਸਬਦ ਰਾਗੁ ਬਸੰਤ ਵਿਚ ਬੋਲਿਆ।

[1]ਰਾਗੁ ਬਸੰਤ ਮਹਲਾ ੧ ॥ ਅਸਟਪਦੀ ॥

ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ।
ਚਾਰਿ ਦੀਵੇ ਚਹੁ ਹਥ ਦੀਏ ਏਕਾ ਏਕੀ ਵਾਰੀ ॥ ੧ ॥

ਤਿਸ ਦਾ ਪ੍ਰਮਾਰਥੁ। ਜਾਂ ਏਹੁ ਅਸਟਪਦੀ ਬਾਬੇ ਨਾਨਕ ਮੱਕੇ ਅਗੇ ਖੜੋਇ ਕਰਿ ਗਾਵੀ ਤਾਂ ਹਾਜੀਆ ਪੁਛਿਆ। ਹਾਜੀ ਦਰਵੇਸ ਜੀ ਏਹੁ ਸਰੋਦੁ ਜੋ ਤੁਸਾਂ ਆਪਣੀ ਹਿੰਦਵੀ ਜਬਾਨ ਵਿਚ ਆਖਿਆ ਸੋ ਤੁਸਾਂ ਮੱਕੇ ਅੱਗੇ ਕੇ ਜਾਣਿ ਕਰਿ ਸਿਫਤ ਕੀਤੀ। ਅਸਾਂ ਕੂ ਤਾਂ ਕਿਛ ਮਲੂਮ ਨ ਹੋਆ। ਤਾਂ ਬਾਬੇ ਆਖਿਆ ਮੂਲਾਂ ਜੀਵਣ ਜੀ ਇਸ ਸਰੋਦ[2] ਦਾ ਮਹਰਮ ਖੁਦਾਇ ਹੈ। ਇਕੋ[3] ਥੰਭਾ ਬਹੁਲਾ ਚਾਰ ਕੁਤੇਬਾਂ ਹੈਨਿ। ਏਹੁ ਮੱਕਾ ਮਦੀਨਾ ਆਦਿ ਜੁਗਾਦਿ ਕਾ ਤੀਰਥ ਹੈ। ਮਹਾਂ ਦੇਵ ਕਾ ਇਸ ਵਿਖੇ ਲਿੰਙ ਹੈ। [4]ਚਉਹਾਂ ਕੂੰਟਾਂ ਵਿਚ ਬ੍ਰਹਮਾ ਵਿਸਨ ਮਹਾਦੇਵ ਕੇ ਮਕਾਨ ਹੈਨਿ। ਅਤੇ ਮਹਾਂ ਦੇਵ ਕਉ ਬਾਬਾ ਆਦਮੁ ਭੀ ਕਹਦੇ ਹੈਨਿ। ਹਿੰਦੂ ਮੁਸਲਮਾਨ ਦੁਆਂ ਦਾ ਬਡਾ ਹੈ। ਹਿੰਦੂਆਂ ਕੇ ਅਠਿਸਠਿ ਤੀਰਥ ਤਦ ਪਾਕ ਪਵਿਤ੍ਰ ਹੋਵਨਿ ਜੇ ਚਾਰੋ ਕੂੰਟਿ ਕਉ ਪ੍ਰਦਖਣਾ ਕਰਨਿ। ਉਤਰ ਪੂਰਬ ਦਖਣ ਪਸਚਮੁ ਚਾਰੋ ਤਰਫਾ ਕੇ ਲਿੰਙਾ[5] ਮਕਾਮਾ ਤੀਰਥਾਂ ਕੀ ਹਜੁ ਦਰਸਨੁ ਕਰਨਿ। ਅਤੇ ਇਸੀ ਤਰਹ ਮੁਸਲਮਾਨੋ ਕੇ ਭੀ ਕਹਦੇ ਹੈਨਿ। ਜਿਚਰ ਸੁਮੇਰ ਕੁਮੇਰ ਕੇ ਗਰਦਿ ਨਾਹੀ ਫਿਰਦੇ। ਤਿਚਰੁ ਪਾਕ ਕੋਈ ਨਾਹੀ ਹੋਦਾ। ਅਤੇ ਤੀਰਥੁ ਹਜ ਥਾਇ ਕਿਸੇ ਦਾ ਨਹੀਂ ਪਉਦਾ। ਹਿੰਦੂ ਮੁਸਲਮਾਨਾਂ ਕੇ

---

1. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਇਸ ਸਿਰਲੇਖ ਹੇਠ ਦਰਜ ਹੈ,

   ੴ ਸਤਿਗੁਰ ਪ੍ਰਸਾਦਿ। ਬਸੰਤੁ ਹਿੰਡੋਲੁ ਮਹਲਾ ੧, ਘਰੁ ੨, (ਪੰਨਾ 1190)
2. ਕਈ ਹੱਥ-ਲਿਖਤਾਂ ਵਿਚ ਪਾਠ 'ਸਿਰਹਿ' ਜਾਂ 'ਸਿਰੜ' ਭੀ ਮਿਲਦਾ ਹੈ, ਜਿਵੇਂ ਸਿ. ਰ. ਲ. 2, 8, 9 ਕ੍ਰਮਵਾਰ ਪੱਤਰਾ (6/ੳ), (76/ੳ) (101/ੳ)
3. ਸਿ. ਰ. ਲ. 2,3 ਵਿਚ ਪਾਠਾਂਤ੍ਰ 'ਚਹੁ ਕੂੰਟਾਂ ਵਿਚਿ ਮਹਾਦੇਵ ਦੇ ਮਕਾਮ ਹੈਨਾ।' ਕ੍ਰਮਵਾਰ ਪੱਤਰਾ (6/ੳ), (18/ੳ)
4. ਸਿ. ਰ. ਲ. 2 ਵਿਚ ਇਹ ਸਤਰ ਨਹੀਂ ਹੈ। ਕੋਸ਼ਟਿਕਾਰ ਹਿੰਦੂ ਦੇਵਤਾ ਸ਼ਿਵ ਜੀ ਤੇ ਨਾਮੀ ਪੈਗੰਬਰ ਆਦਮ ਨੂੰ ਇਕ ਦਰਸਾ ਰਿਹਾ ਹੈ। (ਉਹੀ)
5. ਸਿ. ਰ. ਲ. 2, 3 ਵਿਚ 'ਮਕਾਮਾ ਤੀਰਥਾਂ' ਸ਼ਬਦ ਨਹੀਂ ਹਨ। ਕ੍ਰਮਵਾਰ ਪੱਤਰਾ (6/ਅ), (138/ੳ)

ਮਕਾਮ ਰਦਿ ਕਰਦੇ ਹੈਨਿ । ਅਤੇ ਮੁਸਲਮਾਨ ਹਿੰਦੂਆਂ ਕੇ ਮਕਾਮ ਰਦਿ ਕਰਦੇ ਹੈਨਿ ।[1] ਦੋਵੇ ਫਿਰਕੇ ਖੁਦਾਇ ਦੇ ਮਕਾਮ ਦਾ ਬੁਰਾ ਚਿਤਵਦੇ ਹੈਨਿ । ਤਾਂ ਜੀਵਣ ਬੋਲਿਆ ਜੀ ਉਹੁ ਜੋ ਸਰੋਦੁ ਤੁਸਾਂ ਕਹਿਆ ਸੀ, ਉਸ ਕਾ ਭੀ ਬਿਆਨ ਮੈਂ ਕਉ ਸਮਝਾਈਐ ਜੀ । ਤਾਂ ਬਾਬਾ ਬੋਲਿਆ । ਹੁਕਮੁ ਹੋਆ ਮੁਲਾਂ ਜੀਵਣਾ ਅਵਲ ਖੁਦਾਇ ਤਾਲਾ ਆਪਣੀ ਕੁਦਰਤਿ ਕਰਕੇ ਨਉ ਖੰਡ ਜਿਮੀਨ ਸਾਜੀ । ਏਹੁ ਨਉ ਮਕਾਮ ਆਦਮੀਆਂ ਕੀ ਠਉੜ ਕੀਤੀ ਤਿਸ ਕੇ ਉਪਰ ਅਸਮਾਨ ਕੀਤਾ ।[2] ਸਾਤਿ ਸਿਤਾਰੇ ਤਮਾਮ ਆਲਮ ਕੇ ਸਾਹਦਿ ਕੀਤੇ ਹੈਨਿ । ਨੇਕੀ ਬਦੀ ਕੇ ਗੁਆਹ । ਏਹੁ ਸਾਤੋ ਸਿਤਾਰੇ ਅਸਮਾਨ ਵਿਚ ਫਰੇਸਤੇ ਹੈਨਿ । ਚਉਦਹ ਤਬਕ ਹੈਨਿ । ੧੪ । ਸਾਤ ਤਬਕ ਉਪਰ ਅਰੁ ਸਾਤ ਤਬਕ ਤਲੇ ਜਿਮੀਨ ਕੇ ਹੈਨਿ । ਬਾਦਿ ਆਬਿ ਆਤਸਿ ਖਾਕੁ ਏਹੁ ਚਾਰੇ ਤਤ ਅਰ ਅਰਬਾ ਨਾਸਰਿ ਖੁਦਾਇ ਤਾਲਾ ਨੇ ਸਾਜੀ ਹੈ । ਅਰਬਾਂ ਨਾਸਰ ਕੀ ਸਿਫਤਿ ਚਉਹਾ ਕਤੇਬਾਂ ਵਿਚ ਕੀਤੀ ਹੈ । ਚਾਰੇ ਕਤੇਬਾਂ ਚਉਹਾਂ ਜਮਾਨਿਆ ਅੰਦਿਰ ਸਿਰਦਾਰ ਹੈਨਿ । ਚਉਹਾਂ ਚਾਬਾ ਬ੍ਰਹਮੇ ਦਿਆ ਵਿਚ ਹੈਨਿ । ਬ੍ਰਹਮੇ ਕਉ ਹਜਰਤ[3] ਜਬਰਾਈਲ ਭੀ ਕਹਦੇ ਹੈਨਿ ।[4] ਤੀਨ ਕਉਮੁ ਬਾਬੇ ਆਦਮ ਆਪਣੇ ਜਸੇ ਥੀ ਪੈਦੇ ਕੀਏ ਹੈਂ । ਦੇਵਤੇ । ਆਦਮੀ । ਰਾਕਸਿ । ਤਿੰਨਾ ਕਉ ਤੀਨੇ ਲੋਕ ਬਾਂਟ ਦੀਏ ਹੈਂਨਿ । ਏਹੁ ਸਭ ਪੈਦੇ ਕੀਤ ਕੇ ਚਹੁ ਜੁਗਾਂ ਕੀ ਮੁਹਲਿਤ ਤਿਨਾ ਕਉ ਬਨਿ ਬਹਾਲੀ ਹੈ । ਕੋਈ ਚਾਰੇ ਦੀਵੇ ਆਪੋ ਆਪਣੇ ਜਮਾਨੇ ਜਾਣਦੇ ਹੈਨਿ । ਚਾਰੇ ਕਤੇਬਾਂ ਚਉਹਾਂ ਕੂੰਟਾਂ ਵਲਿ ਕਿਸਮਤਿ ਕਰਿ ਦਿਤੀਆ ਹੈਨਿ । ਜੁਗਹ ਜੁਗੰਤਰ ਚਾਰੇ ਚਰਾਗ ਬ੍ਰਹਮਾ ਰੋਸਨੁ ਕਰਦਾ ਹੈ । ਐਸੀ ਸਕਤ ਮਧ ਸੂਦਨ ਮਾਧੋ ਕੀ ਹੈ । ਜੋ ਚਾਰੋ ਜਮਾਨੇ ਆਦਿ ਇਕੱਠੇ ਹੋਏ ਹੈਨਿ । ਅਤੇ ਚਾਰੇ ਮਜਬ ਹਿੰਦੂ ਮੁਸਲਮਾਨ ਆਪ ਵਿਚਿ ਖੁਦੀ ਬਖੀਲੀ ਕਰਿ ਕਰਿ ਮਰਦੇ ਹੈਨਿ । ਦੋਵੇਂ ਫਰਜੰਦ ਬਾਬੇ ਆਦਮ ਕੇ ਜਿਦਿ ਕਰਕੇ ਗੁਸੇ ਹਰਾਮ ਵਿਚਿ ਲੜਿ ਮਰਦੇ ਹੈਨਿ [5] ਦੁਨੀਆ ਹਰਾਮ ਖੁਰਦਨੀ ਵਾਸਤੇ । ਬੇਸਕ ਦੋਵੇਂ ਤਰਫ਼ਾਂ ਦੋਜਕ ਚਲੀਆਂ ਜਾਂਦੀਆਂ ਹੈਨਿ । ਹੁਣ ਤ੍ਰਿਹੁ ਕਤੇਬਾਂ ਦਾ ਅਹਲ[6] ਬੰਦਿ ਹੋਆ ਹੈ । ਮਸਰਕਿ ਜਨੂਬ ਗਰੂਬ ਤਿਨਾਹ ਦੀਆ ਕਤੇਬਾਂ ।

---

1. ਸਿ. ਰ. ਲ. 2 ਵਿਚ ਇਹ ਸੱਤਰ ਨਹੀਂ ਹੈ, ਪ੍ਰੰਤੂ ਬਾਕੀ ਸਾਰੀਆਂ ਹੱਥ ਲਿਖਤਾਂ ਵਿਚ ਇਹ ਸੱਤਰ ਹੈ । ਪੱਤਰਾ (6/ਅ)
2. ਸਿ. ਰ. ਲ. 2, 3, 9 ਵਿਚ ਏਥੇ ਪਾਠ—'ਅੰਦਰ ਕੀਤਾ ਅਸੁਮਾਨੁ' ਵੀ ਮਿਲਦਾ ਹੈ । ਕ੍ਰਮਵਾਰ ਪੱਤਰਾ (6/ਅ), (138/ਅ), (101/ਅ)
3. ਸਿ. ਰ. ਲ. 2, 3, 9 ਵਿਚ 'ਹਜਰਤ' ਸ਼ਬਦ ਨਹੀਂ ਹੈ । ਕ੍ਰਮਵਾਰ ਪੱਤਰਾ (7/ਅ), (138/ਅ), (102/ੳ)
4. ਇਸ ਤੋਂ ਅੱਗੇ ਸਿ. ਰ. ਲ. 2 ਤੇ 3 ਵਿਚ ਪਾਠ ਨਹੀਂ ਹੈ । 'ਚਉਹਾ ਜੁਗਾ ਦੀ ਮੁਹਲਤ ਚਉਹਾ ਕਤੇਬਾ ਵਿਚਿ ਬੰਨ ਬਹਾਲੀ ਹੈ ।' ਤੋਂ ਅੱਗੇ ਸ਼ੁਰੂ ਹੁੰਦਾ ਹੈ । ਪ੍ਰੰਤੂ ਬਾਕੀ ਸਿ. ਰ. ਲ. 8,9 ਵਿਚ ਪਾਠ ਹੈ । ਕ੍ਰਮਵਾਰ ਪੱਤਰਾ (8/ਅ), (138/ਅ), (77/ੳ), (102/ੳ)
5. 1-ਸਿ. ਰ. ਲ. 2, 3, 9 ਵਿਚ ਇਹ ਸੱਤਰ ਨਹੀਂ ਹੈ । ਕ੍ਰਮਵਾਰ ਪੱਤਰਾ (8/ਅ) (139/ੳ), (102/ੳ) ਪ੍ਰੰਤੂ ਸਿ. ਰ. ਲ. 8 ਵਿਚ ਹੈ। ਪੰਨਾ (77/ੳ)
6. ਸਿ. ਰ. ਲ. 2, 3 ਵਿਚ ਇਥੇ ਸ਼ਬਦ 'ਹੁਕਮ' ਹੈ । (ਉਹੀ)

ਰਿਗ ਉਰਫ ਤਉਰੇਤ ਮਸ਼ਰਕੀ ॥ ੧ ॥ ਜੁਜਰ ਉਰਫ ਅੰਜੀਲ ਜਨੂਬੀ ॥ ੨ ॥ ਸਿਆਮ ਉਰਫ ਜੰਬੂਰ ਮਗਰਬੀ ॥ ੩ ॥ [1]ਜੇਹੜੇ ਮਸ਼ਰਕੀ ਹੈਨਿ ਸੇ ਬ੍ਰਹਮਨਿ ਕਹੀਅਨਿ । ਅਤੇ ਜੇਹੜੇ ਜਨੂਬੀ ਹੈਨਿ ਸੇ ਖਤ੍ਰੀ ਕਹੀਅਹਿ । ਅਤੇ ਜੇਹੜੇ ਮਗਰਬੀ ਹੈਨਿ ਸੇ ਵੈਸ ਕਹੀਅਨਿ । ਅਤੇ ਜੇਹੜੇ ਸਮਾਲੀ ਹੈਨਿ ਸ ਸੂਦਰ ਕਹੀਅਨਿ । ਹੁਣ ਅਮਰ ਅਥਰਬਣ ਉਰਫ ਫੁਰਕਾਨ ਦਾ ਹੈ । ਸਮਾਲੀ ਰੱਇ ਇਸ ਦਾ ਮੁਖ ਹੈ ਜੋ ਸੇਖਾਂ ਲੀਆ ਹੈ ।[2] ਅਗੇ ਸਿਆਮ ਉਰਫ਼ ਜੰਬੂਰ ਭੀ ਸੇਖਾਂ ਤਲੇ ਥਾ । ਅਬ ਵੈਸੋਂ ਕਾ ਮਜਬੁ ਛਾਡਿ ਕੇ ਸੂਦ੍ਰੋਂ ਕਾ ਮਜਬੁ ਲੀਆ ਹੈ ਨੇ । ਜਾਂ ਸੇਖਾਂ ਕੀ ਵਾਰੀ ਆਈ ਤਾਂ ਸੇਖਾਂ ਦੇ ਵਲ ਦੇਵਤਿਆਂ ਅਰ ਤੀਰਥ ਜੋ ਹਿੰਦੂਆਂ ਕੇ ਹੈਨਿ । ਤਿਨ ਕਉ ਕਰੁ ਲਾਇਆ ਹਾਸਲ ਲਾਗੇ ਲੈਣੁ । ਐਸੀ ਕੀਰਤ ਚਲਾਈ ਸੇਖਾਂ ਨੇ । ਅਰ ਅਪਨੇ ਮਕਾਮ ਜਾਹਰਿ ਕੀਤੇ । ਲਾਗੇ ਗੋਰਸਤਾਨਾ ਕੀ ਪੂਜਾ ਕਰਨੇ । ਅਰ ਹਿੰਦੂਆ ਕੇ ਮੜੀਆਂ ਮਟਿ ਗਿਰਾਇ ਦੀਏ । ਮਨਮੁਖ ਕੀਤੇ ।[3] ਤਿਸ ਕਰਿ ਕੇ ਜਿਦਿ ਉਠ ਖੜੀ ਹੋਈ । ਸਚੁ ਅਦਲ ਭੁਲ ਗਇਆ । ਤਬ ਦਰਗਾਹ ਮੈਂ ਦੇਵਤਿਆ ਫਿਰਿਆਦ ਕੀਤੀ । ਕਿ ਹੇ ਪਰਮੇਸੁਰ ਜੀ ਅਬ ਹਮਾਰਾ ਤੇਜੁ ਕਲਜੁਗ ਵਿਖੇ ਘਟ ਗਇਆ ਹੈ । ਜਗ ਹੋਂਮ ਸਭ ਛੋਡਿ ਪੂਰਬ ਹਿੰਦੂਆ ਕਉ ਸੇਖ ਜੋ ਤੁਸਾਂ ਸੰਸਾਰ ਵਿਚਿ ਭੇਜ ਹੈਨ । ਤੇਰੀ ਪਰਸਤਸਿ ਨਾਹੀ ਕਰਨੇ ਦੇਤੇ । ਇਤਣੀ ਅਰਜ ਦੇਵਤਿਆ ਕੀ ਨਿਰੰਕਾਰ ਸੁਣੀ ।[4] ਤਬ ਨਿਰੰਕਾਰ ਕਰੋਪਿ ਅੰਦਰਿ ਆਇਆ । ਤਬ ਦਰਗਾਹਿ ਅਗੇ ਸਭ ਪੀਰ ਪੈਕੰਬਰ ਅਉਲੀਏ ਸਾਲਕਿ ਸਾਦਕਿ ਸਿਧ ਸਾਧ ਜੋ ਕੋਈ ਉਸ ਮਕਾਮ ਕਉ ਪਹੁਤਾ ਸੀ । ਕੀ[5] ਹਿੰਦੂ ਕੀ ਮੁਸਲਮਾਨ । ਸਭ ਹਾਜਰ ਅਸਨਿ । ਤਾਂ ਸਚੇ ਸਾਹਿਬ ਕੀ ਨਿਗਾਹ ਨਾਨਕ ਦਰਵੇਸ ਕੇ ਉਪਰ ਪਈ । ਹੁਕਮ ਹੋਆ ਬਾਰਿ ਖੁਦਾਇ ਕਾ ਜੋ ਏ ਨਾਨਕ ਦਰਵੇਸ ਆਗੇ ਆਉ । ਤੇਰੇ ਕਉ ਮੈਂ ਆਪਣਾ ਹੁਕਮੁ ਦੀਆ । ਤੁਮ ਜਾਹਿ ਸੰਸਾਰ ਵਿਖੇ ਸਚ ਕਾ ਰਾਹੁ ਦਰੁਸਤੁ ਕਰ । ਅਰੁ ਖਲਕੁ ਉਠਾਇ । ਤਾਂ ਆਗੇ ਤੇ ਨਾਨਕ ਦਰਵੇਸ[6] ਅਰਜ ਕੀਤੀ । ਕੇ ਹੇ ਸਚੇ ਪਾਤਸਾਹ । ਅਗੇ ਤੁਧੁ ਖਾਤਿਮ ਪੈਕੰਬਰਾ ਕਾ ਪੈਕੰਬਰੁ ਮਹੰਮਦ ਮੁਸਤਫਾ[7] ਭੇਜਿਆ ਹੈ ਸੰਸਾਰ ਵਿਖੇ । ਅਗੇ ਹੁਣ ਤਕਿ ਉਸ ਕਾ ਅਮਲੁ ਸੇਖ ਲਈ ਜਾਂਦੇ ਹੈਨਿ । ਹੋਰਸ ਕਿਸੇ ਕਾ ਹੁਕਮੁ ਨਾਹੀ ਚਲਣ ਦੇਵੇ । ਅਸਾਡਾ ਹੁਕਮੁ ਕਦਿ ਚਲਣ ਦੇਹਗੇ । ਤਾਂ ਹੁਕਮੁ ਬਾਰਿ ਖੁਦਾਇ ਕਾ ਹੋਆ

---

1. ਸਿ. ਰ. ਲ. 2,3 ਵਿਚ ਇਥੇ ਪਾਠਾਂਤ੍ਰ "ਜੇਹੜੇ ਮਸ਼ਰਕੀ ਹੈਨਿ । ਹਿੰਦੂ ਕਹੀਅਹਿ । ਜੇਹੜੇ ਮਗਰਬ ਪਰਸਤ ਹੈਨਿ । ਸੇ ਤੁਰਕੁ ਕਹੀਅਹਿ ।" ਕ੍ਰਮਵਾਰ ਪੱਤਰਾ (8/ਅ), (139/ੳ)
2. ਸਿ. ਰ. ਲ. 2, 3, 9 ਵਿਚ ਪਾਠਾਂਤ੍ਰ "ਸਮਾਲੀ ਰੋਇ ਕਿਤਾਬ ਕਾ ਹੁਕਮ ਹੈ । ਸੋ ਸੇਖਾ ਕਉ ਮਿਲਿਆ ਸੀ ।" ਕ੍ਰਮਵਾਰ ਪੱਤਰਾ (9/ੳ) (139/ੳ) 101/ਅ.
3. ਸਿ. ਰ. ਲ. 2, 3 ਵਿਚ ਮਨਮੁਖ ਕੀਤੇ ਸ਼ਬਦ ਨਹੀਂ ਹਨ । (ਉਹੀ)
4. ਏਥੇ ਸਾਰੀਆਂ ਲਿਖਤਾਂ ਵਿਚ ਪਾਠਾਂਤ੍ਰ ਵੱਖ ਵੱਖ ਮਿਲਦਾ ਹੈ ।
5. ਸਿ. ਰ. ਲ. 2,3 ਵਿਚ ਇਹ ਸ਼ਬਦ ਨਹੀਂ ਹਨ । ਕ੍ਰਮਵਾਰ ਪੱਤਰਾ (10/ੳ), (139/ੳ)
6. ਇਥੇ 'ਹੱਥ ਜੋੜ ਕੇ' ਵਾਧੂ ਸ਼ਬਦ ਹਨ, ਜੋ ਬਾਕੀ ਲਿਖਤਾਂ ਵਿਚ ਨਹੀਂ ਸਨ, ਕਢ ਦਿਤੇ ਹਨ ।
7. ਸਿ. ਰ. ਲ. 2, 3 ਵਿਚ ਸ਼ਬਦ "ਮਹੰਮਦ ਮੁਸਤਫਾ" ਨਹੀਂ ਹਨ । ਕ੍ਰਮਵਾਰ ਪੱਤਰਾ (10/ਅ), (139/ਅ)

ਏ ਨਾਨਕ ਦਰਵੇਸ ਹਉ ਅਥਬਰਣ ਬੇਦਿ ਕਾ ਹੁਕਮ ਮਹੰਮਦ ਕਉ ਦੀਆ ਸੀ। ਜੋ ਤੂੰ ਏਕੋ ਏਕ ਖੁਦਾਇ ਕਾ ਨਾਮ ਜਪਾਇ। ਹੋਰਸਿ ਕਾ ਨਾਮੁ ਕੋਈ ਨਾ ਜਪੇ। ਬਿਨਾ ਪਰਵਦਗਾਰਿ। ਅਤੇ ਤ੍ਰੀਹ ਸਿਪਾਰੇ ਫੁਰਕਾਨ ਤੇ ਊਪਰ ਅਮਲ ਕਰੁ। ਸੋ ਤਾਂ ਓਇ ਦੁਨੀਆ ਵਿਚਿ ਜਾਇ ਕੇ ਪਾਤਸਾਹੀ ਲਾਗਾ ਕਰਨੇ। ਜੋਰ ਜੁਲਮੁ ਗਊ ਗਰੀਬਾਂ ਕਉ ਲਾਗਾ ਤਕਬੀਰ ਕਰਨੇ। ਤਿਸ ਤੇ ਉਸ ਕੀ ਉਮਰ ਕਾ ਨਾਸੁ ਹੋਤ ਭਇਆ ਫਾਨੀ ਹੋਆ। ਅਬ ਨਾਨਕ ਦਰਵੇਸੁ ਤੁਮ ਕਉ ਹੁਕਮੁ ਹੈ।[1] ਛਤੀਸ ਸਪਾਰੇ ਕੀ ਕਿਤਾਬ ਤੁਮ ਕਰੋ। ਤੀਸ ਸਿਪਾਰੇ ਫੁਰਕਾਨ ਕਾ ਮਤੁ ਅਰੁ ਛਿਆ ਸਿਪਾਰੇ ਅਸਾਡੀ ਤਰਫੋਂ।[2] ਛਤੀਸ ਰਾਗ ਕਾ ਗ੍ਰਿੰਥ ਬਾਧ ਕਰਿ ਚਾਰੋ ਕੁੰਟ ਕਉ ਵਰਤਾਇ ਦੇਇ। ਅਰੁ ਏਕ ਹੀ ਨਾਮ ਕੀ ਮਹਿਮਾ ਕਰੋ। ਦੂਸਰਾ ਮੇਰਾ ਸਰੀਕ ਕੋਈ ਨਾਹੀ ਤਿਸ ਕਉ ਜਪੀਐ। ਸੋ ਹੁਣ ਹੁਕਮੁ ਨਾਨਕ ਦਰਵੇਸ ਕਉ ਹੋਆ ਹੈ। ਜੋ ਜਾਇ ਕਰਿ ਤੂ ਜਗਤ ਵਿਚ ਖੈਰਿ ਕਾ ਚਉਰ[3] ਫੇਰੁ। ਆਗੋ ਤ੍ਰਿਹੋ ਜਮਾਨਿਆਂ ਵਿਚਿ ਤ੍ਰੈ ਨਾਮ ਰਬ ਦੇ ਅਸਨਿ। ਅਵਲ ਆਦ ਪੁਰਖੁ ਸਚੁ। ਫੇਰਿ ਰਾਮ। ਫੇਰ ਕ੍ਰਿਸਨ ਨੀਲਾ ਪੋਸੁ ਮਗਰਬੀ ਜਿਸ ਦਾ ਨਾਮ ਤੁਰਕ ਅਲਹ ਭੀ ਕਹਦੇ ਹੈਨਿ। ਹੁਣ ਰਬ ਕਾ ਨਾਮੁ ਸਚੁ ਹੈ।

[4]ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਜਪੁ। ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥ ਜੋ ਕੋਈ ਹਕ-ਰਾਸਤੀ ਉਪਰ ਖੜੋ ਵੇਗਾ ਸੋਈ ਪਾਕ ਹੋਵੇਗਾ।[5] ਅਤੇ ਮੀਆ ਜੀਵਣੁ ਜੀ ਹੁਣਿ ਤੁਸਾਡਾ ਰਾਜੁ ਪਾਤਸਾਹੀ ਤੁਸਾਡੀ ਹੈ। ਅਰ ਤੁਸਾਡਾ ਹੀ ਲਸਕਰੁ ਹੈ। ਅਰ ਤੁਸਾਡੇ ਹੀ ਪਾਵਨ ਘੋੜੇ ਹੈਨਿ। ਅਤੇ ਘਰਿ ਘਰਿ ਮੀਆ ਸਭਨਾ ਜੀਆ ਕੇ ਜੋ ਸਾਹਿਬ ਹੋ ਸੋ ਤੁਸੀਂ ਹੀ ਹੋ।[6] ਅਰੁ ਬੋਲੀ ਭੀ ਤੁਮਾਰੀ ਹੋਰ ਹੈ ਪਰ ਬੋਲੀ ਤੁਸਾਡੀ ਕੋਲੋਂ ਹਿੰਦੂ ਖਲਕਤ ਡਰਦੀ ਹੈ। ਸਮਝਦੀ ਨਾਹੀ। ਰਬ ਫੁਰਮਾਇਆ ਹੈ।[7] ਜੋ ਕੋਈ ਧਰਮ ਕੀ ਕੁਟਵਾਰੀ ਕਰੇਗਾ ਤਿਸੀ ਕੀ ਧਰਤੀ ਅਰੁ ਤਿਸੀ ਕੀ ਦੇਗ ਤੇਗ।[8] ਜੋ ਏਕ ਵਾਰੀ

1. ਸਿ. ਰ. ਲ. 2 ਵਿਚ ਇਥੋਂ ਪਾਠਾਂਤ੍ਰ ਵਿਚ ਬਹੁਤ ਅਸ਼ੁਧੀਆਂ ਹਨ।
2. ਆਦਿ ਗ੍ਰੰਥ ਵਲ ਸੰਕੇਤ ਹੈ।
3. ਸਿ. ਰ. ਲ. 2, 3 ਵਿਚ ਇਥੇ ਸ਼ਬਦ 'ਚਉਰ' ਨਹੀਂ ਹੈ। ਪ੍ਰੰਤੂ ਸਿ. ਰ. ਲ. 8 ਵਿਚ ਹੈ। ਕ੍ਰਮਵਾਰ ਪੱਤਰਾ (11/ਅ), (140/ੳ), (78/ਅ)
4. ਇਥੇ ਮੂਲ ਖਰੜੇ ਵਿਚ ਮੂਲ ਮੰਤਰ ਵਾਧੂ ਦਿੱਤਾ ਹੈ। ਹੋਰ ਕਿਸੇ ਹੱਥ ਲਿਖਤ ਵਿਚ ਨਹੀਂ ਮਿਲਦਾ। ਸਿ. ਰ. ਲ. (9) ਵਿਚ ਮਿਲਦਾ ਹੈ। ਪੱਤਰਾ (103/ਅ)
5. ਸਿ. ਰ. ਲ. 2, 3 ਵਿਚ ਪਾਠਾਂਤ੍ਰ-ਅਤੇ ਮੀਆਂ ਜੀ ਹੁਣ ਤੁਸਾਡਾ ਹੀ ਲਸਕਰ ਹੈ" ਕ੍ਰਮਵਾਰ ਪੱਤਰਾ (12/ੳ), (140/ੳ)
6. ਸਿ. ਰ. ਲ 2 ਵਿਚ ਇਹ ਸਤਰ ਨਹੀਂ ਹੈ। ਪੱਤਰਾ (12/ੳ)
7. ਸਿ. ਰ. ਲ. 2 ਵਿਚ ਪਾਠਾਂਤ੍ਰ—"ਜੋ ਕੋਈ ਧਰਮ ਕੀ ਕੁਟਵਾਲੀ ਕਰੇਗਾ ਜਿਸ ਕਾ ਭਾਗ ਭੰਡਾਰੀ ਤਿਸੀ ਕੀ ਧਰਤੀ ਅਰੁ ਤਿਸੀ ਕੀ ਦੇਗ ਤੇਗ।" ਪੱਤਰਾ (12/ੳ-ਅ)
8 ਇਸ ਤੋਂ ਅੱਗੇ ਚਾਰ ਸਤਰਾਂ ਸਿ. ਰ. ਲ. ਵਿਚ ਨਹੀਂ ਹਨ। ਕ੍ਰਮਵਾਰ ਪੱਤਰਾ (12/ਅ) (140/ੳ)

ਪਕਦੀ ਹੈ ਜਹਾਂ ਤਕਿ ਨਿਆਮਤਾ ਹੈਨਿ । ਸਭ ਇਕ ਤੇ ਹੀ ਵੰਗੀ ਪਕਦੀਆ ਹੈਨਿ । ਅਰੁ ਭਾਗ ਭੰਡਾਰੀ ਹੈ । ਜੇਹੀ ਜੇਹੀ ਕਿਸੇ ਦੇ ਬਾਬ ਕਲਮ ਭਾਗ ਦੀ ਵਗੀ ਹੈ[1] ਤੇਹਾ ਹੀ ਭਾਉ ਉਸ ਨੂੰ ਮਿਲਿਆ । ਜੋ ਸਚ ਕੀ ਕੁਟਵਾਲੀ ਕਰੇ । ਤਿਸੀ ਕਾ ਭਾਗ ਭੰਡਾਰੀ । ਜਿਸ ਕਉ ਏਤਾ ਸਮਾਨੁ ਹੋਵੈ ਸਚੇ ਸਾਹਿਕਾ । ਅਰ ਫੇਰ ਕਛੁ ਹੋਰ ਮੰਗੇ ਦੁਨੀਆਂ ਦੀ ਹਿਰਸ ਕਰੇ [2]ਅਤੇ ਹਥਿ ਖੜੇ ਕਰਿ ਕੇ ਰਬ ਕੋਲੋਂ ਕਛੁ ਹੋਰ ਮੰਗੇ । ਤਿਸਕਾ ਕੀ ਹਾਲ ਹੋਗੁ । ਸੈਤਾਨ ਕਾ ਹੁਕਮੁ ਤਿਸ ਪਰ ਗਾਲਬ ਹੋਵਗਾ । ਅਰੁ ਲਬ ਅੰਧੇਰੇ ਕੇ ਬੰਦੀਖਾਨੇ ਪਾਈਅਹਿਗੇ । ਅਰੁ ਲਾਲਚ ਅਤੇ ਲਾਨਤ ਕਾ ਤਵਕ ਪਾਂਉ ਵਿਖੇ ਪੜੇਗਾ । ਅਰੁ ਲਾਹਾ ਉਨ ਕਉ ਸਜਾਇ ਕਾ ਮਿਲੇਗਾ । ਅਰੁ [3]ਨਾਰਦ ਸੈਤਾਨ ਕੇ ਹਵਾਲੇ ਕਰੀਐਗਾ । ਖੁਆਰ ਸਾਰੇ ਸੰਸਾਰਿ ਵਿਚਿ ਪਾਇਆ ਕਰਸੁਗਾ । ਆਤੇ ਸੇਖ ਜੀਵਣ ਜੀ ਭਾਵੇ ਮੰਦਾ ਕਰੋ ਭਾਵੇ ਚੰਗਾ ਜੈਸੀ ਤੁਮਾਰੀ ਨਦਰਿ ਹੈ ਤੈਸਾ ਹੀ ਕਰੋ । ਜੈਸਾ ਕਰੋਗੇ ਤੈਸਾ ਹੀ ਪਾਵੋਗੇ ਦਰਗਾਹ ਸਚੇ ਸਾਹਿਬ ਕੀ । ਅਬ ਤੁਮ ਆਦਿ ਪੁਰਖੁ ਕਉ ਅਲਹ ਕਹਤੇ ਹੋ । ਅਰੁ ਵਡਿਆਈ ਤੁਮਾਰੇ ਕਉ ਸੇਖਾ ਕੀ ਮਿਲੀ ਹੈ । ਅਰੁ ਜੋ ਦੇਵਲ ਅਰੁ ਦੇਵਤੇ ਅਰੁ ਪੁਰਾਤਨ ਤੀਰਥ ਜੋ ਥੇ ਖੁਦਾਇ ਕੇ ਹਿੰਦੂਆ ਕਉ ਦੀਏ ਸੋ ਤੁਮਹੁ ਨੇ ਮਨਸੁਖ ਕਰਿ ਕੇ[4] ਤਿਨਾ ਕਉ ਕਰੁ ਲਗਾਇਆ ਹੈ । ਐਸੀ ਕੀਰਤਿ ਤੁਮਾਰੀ ਕਲਜੁਗ ਵਿਖੇ ਚਲੀ ਹੈ । ਕੂਜਾ ਅਰੁ ਬਾਂਗ ਅਰ ਮੁਸਲਾ ਜੋ ਨੀਲ ਰੂਪ ਬਨਵਾਰੀ ਕਾ ਭੇਖੁ ਥਾ ਸੋ ਤੁਮਾਰੇ ਘਰਿ ਘਰਿ ਮੀਆਂ ਸਭਨਾ ਜੀਆ ਵਿਖੇ ਵਰਤਿਆ ਹੈ । ਅਰੁ ਚਾਰੇ ਕੁੰਟਾ ਤੁਮਾਰੇ ਅਗੇ ਸਲਾਮੁ ਕਰਹਿਗੀਆ । ਕਰੁ ਕਰਤੀਆਂ ਹੈਨਿ[5] ਕਿਸ ਵਾਸਤੇ ਜੋ ਹੁਕਮੁ ਰਬ ਦਾ ਜੋ ਤੁਮਾਰੇ ਹਥਿ ਹੈ । ਅਰੁ ਬੋਲੀ ਭੀ ਤੁਮਾਰੀ ਹੋਰ ਹੈ । ਇਸ ਕਾਰਣ ਤੇ ਸੰਸਾਰ ਜੋ ਹਿੰਦੂ ਹੈ ਸੋ ਡਰਦਾ ਹੈ । ਤੁਸੀ ਮੀਰ ਮਹੀਪਤ ਸਾਹਿਬ ਹੋ । ਅਰ ਘਰਿ ਘਰਿ ਤੁਮਾਰੀ ਸਿਫਤ ਹੋਤੀ ਹੈ । ਅਰੁ ਨਾਨਕ ਦਰਵੇਸੁ ਜੋ ਚਾਰੇ ਕੁੰਟਾਂ ਕੇ ਤੀਰਥਾ ਕਾ ਦੀਦਾਰੁ[6] ਕਰਿ ਆਇਆ ਹੈ । ਕਛੁ ਲਾਹਾ ਵਡਿਆਈ ਆਖਰੀ ਜਮਾਨੇ ਏਹਾ ਮੰਗਦਾ ਹੈ ਜੋ ਰਬ ਨੋ ਜੋ ਇਕਾ ਘੜੀ ਯਾਦ ਕਰੀ । ਰਬ ਮੈ ਕਨੋ ਵਿਸਰੇ ਨਾਹੀ । ਜਾਂ ਇਤਨੀ ਗਲ[7] ਬਾਬੇ ਆਖੀ ਤਾਂ ਫੇਰ ਮੁਲਾਂ ਜੀਵਣ ਆਖਿਆ ਨਾਨਕ ਦਰਵੇਸੁ ਜੀ ਤੁਸਾਂ ਹਜਿ ਮਾਫਕਿ ਚਉਹਾ ਕਤੇਬਾਂ

---

1. ਸਿ. ਰ. ਲ. 8 ਵਿਚ ਪਾਠਾਂਤ੍ਰ—'ਤੇਹੀ ਤੇਹੀ ਸਭਸੈ ਨੋ ਮਿਲੀ ਹੈ ।' ਪੱਤਰਾ (79/ੳ)
2. ਸਿ. ਰ. ਲ. 8 ਵਿਚ ਏਥੇ ਇਨਾਂ ਪਾਠ '.........ਅਤੇ ਹਥਿ ਖੜੇ ਕਰਿ ਕੇ ਰਬ ਕੋਲੋਂ ਕੁਛ ਹੋਰ ਮੰਗੈ .....' ਪੱਤਰਾ (79/ੳ)
3. ਸਿ. ਰ. ਲ. 2, 3 ਅੱਗੋਂ ਦੋ ਸਤਰਾਂ ਨਹੀਂ ਹਨ ਪਰ ਸਿ. ਰ. ਲ. 8, 9 ਵਿਚ ਹਨ । ਕ੍ਰਮਵਾਰ ਪੱਤਰਾ (13/ੳ), (140/ਅ), (79/ਅ), (104/ੳ)
4. ਸਿ. ਰ. ਲ. 2, 3 ਵਿਚ ਏਥੇ.........'ਖੁਦਾਇ ਕੇ ਹਿੰਦੂਆ ਕਉ ਦੀਏ ਹੋਏ ਸੋ ਤੁਮਹੁ ਨੇ ਮਨਸੁਖ ਕਰਿ ਕੇ.........' ਇਨਾਂ ਪਾਠ ਨਹੀਂ ਹੈ । ਪ੍ਰੰਤੂ ਸਿ. ਰ. ਲ. 8, 9 ਵਿਚ ਹੈ । (ਉਹੀ)
5. ਸਿ. ਰ. ਲ. 2, 3 ਵਿਚ ਇੰਨੀ ਸਤਰ ਨਹੀਂ ਹੈ । ਪਰ ਬਾਕੀ ਹੱਥ ਲਿਖਤਾਂ ਵਿਚ ਹੈ । (ਉਹੀ)
6. ਸਿ. ਰ. ਲ. 2, 3 ਵਿਚ ਏਥੇ ਸ਼ਬਦ 'ਦਰਸ਼ਨ' ਹੈ, ਪੱਤਰਾ (13/ਅ), (140/ਅ)
7. ਸਿ. ਰ. ਲ. 2, 3 ਇਹ ਪਾਠ ਨਹੀਂ ਹੈ । ਪੱਤਰਾ (14/ੳ)

ਦਰੁਸਤ ਕੀਤੀ ਹੈ।[1] ਅਸਾਂ ਕੂ ਤਾਂ ਹਿਕਸੇ ਮਗਹਬ ਹੀ ਦੀ ਖਬਰ ਹੈ। ਏਹੁ ਕੀ ਸਿਰਰੁ ਹੈ। ਤਾਂ ਬਾਬੇ ਆਖਿਆ ਮੁਲਾਂ ਜੀ ਇਸ ਹਕੀਕਤਿ ਕਉ ਕੋਈ ਨਾਹੀ ਪਾਇ ਸਕਦਾ। ਇਹੁ ਜੋ ਲੌਹੁ ਕਲਮ ਜਿਮੀਨ ਜ਼ਮਾਨ ਖੜਾ ਹੈ। ਬਾਬੇ ਆਦਮ ਕਾ ਜੁਸਾ ਏਹੋ ਹੈ। ਖਾਕੀ ਬੁਤ ਰੋਜ਼ ਸਭਿ ਚਾਰੋ ਕੂੰਟਾ ਕਉ ਸਿਜਦੇ ਕਰਦਾ ਹੈ। ਆਫਤਾਬ ਮਹਤਾਬ ਇਸ ਕੀਆ ਚਸਮਾ ਹੈਨਿ। ਚਾਰੋ ਤਰਫ ਖੁਦਾਇ ਹੈ। ਇਸੀ ਆਲਮ ਕਬੀਰ ਤੇ ਕਈ ਆਲਮ ਸਰੀਰ ਪੈਦਾ ਹੋਇ ਕਰਿ ਮਰਿ ਮਰਿ (ਨਾ ਪੈਦਾ ਹੋਇ)[2] ਗਏ ਹੈਨਿ। ਚਾਰੋਂ ਕਤੇਬਾਂ ਚਾਰ ਜੁਗ ਵਿਖੇ ਏਹੀ ਪੜਤਾ ਤਮਾਮ ਦਿਨੁ ਅਰ ਰਾਤਿ ਸਿਜਦੇ ਕਰਤਾ ਹੈ। ਚਾਰੋ ਤਰਫਿ ਕਰਿ ਬਾਬਾ ਆਦਮ ਐਸੇ ਅਮਲ ਕਰੇ। ਅਰ ਉਸ ਕੀ ਉਮਤਿ ਹਿੰਦੂ ਮੁਸਲਮਾਨ ਰਾਹਿ ਸੈਤਾਨ ਪਰ ਚਲੇ। ਹੁਣ ਹੁਕਮੁ ਪਾਕ ਖੁਦਾਇ ਦਾ ਦਰਵੇਸ ਨਾਨਕ ਕਉ ਆਇਆ ਹੈ। ਜੋ ਆਗੇ ਸੇਖਾਂ ਕਉ ਹਉ ਹੁਕਮ ਦੀਆ ਸਾ। ਜੋ ਤੁਸੀ ਸਚੁ ਅਦਲੁ ਪਰਿ ਚਲਹੁ। ਸਭਨਾ ਫਿਰਕਿਆ ਅੰਦਰਿ ਇਕੋ ਜਾਣਹੁ ਰਬ। ਸੋ ਤਾਂ ਆਪਣੀਆਂ ਤਦਬੀਰਾਂ ਕਰਕੇ ਲਾਗੇ ਸੰਸਾਰ ਕਉ ਅਜਾਰੁ ਦੇਣੇ। ਹਰਾਮ ਹਲਾਲ ਆਪਣੇ ਇਖਤਿਆਰੁ ਵਿਚ ਰਖਿਆ ਹੈ ਨੇ। ਕਤੇਬ ਕੇ ਰਾਹਿ ਤੇ ਭੂਲ ਗਏ ਹੈਂ। ਕਤੇਬ ਕਛੁ ਅਵਰ ਕਹਤੀ ਹੈ। ਵਹੁ ਕਛੁ ਅਵਰ ਅਮਲ ਕਰਤੇ ਹੈਨਿ। ਅਬ ਉਨਹੁ ਕਾ ਅਮਲ ਮਨਸੂਖ ਹੂਆ ਹੈ। ਅਮਲੁ ਨਾਨਕ ਦਰਵੇਸ ਤੁਮਾਰਾ ਚਲਿਆ ਹੈ। ਤੁਮ ਆਪਸਿ ਕਉ ਸੰਭਾਲ। ਜੋ ਤੂੰ ਦੁਨੀਆਂ ਅੰਦਰਿ ਜਾਹਿ। ਸਭ ਥਾਨ ਮੁਕਾਮ ਜੇਤੇ ਨਉ ਖੰਡ ਪ੍ਰਿਥਮੀ ਉਪਰ ਹੈਨਿ ਤਿਨਕਾ [3]ਜ਼ਾਰਤਿ ਕਰਿ ਕੇ ਹਜਰਤ ਮਕੇ ਮਦੀਨੇ ਕੀ ਹਜਿ ਕਰਿ। [4]ਅਰ ਉਮਤੀ ਜੋ ਹੈਨਿ ਤਮਾਮ ਆਲਮ ਹਯਦਾ ਹਜਾਰ ਕੀਆ। ਤਿਨਾ ਕੀ ਰਖਿਆ ਕਰੁ। ਕੀ ਹਿੰਦੂ ਕੀ ਮੁਸਲਮਾਨ ਕੀ ਦੇਵ ਕੀ ਦਾਨੋ ਕੀ ਹੋਰ ਆਲਮ ਬਹੁਤੀਆ ਭਾਂਤ ਕਾ ਹੈ। ਤਿਨਾ ਕੀ ਖਬਰ ਲਹੁ। ਕਿਸ ਕੀ ਪਰਸਤਸ ਕਰਦੀਆਂ ਹੈਨਿ। ਮੁਲਾਂ ਜੀਵਣੁ ਜੀ ਅਸੀਂ ਇਸ ਆਲਮ ਕਾ ਮੁਸਾਹਿਦਾਂ ਦੇਖ ਕਰਿ ਅਜਬ ਹੈਰਾਨੁ ਹੋਇ ਗਏ ਹਾਂ। ਅਤੇ ਅਜਬ ਹੈਰਾਨਗੀ ਮਨ ਵਿਚ ਵਰਤ ਰਹੀ ਹੈ। ਜੋ ਦਰਗਾਹ ਵਿਚਿ ਤਾਕੀਦਾਂ ਪੈਕੰਬਰਾ ਅਵਤਾਰਾ ਕਉ ਏਹਾ ਹੋਂਦੀ ਹੈ। ਜੋ ਖਲਕ ਸਭ ਖਾਲਕ ਕੇ ਜੁਸੇ ਤੇ ਹੋਈ ਹੈ। ਜਉ ਖਾਲਕ ਕਉ ਖਲਕ ਯਾਦ ਕਰੇ ਤਉ ਫੇਰਿ ਖਾਲਕ ਕਉ ਮਿਲੇ। ਆਦਮ ਜਾਤ ਹੋਇ ਕਰਿ ਦੁਨੀਆ ਹਰਾਮ ਬਦਕਾਰ ਸੈਤਾਨ ਕੀ ਪਰਸਤਸ ਕਰੇ ਸੋ ਫੇਰ ਕਿਆਮਤਿ ਦੇ ਵਕਤਿ ਜੁਸਾ ਸੈਤਾਨ ਕਾ ਧਰੇਗਾ। ਅਰੁ ਫੇਰਿ ਖਰਾਬ ਹੋਵੇਗਾ। ਚਉਰਾਸੀ ਲਖ ਜੀਆ

1. ਸਿ. ਰ. ਲ. 2, ਵਿਚ ਏਥੇ ਪਾਠਾਂਤ੍ਰ—"ਚਉਹਾ ਕਿਤਬਾਂ ਦੇ ਦਰਸਲ ਕੀਤੇ" ਪੱਤਰਾ ([illegible]).
ਸਿ. ਰ. ਲ. 3 ਵਿਚ ਏਥੇ ਪਾਠਾਂਤ੍ਰ 'ਚਾਰਿ ਕਿਤਾਬਾਂ ਦਰੁਸਤ ਕੀਤੀਆਂ" ਪੱਤਰਾ (142/ੳ)
2. ਸਿ. ਰ. ਲ. 2, 3 ਵਿਚ "ਨਾ ਪੈਦਾ ਹੋਇ" ਸ਼ਬਦ ਨਹੀਂ ਹਨ, ਪ੍ਰੰਤੂ ਸਿ. ਰ. ਲ. 8, 9 ਵਿਚ ਹਨ। ਕ੍ਰਮਵਾਰ ਪੱਤਰਾ (14/ਅ), (142/ੳ), (80/ੳ), (104/ਅ)
3. ਬਹੁਤੀਆਂ ਹੱਥ ਲਿਖਤਾਂ ਵਿਚ ਏਥੇ ਸ਼ਬਦ 'ਜਾਰਤਿ' ਹੀ ਮਿਲਦਾ ਹੈ। ਭਾਵ 'ਜ਼ਿਆਰਤਿ ਤਾਂ' ਹੈ।
4. ਸਿ. ਰ. ਲ. 3 ਵਿਚ ਇਹ ਸਤਰ ਨਹੀਂ ਹੈ। ਲਿਖਾਰੀ ਕੋਲੋਂ ਭੁਲ ਹੋ ਗਈ ਜਾਪਦੀ ਹੈ। ਪੱਤਰਾ (14 /ਅ)
5. ਇਥੇ ਪੈਕੰਬਰ ਸ਼ਬਦ ਤੋਂ ਪਹਿਲਾਂ ਸਿ. ਰ. ਲ. 2, 3, 8, 9 ਅਤੇ ਲਿਖੋ ਵਿਚ ਵਾਧੂ ਸ਼ਬਦ 'ਪੈਦਾ ਹੋਏ' ਹਨ। ਕ੍ਰਮਵਾਰ ਪੱਤਰਾ (16/ੳ), (141/ਅ), (81/ੳ), (105/ੳ), (136)

ਜੰਗਿ ਮਹਿ ਫਿਰੇਗਾ। ਕੀ ਹਿੰਦੂ ਕੀ ਮੁਸਲਮਾਨ ਆਪੋ ਆਪਣੇ ਅਮਲ ਪਰਵਾਨ। ਹੁਕਮ ਨਾਨਕ ਫਕੀਰ ਹਿੰਦੀ ਜੋ ਕੋਈ ਰਦ ਸੁਣੀਦਾ ਹੈਸੀ। ਸੋ ਤਿਨਕੇ ਹੁਕਮ ਹੈ ਸਚੇ ਸਾਹਿਬ ਕਾ ਜੋ ਤੂੰ ਦੁਨੀਆ ਵਿਚਿ ਜਾਹਿ ਆਪਣਾ ਇਲਮ ਨਸੀਹਤ ਜਾਹਰਿ ਕਰੁ। ਨਾਉ ਪਾਕ ਖੁਦਾਇ ਦਾ ਜਾਹਰਿ ਕਰਿ। ਅਗੈ ਇਕ ਲਖ ਅਸੀ ਹਜਾਰ ਪੈਕੰਬਰੁ ਅਤੇ ਹੋਰ ਅਵਤਾਰ ਭਗਤਿ ਸਿਧ ਸਾਧਿਕ ਵਲੀ ਅਉਲੀਏ ਗਉਸ ਕੁਤਬ ਸਲਾਰਿ ਮੁਲਾ ਪੰਡਿਤ। ਜੋ ਦੁਨੀਆ ਵਿਚਿ ਭੇਜੇ ਹੈਨਿ। ਜੋ ਆਲਮ ਕਉ ਰਾਹੁ ਹਕ ਦ੍ਰਿੜਾਇ ਕਰਿ ਤਮਾਮ ਉਮਤੀ ਕਉ ਭਿਸਤਿ ਦਾਖਲ ਕਰਨਿ। ਸੋ ਨਾਨਕ ਉਹੁ ਸਗੋ ਆਪਣੇ ਰੋਟੀ ਕਪੜੇ ਵਾਸਤੇ ਲਾਲਚ ਵਿਚ ਫਸੇ ਹੈਨਿ। ਸਚ ਕਾ ਰਾਹੁ[2] ਛੋਡ ਦੀਆ ਹੈਨੇ ਚਾਰ ਕਤੇਬੀ ਹੋਦੇ ਆਲਮ ਵਿਚਿ ਅੰਧੇਰ ਹੋਇ ਰਹਿਆ ਹੈ। ਹੁਕਮੁ ਪਾਕ ਰਬ ਦਾ ਦਰਵੇਸ ਨਾਨਕ ਕਉ ਏਹੋ ਹੋਆ ਹੈ। ਜੋ ਚਾਰੋ ਚਰਾਗ ਕਲਿਜੁਗ ਵਿਚਿ ਰੌਸਨ ਕਰਿ। ਚਾਰੋ ਕਦਮ ਸਵਾਬ ਦੇ ਦਰੁਸਤੁ ਕਰਿ। ਨਹੀਂ ਤਾਂ ਏਹੁ ਜਿਮੀਨ ਗਰਕ ਹੋਂਦੀ ਹੈ। ਅਤੇ ਦੁਨੀਆ ਵਿਚਿ ਤਰੀਕੀ ਹੋਇ ਰਹੀ ਹੈ। ਜੋ ਕੋਈ ਕਲਿਜੁਗ ਵਿਚਿ ਬੀੜਾ ਚਾਇ ਗਿਆ ਹੈ ਸੋਈ ਆਪਣੀ ਵਡਿਆਈ ਉਪਮਾ ਵਿਚ ਖੁਆਰ ਹੋਆ ਰੋਇ ਸਿਆਹੁ ਆਪਣਾ ਕਰਿ ਕੇ ਏਥੇ ਆਇਆ ਹੈ। ਅਗੈ ਦੋਜਕੁ ਅਤੇ ਲਾਨਤ ਕਾ[3] ਤਉਕ ਦਰਗਾਹ ਵਿਚਿ ਤਿਆਰ ਹੈ। ਅਤੇ ਫੇਰ ਹੁਕਮੁ ਰਬ ਦਾ ਇਸ ਰਉਸ ਹੋਆ ਹੈ। ਜੋ ਸਭ ਪੈਕੰਬਰਾਂ ਦਾ ਖਾਤਮ ਮਹੰਮਦ ਮੁਸਤਫਾ ਦੁਨੀਆ ਵਿਚ ਬੀੜਾ ਚਾਇ ਗਇਆ ਹੈ। ਤਿਸ[4] ਬਹਤਰਿ। ੭੨। ਫਿਰਕੇ ਆਪਣੇ ਮਜਹਬ ਕੇ ਬਧੇ ਹੈਨਿ। ਅਤੇ ਹੋਰ ਜੋ ਦਸ ਨਾਮ ਸੰਨਿਆਸੀ ਬਾਰਹ ਪੰਥ ਕੰਨ ਫਾਟੇ ਰਾਵਲ। ਬਾਰਹ ਥੰਮੇ ਰਾਮਾਨੰਦ ਬੈਰਾਗੀ ਕੇ ਸੰਸਾਰ ਵਿਚਿ ਵਰਤੇ ਹੈਨਿ। ਹੋਰ ਫਿਰਕਿਆ ਦੀ ਗਣਤੀ ਕਛੁ ਨਾਹੀ[5] ਜੋ ਆਪੋ ਥਾਪੀ ਹੋਇ ਫਿਰੇ ਹੈਨਿ। ਤਿਨਾ ਕੀ ਧੁੰਮ ਧੁਰਿ ਦਰਗਾਹ ਸਚੇ ਸਾਹਿਬ ਕੀ ਵਿਚਿ ਸੁਣੀ ਹੈ। ਬਾਬੇ ਜੀ ਵਚਨ ਕੀਤਾ। ਮੁਲਾਂ ਜੀਵਣ ਅਸੀ ਝੂਠ ਨ ਰਹਿਣ ਦੇਹਾਂਗੇ। [6]ਹਉ ਕਲਜੁਗ ਵਿਚਿ ਕਈ ਜੁਸੇ ਬਕਾਈ ਰਖਾਂਗਾ।

1. ਸਿ. ਰ. ਲ. 2, 10 ਵਿਚ ਪਾਠਾਂਤ੍ਰ—"ਮੂਲ ਜੀਵਨ ਜੋ ਖੂਣ ਹੁਕਮ ਨਾਨਕ ਫਕੀਰ ਹਿੰਦੂ ਜੋ ਰਬ ਦਾ ਸੁਣਦਾ ਸਾ ਸੋ ਤਿਸ ਨੋ ਹੁਕਮ........." ਕ੍ਰਮਵਾਰ ਪੱਤਰਾ (16/ਅ), (11/ਅ) ਬਾਕੀ ਹੱਥ ਲਿਖਤਾਂ ਵਿਚ ਪਾਠਾਂਤ੍ਰ ਮੂਲ ਵਾਂਗ ਹੀ ਹੈ।
2. ਸਿ. ਰ. ਲ. 10 ਵਿਚ ਏਥੇ ਸ਼ਬਦ 'ਭੁਲ ਗਇਆ ਹੈ ਨੇ' ਹੈ। ਪੰਨਾ (12/ੳ)
3. ਕਈ ਹੱਥ ਲਿਖਤਾਂ ਵਿਚ ਏਥੇ ਸ਼ਬਦ 'ਤਬਕ' ਜਾਂ 'ਤਵਕ' ਵੀ ਮਿਲਦਾ ਹੈ। ਸਿ. ਰ. ਲ. 9, 10 ਕ੍ਰਮਵਾਰ ਪੰਨਾ (105/ਅ), (12/ੳ)
4. ਏਥੇ ਭਾਈ ਗੁਰਦਾਸ ਜੀ ਦੀਆਂ ਇਨ੍ਹਾਂ ਤੁਕਾਂ ਵਲ ਇਸ਼ਾਰਾ ਹੈ: (ੳ)

ਚਹੁ ਵਾਟੀ ਜਗ ਚਲਿਆ ਜਬ ਹੀ ਭਏ ਮਹੰਮਦ ਯਾਰਾ।
ਕੌਮ ਬਹੱਤਰ ਸੰਗ ਕਰਿ ਬਹੁ ਬਿਧਿ ਵੈਰ ਵਿਰੋਧ ਪਸਾਰਾ। (ਵਾਰ ਪਹਿਲੀ, ਪਉੜੀ ੨੨)

ਤੇ

ਭਈ ਗਲਾਨੀ ਜਗਤ ਵਿਚ ਚਾਰ ਵਰਨ ਆਸ੍ਰਮ ਉਪਾਏ।
ਦਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ। (ਵਾਰ ਪਹਿਲੀ, ਪਉੜੀ ੨੬)

5. ਸਿ. ਰ. ਲ. 9 ਵਿਚ ਪਾਠਾਂਤ੍ਰ 'ਜੋ ਆਪੋ ਆਪਣੀ ਥਾਪੀ ਹੋਇ ਫਿਰੇ ਹੈਨਿ।' ਪੱਤਰਾ (18/ੳ)
6. ਗੁਰੂ ਨਾਨਕ ਉਪਰੰਤ ਬਾਕੀ ਗੁਰੂਆਂ ਦੀ ਸਥਾਪਨਾ ਤੇ ਗੁਰੂ-ਏਕਤਾ ਵਲ ਸੰਕੇਤ।

ਜੋ ਕਛੁ ਕਰਾਮਾਤ ਸਿਫਤਿ ਦਰਗਾਹੋਂ ਤੇਸਾ ਅਸਾਂ ਜੋਗ ਮਿਲਿਆ ਹੈ। ਸੋਈ ਸਭਨਾ ਮਹਲਾ ਜੁਸਿਆ ਮੇਰਿਆ ਮੇਰਿਆ ਵਿਚ ਆਦਿ ਜੁਗਾਦਿ ਵਰਤੇਗਾ। ਅਤੇ ਸਦਾ ਸਬਦਾ ਇਕੋ ਵਰਨ ਖੁਦਾਇ ਤਾਲਾ ਧਰਦਾ ਆਇਆ ਹੈ। ਅਤੇ ਹੁਣ ਤਕਿ ਕਲੀ ਕਾਲ ਕਲਿਜੁਗ ਵਿਚਿ ਨ ਸਭੇ ਹਿੰਦੂ ਹੋਏ ਮੁਕੇ ਨ ਸਭੇ ਮੁਸਲਮਾਨ ਹੋਇ ਮੁਕੇ। ਆਪੋ ਆਪਣੀ ਸੈਤਾਨੀ ਮੱਰਚੇ ਸਭ ਬਨਿ ਬੈਠੇ ਹੈਂ ਕੋਈ ਕਪੜੇ ਕਾਰਨਿ। ਵੇਖਾਂ ਅਗੋ ਜੋ ਰਬੁ ਭਾਵਸੀ ਸੋਈ ਹੋਇਗੀ। ਅਸਾਡੀ ਗਲ ਕਾਈ ਨਾਹੀ ਚਲਦੀ। ਕਲਜੁਗ ਵਿਚਿ ਖੁਦਾਇ ਆਪੁ ਆਪਣੇ ਨਿਆਉ ਤਪਾਵਸੁ ਕਰੇਗਾ ਜੇਹਾ ਅਮਲ ਕੋਈ ਕਰੇਗਾ ਤੇਹਾ ਹੀ ਪਾਵੇਗਾ। ਜਾਂ ਇਤਨੀ ਗਲ ਮੁਲਾ ਜੀਵਣ ਸੁਣੀ ਤਾਂ ਤਮਕਿ ਵਿਚਿ ਆਇਆ। ਲੈਦਾ ਤਾਜੀਆਨਾ ਜਿਤਨੇ ਹਾਜੀ ਸੁਤੇ ਪਏ ਹੈਸਨਿ ਮਕੇ ਦੀ ਮਸਤੀ ਵਿਚ ਬੇ-ਖਬਰ ਤਿਨਾਹ ਕਉ ਦੋਇ ਦੋਹਿ ਮਾਰਨ ਜੁਟ ਗਇਆ। ਆਖਣ ਲਗਾ ਯਾਰੋ ਸੁਨਹੁ ਨਾਨਕ ਦਰਵੇਸ ਹਿੰਦੂ ਕੀ ਨਸੀਹਤਿ। ਅਤੇ ਸਾਥ ਹੀ[2] ਅਸਾਡੀ ਰਖ ਵਲੋਂ ਮਕਾ ਫਿਰ ਖੜੋਤਾ ਹੈ ਅਤੇ ਮੁਲਾਂ ਜੀਵਣ ਬਾਬੇ ਨੋ ਕਹਣ ਲਗਾ ਦਰਵੇਸ ਜੀ[3] ਇਨ ਤੇਰੇ ਹਿੰਦੂ ਕੇ ਹਾਜੀ ਦਰੋਗ ਗੋਇਆ ਇਕੋ ਕਾਬੇ ਦੇ ਲੋਭ ਭੀ ਖਰਾਬੁ ਕੀਤੇ ਹੈਨੇ ਇਤਨੇ ਨੋ ਕਾਜੀ ਰੁਕਨਦੀਨ ਅਉਲੀਆ ਨਿਮਾਜ ਉਪਰ ਆਇ ਖੜੋਤਾ।[4] ਕਾਜੀ ਮੱਕੇ ਦਾ। ਬਾਬੇ ਦੀ ਅਤੇ ਕਾਜੀ ਰੁਕਨਲ ਆਲਮ ਦੀ ਸਲਾਮਾ ਲੇਕੀ ਹੋਈ।[5] ਬਾਬੇ ਆਖਿਆ ਕਾਜੀ ਜੀ ਅਸੀਂ ਤੁਸਾਡੇ ਦੀਦਾਰ ਕੀ ਹਜ ਵਾਸਤੇ ਹਜਾਰਾਂ ਕੋਹਾਂ ਤੇ ਆਏ ਹਾਂ। ਅਸਾਡਾ ਮੁਕਾਬਲਾ ਹੋਰ ਸਭਨਾ ਕਉਮਾਂ ਨਾਲਿ ਹੋਇਆ ਹੈ। ਅਤੇ ਰਦ ਬਦਲ ਕਰਿ ਕੇ ਸਭ ਮਨਮੁਖ ਕੀਤੀਆਂ ਹੈਨਿ। ਬਾਕੀ ਹਿਕੁ ਫਿਰਕਾ ਹਿੰਦੂ ਕਾ ਅਤੇ ਹਿਕ ਫਿਰਕਾ ਮੁਸਲਮਾਨਾ ਕਾ ਰਹਿਆ ਹੈ। ਦੋਵੇ ਰਾਹਿ ਰਹੇ ਹੈਨਿ। ਮੁਸਲਮਾਨ ਆਖਦੇ ਹੈਨਿ ਹਿੰਦੂ ਮਨਮੁਖ ਹੈਨਿ। ਅਤੇ ਅਸਾਨੋ ਹੁਕਮ ਪਾਕ ਖੁਦਾਇ ਦਾ ਹੋਆ ਹੈ ਜ ਚਾਰੇ ਕਤੇਬਾਂ ਉਪਰਿ ਅਮਲ ਕਰੋ[6]। ਅਬ ਗੁੜੇ ਸਵਾਬ ਨਾਹੀ। ਅਮਲ ਕਰਨਾ ਸਵਾਬੁ ਹੈ। ਹੋਰੁ ਪੜਨਾ ਗੁੜਨਾ ਦਰਕਾਰ ਨਾਹੀ। ਖਾਸਾ ਮਤਲਬ ਅਮਲ ਕਰਨਾ ਖੁਦਾਇ ਫੁਰਮਾਇਆ ਹੈ।

---

1. 'ਨ ਸਭੇ ਹਿੰਦੂ ਹੋਏ ਮੁਕੇ ਨਾ.......' ਇਹ ਪਾਠ ਸਿ. ਰ. ਲ. 2, 3, 8, 9, 10 ਵਿਚੋਂ ਲਿਆ ਹੈ। ਕ੍ਰਮਵਾਰ ਪੱਤਰਾ (18/ਅ), (142/ਅ), (82/ੳ), (106/ੳ), (12/ੳ)
2. ਸਿ. ਰ. ਲ. 2 ਵਿਚ ਲਿਖਾਰੀ ਕੋਲੋਂ ਭੁਲ ਕਾਰਨ ਸ਼ਬਦ ਰਹਿ ਗਏ ਹਨ। ਪੱਤਰਾ (19/ਅ)
3. ਛੇਕੋ ਲਿਖਾਰੀ ਕੋਲੋਂ ਭੁਲ ਕਾਰਨ ਸ਼ਬਦ 'ਇਨ ਤੇਰੇ ਹਿੰਦੂ ਕੇ ਹਾਜੀ' ਰਹਿ ਗਏ ਹਨ, ਜੋ ਸਿ. ਰ. ਲ. 2, 3, 8, 9, 10 ਆਦਿ ਵਿਚੋਂ ਲਏ ਹਨ। ਕ੍ਰਮਵਾਰ ਪਤਰਾ (19/ਅ), (142/ਅ), (82/ੳ), (109/ੳ), (13/ਅ)
4. ਸਿ. ਰ. ਲ 2, 3 ਵਿਚ ਅਗਲੇ ਸ਼ਬਦ ਨਹੀਂ ਹਨ। ਕ੍ਰਮਵਾਰ ਪੱਤਰਾ (19/ਅ), (143/ੳ)
5. ਸਿ. ਰ. ਲ. 3 ਵਿਚ ਇਥੇ ਪਹਿਲਾ ਸ਼ਬਦ 'ਵਾਹੁ ਗੁਰੂ ਹੈ' ਪਰੰਤੂ ਹੋਰ ਕਿਸੇ ਵੀ ਲਿਖਤ ਵਿਚ ਨਹੀਂ ਹੈ। ਪੱਤਰਾ (143/ੳ)
6. ਇਥੇ ਪਾਠ ਸਿ. ਰ. ਲ. 2, 3, 8, 9, 10 ਅਤੇ ਲਿਬੋ ਵਿਚੋਂ ਲਿਆ ਹੈ, ਜੋ ਦਰੁਸਤ ਅਤੇ ਵਧੇਰੇ ਢੁਕਦਾ ਹੈ। ਕ੍ਰਮਵਾਰ ਪੱਤਰਾ (20/ਅ), (143/ੳ), (82/ਅ), (106/ਅ), (14/ੳ), ਪੰਨਾ (137)

ਇਸ ਆਖਰੀ ਜਮਾਨੇ ਅੰਦਰ ਬਗੈਰਿ ਬੰਦਗੀ ਅਤੇ ਨੇਕ ਅਮਲਾ ਬਾਝੁ ਖਲਾਸੀ ਕਿਵੈਂ ਨਾਹੀ। ਕਾਜੀ ਜੀ ਇਕ ਦੋਇ ਸੁਖਨਿ ਹਕਿ ਰਾਸਤੀ ਕੇ ਕਰਨੇ ਅਸਨਿ ਸੋ ਜੀਵਦਿਆ ਮੇਲਾ ਅਸਾਂ ਤੁਸਾਂ ਖੁਦਾਇ ਤਾਲਾ ਕੀਤਾ ਹੈ। ਕਲਿਜਗ ਵਿਚਿ ਦੁਇ ਫਿਰਕੇ ਤਹਕੀਕ ਕੀਤੇ ਹੈਨਿ। ਅਜੇ ਤਿਨਾ ਵਿਚਿ ਭੀ ਸਕੁ ਹੈ। ਕਾਫਰਾ ਮੁਲਹਦਾਂ ਕਾ ਜੋ ਸਚੁ ਹੈ ਸੋ ਇਸ ਪਾਕਨਾਮੇ ਵਿਚ ਦਰਜ ਕੀਚੈ।[1] ਅਤੇ ਜੋ ਦਰੋਗੁ ਗੁਮਰਾਹਿ ਹੈਨਿ ਤਿਨਾ ਕਉ ਰਦਿ ਕਰੀਐ। ਤੁਸਾਡੇ ਦੀਨ ਕਾ ਘਰੁ ਮੱਕਾ ਮਦੀਨਾ ਹੈ। ਸੋ ਇਥੇ ਕਜਾਇ ਹੋਇ ਨਿਬੜੇ ਸੋ ਸਹੀ। ਆਪੋ ਆਪਣੇ ਅਮਲ ਜਾਹਰਿ ਕੀਚਨਿ ਸਚੁ ਰਖੀਐ ਦਰੋਗੁ ਮਨਸੂਖ ਕਰੀਐ। ਜਵਾਬ ਸੁਆਲ ਹਕਿ ਰਾਸਤੀ ਦਾ ਚਲਿਆ। ਇਕ ਵਲ ਸਾਰੇ ਮੱਕੇ ਦੇ ਹਾਜੀ ਅਤੇ ਇਕ ਵਲਿ ਬਾਬਾ ਨਾਨਕ ਬੇਦੀ।[2] ਹਰ ਰਾਸਤੀ ਕੀ ਗੁਫਤ ਸੁਨੀਦ ਹੋਈ। ਸਚ ਸਬਦ ਪਰਿ ਨਿਬੇੜਾ ਹਿੰਦੂ ਤੁਰਕ ਦਾ ਬਾਬੇ ਨਾਨਕ ਕੀਤਾ। ਹਿੰਦੂ ਹਿੰਦੂ ਕਰ ਖਲਾਰੇ ਅਤੇ ਮੁਸਲਮਾਨ ਮੁਸਲਮਾਨ ਹੋਇ ਖੜੋਤੇ। ਚਾਰੇ ਮਜਹਬ ਆਪੋ ਆਪਣੇ ਰਾਹਿ ਉਪਰਿ ਕਾਇਮ ਕੀਤੇ। ਬ੍ਰਾਹਣ ਖਤ੍ਰੀ ਵੈਸਿ ਸੂਦ੍ਰ। ਆਪੋ ਆਪਣੇ ਕਤੇਬ ਉਪਰਿ ਚਾਰੇ ਮਜਹਬ ਚਲਨਿ। ਕੋਈ ਕਿਸੇ ਕਉ ਰਦੇ ਨਾਹੀ। ਆਪੋ ਆਪਣੇ ਜਮਾਨੇ ਅੰਦਰਿ ਸਭ ਸਿਰਦਾਰਿ ਹੈਨਿ। ਘਟਿ ਵਧਿ ਕੋਈ ਨਹੀ ਜਿਸੁ ਈਮਾਨ ਧਾਰ ਪੁਰਸਲਾਤਿ ਕਾ ਕਰੇਗਾ। ਪਰ ਈਮਾਨ ਸਚ ਰਾਹ ਕਾ ਹੋਵੈ ਦਰੋਗ ਸੈਤਾਨੀ ਨ ਹੋਵੈ ਰਹਮਾਨੀ ਹੋਵੈ। ਦਰਗਾਹ ਰਬ ਦੀ ਵਿਚਿ ਜਾਤਿ ਸਫਾਤਿ ਮਜਹਬ ਕੋਈ ਪੁਛੀਦਾ ਨਾਹੀ। ਨੇਕੀ ਬਦੀ ਪੁਛੀਐਗੀ। ਪਾਤਸਾਹਿ ਉਮਰਾਇ ਕਾਜੀ ਮੁਫਤੀ ਮੁਲਾਂ ਬਿਨਾ ਕੌਲੋਂ ਅਦਾਲਤ ਕਾ ਹਿਸਾਬੁ ਪੁਛੀਐਗਾ। ਜੋ ਤੁਮਹੁ ਫੁਰਮਾਨ ਰਬ ਦਾ ਲੈ ਕਰਿ ਕਿਸ ਕਉ ਹਕਿ ਪਹੁਚਾਇਆ ਹੈ। ਜਿਨਹੁ ਅਦਲੁ ਨਾਹੀ ਕੀਤਾ ਤਿਨਹੁ ਕੇ ਹਡ ਦੋਜਕ ਹਾਵੀਐਂ ਅੰਦਰਿ ਪਏ ਸੜਦੇ ਹੈਨਿ। ਤੋਬਹਿ ਕਰਦੇ ਹੈਨਿ ਕਬੂਲ ਕਾਈ ਨਾਹੀ ਪਉਦੀ। ਜਾਂ ਇਤਨੀ ਨਸੀਹਤ ਬਾਬੇ ਨਾਨਕ ਜੀ ਆਖੀ ਤਾਂ ਮੁਲਾਂ ਜੀਵਣ ਗੁਸਾ ਕਰਿਕੇ ਅਵਾਜੁ ਕੀਤਾ। ਸੂਰੇ ਕਲਾਮ ਰਬ ਦੇ ਲਗ ਪੜਨਿ।

ਸੁਆਲ ਮੁਲਾਂ ਜੀਵਣ ਸੂਰਾ :

ਹਮਦ ਸਨਾਈ ਰਬਨੋ ਦੋਇਮੁ ਨਬੀ ਰਸੂਲ।
ਸੋਇਮੁ ਚਾਰੇ ਯਾਰ ਹੈਂਨਿ ਪੜਿ ਕਲਮਾ ਪਏ ਕਬੂਲੁ।
ਲਿਖਿਆ ਦਰਿ ਦਰਗਾਹ ਦੇ ਏਕੋ ਪਾਕ ਅਲਾਹਿ।
ਉਪਰ ਕਲਮਾ ਨਬੀ ਦਾ ਪੜਿ ਹੋਏ ਪਾਕ ਅਉਰਾਹਿ।।
ਇਸਰਾਈਲ ਫਰੇਸਤਾ ਤਦਿ ਫੁਕੇਸੀ ਕਰਨਾਇ।
ਤਿਸ ਰੋਜ ਮੁਆਸਰਿ ਡੇਹੜੇ ਪਉਸੀ ਗੁਲ ਕਹਾਇ।
ਉਡਸੀ ਦੁਨੀਆ ਅੰਤ ਭਾਂਤਿ ਜਿਉ ਪਿੰਵੇਦੀ ਕਪਾਹਿ।

1 ਏਥੇ ਪਾਠਾਂਤ੍ਰ 'ਵਿਚ ਦਰਜ ਕੀਚੈ' ਸਿ. ਰ. ਲ. 2, 3, 8, 9, 10 ਆਦਿ ਵਿਚੋਂ ਲਿਆ ਹੈ, ਜੋ ਪਰਸੰਗ ਅਨੁਸਾਰ ਵਧੇਰੇ ਸ਼ੁਧ ਹੈ। (ਉਹੀ)

2 ਮੂਲ ਲਿਖਤ ਵਿਚ 'ਬੇਦੀ' ਇਹ ਸ਼ਬਦ ਵਾਧੂ ਪਾਇਆ ਹੈ। ਹੋਰ ਕਿਸੇ ਲਿਖਤ ਵਿਚ ਨਹੀਂ ਮਿਲਦਾ।

ਤਪਸਨਿ ਜਿਮੀ ਅਸਮਾਨ ਦੁਇ ਰੂਹ ਖਾਸਨਿ ਵਡੇ ਤਾਇ ।
ਤਦਿ ਕਾਜੀ ਹੋਸੀ ਆਪ ਰਬੁ ਪਾਸਿ ਮੁਫਤੀ ਨਬੀ ਰਸੂਲੁ ।
ਪੁਛਸਨ ਖੋਲ ਕਿਤਾਬ ਨੂੰ ਨੇਕ ਬਦ ਸਭਿ ਭੂਲ ।
ਸਭਿ ਸਦ ਪੁਛੀਸਨਿ ਉਮਤੀ ਜਿਨਾ ਕੀਏ ਸਵਾਬੁ ਅਜਾਬਿ ।
ਹਜਰਤ ਕਾ ਫੁਰਮਾਇਆ ਲਿਖਿਆ ਵਿਚਿ ਕਿਤਾਬੁ ।
ਤਿਸ ਰੋਜ-ਮੁਆਸਰਿ ਡੇਹੜੇ ਹੋਸਨਿ ਸੋਈ ਖਰਾਬ ।
ਸੌ ਦਿਤੀ ਬਾਂਗ ਨ ਜਾਂਵਦੇ ਸੁਤੇ ਪਏ ਨਪਾਕ ।
ਮੁਤਰਿ ਥੀਏ ਰਬਿ ਤੇ ਦਰ ਤੇ ਮਿਲੀ ਤਲਾਕ ।
ਬੇ-ਨਿਮਾਜਾ ਤੇ ਸਗਿ ਭਲੇ ਜੋ ਰਹਦੇ ਰਾਤੀ ਜਾਗਿ ।
ਓਇ[1] ਕਰਨਿ ਅਲਹ ਦੀ ਬੰਦਗੀ ਵਡੇ ਤਿਨਾੜੇ ਭਾਗਿ ।
ਹਡਿ ਪਲੀਤੀ ਕਾਫਰਾਂ ਪਰਿ ਅਉਰਤੁ ਨਾਲਿ ਮੁਹਾਬਿ ।
ਓਇ ਵੇਲਾ ਵਖਤੁ ਨ ਜਾਣਦੇ ਨ ਕਛੁ ਉਮਰ ਖਿਤਾਬਿ ।
ਦੋਜਕ ਸੜਦੇ ਪਾਈਅਨਿ ਤਨ ਤੇ ਸਹਨਿ ਅਜਾਬੁ ।
ਅਜਰਾਈਲ ਫਰੇਸਤਾ ਆਖਰਿ[2] ਕਰੇ ਖਰਾਬਿ ।
ਸੂਰ ਸਰਾਬੁ ਹਰਾਮੁ ਹੈ ਬੰਜਾ ਭੰਗਿ ਗੁਨਾਹੁ ।
[3]ਜੀਵਨ ਸਾਮਤਿ ਨਫਸ ਕੀ ਪਾਸਨਿ ਭਲੇ ਅਜਾਬਿ ।

ਜਵਾਬ ਨਾਨਕ ਸਾਹ ਸੂਰਾ :

ਹਮਦ ਸਨਾਈ ਰਬ ਨੋ ਵਾਹਦਿ ਲਾ-ਸਰੀਕ ।
ਅਵਤਾਰਾਂ ਪੈਕੰਬਰਾਂ ਇਕ ਸਕਿਆ ਨ ਕਰਿ ਤਹਕੀਕ ।
ਲਖ ਚਉਰਾਸੀ ਆਲਮਾ ਕਹਿਨਿ ਹੈਵਾਨ ਨਬਾਤਿ ।
[4]ਵਾਹਦਿ ਲਾ-ਸਰੀਕ ਹੈ ਨਿਤ ਮੁਖਹੁ ਅਲਾਵਹਿ ਜਾਪੁ ।
ਵਾਹਦਿ ਲਾ-ਸਰੀਕੁ ਹੈ[5] ਕਾਦਰੁ ਪਾਕ ਇਲਾਹਿ ।
ਕੁਦਰਤ ਲਖ ਰਸੂਲ ਹੈਨਿ ਸਚ ਦਰਗਹਿ ਪਾਨਿਨਿ [6]ਰਾਹਿ ।

---

1. ਸਿ. ਰ. ਲ. 2, 3, 10 ਵਿਚ ਸ਼ਬਦ "ਓਇ" ਨਹੀਂ ਹੈ । ਬਾਕੀ ਹੱਥ ਲਿਖਤਾਂ ਵਿਚ ਹੈ । ਕ੍ਰਮਵਾਰ ਪੱਤਰਾ (23/ੳ), (144/ੳ), (16/ਅ)
2. ਏਥੇ 'ਆਖਿਰ' ਤੋਂ ਪਹਿਲਾਂ ਸਿ. ਰ. ਲ. 2, 3, 10 ਵਿਚ 'ਫਿਰ' ਸ਼ਬਦ ਵੀ ਮਿਲਦਾ ਹੈ । ਕ੍ਰਮਵਾਰ ਪੱਤਰਾ (23/ਅ), (144/ਅ), (16/ਅ)
3. ਸਿ. ਰ. ਲ. 2, 3, 8, 9, 10 ਵਿਚ ਏਥੇ ਪਾਠਾਂਤ੍ਰ "ਜੀਵਣ ਸਾਮਤਿ ਨਫਸ ਕੀ ਪਾਸਨਿ ਕੁਲ ਸਜਾਇ ।" ਹੈ, ਕ੍ਰਮਵਾਰ ਪੱਤਰਾ (23/ਅ), (144/ਅ), 83/ਅ), (107/ਅ), (16/ਅ)
4. ਇਹ ਤੁਕ ਸਿ. ਰ. ਲ. 2 ਵਿਚ ਨਹੀਂ ਹੈ । ਜੋ ਲਿਖਾਰੀ ਕੋਲੋਂ ਗਲਤੀ ਕਾਰਨ ਰਹਿ ਗਈ ਲੱਗਦੀ ਹੈ । ਪੱਤਰਾ (23/ਅ)
5. ਸਿ. ਰ. ਲ. 2, 3, 8, 9, 10 ਅਤੇ ਸ. ਸ. ਅ. ਵਿਚੋਂ ਏਥੇ 'ਇਕ ਕਾਦਰ' ਸ਼ਬਦ ਹੈ । ਕ੍ਰਮਵਾਰ ਪੱਤਰਾ (24/ੳ), (144/ਅ), (84/ੳ), (108/ੳ), (17/ੳ), ਪੰਨਾ 346
6. ਸ. ਸ. ਅ. ਵਿਚ ਏਥੇ ਸ਼ਬਦ 'ਰਾਹਿ' ਹੈ ਪੱਤਰਾ (446/ੳ)

ਕਲਮਾ ਇਕ ਖੁਦਾਇ ਹੈ ਕੁਦਰਤਿ ਕਈ ਰਸੂਲਿ ।
ਜੀਵਣ ਨੀਅਤ ਰਾਸਿ ਕਰਿ ਦਰਗਹ ਪਵਹਿ ਕਬੂਲਿ ।
ਲਿਖਿਆ ਦਰਿ ਦਰਗਾਹ ਦੇ ਏਕੋ ਪਾਕ ਖੁਦਾਇ ।
ਕਦਿਮੁ ਹੋਆ ਨ ਹੋਇਗਾ ਜ ਹੋਆ ਥੀਆ ਫਨਾਹਿ ।[1]
ਇਸਰਾਈਲ ਫਰੇਸਤਾ ਜਦਿ ਫੁਕੇਸੀ ਕਰਨਾਇ ।
ਜਿਮੀ ਅਸਮਾਨ ਇਉ ਉਡਸਨਿ ਜਿਉ ਪੇਂਵਾ ਪਿਵੇ ਕਪਾਹਿ ।
ਮੁਫਤੀ ਕੋਈ ਨ ਰਬ ਦਾ ਜੋ ਖੋਲੇ ਪਾਸ ਕਿਤਾਬ ।
ਯਾਰ ਨ ਕੋਈ ਅਲਹ ਦਾ ਜੋ ਕਰੇ ਸੁਆਲ ਜਬਾਬੁ ।
ਵਾਹਿਦ ਲਾ-ਸਰੀਰ ਹੈ ਕਾਜੀ ਮੁਫਤੀ ਆਪੁ ।
ਆਪੇ ਖੋਲ ਕਿਤਾਬ ਨੂ ਆਪੇ ਕਰੇ ਹਿਸਾਬੁ ।
ਆਪੇ ਬਖਸ ਮਿਲਾਇਦਾ ਦੇਇ ਸਜਾਈ ਆਪਿ ।
ਚਾਂਦੀ ਧਵੈ[2] ਸੁਨਾਰ ਜਿਉ ਖੋਟੇ ਖਰੇ ਮਿਲਾਇ ।
ਸਿਕਾ ਸਚੁ ਰਲਾਇ ਕੇ ਖੋਟੇ ਕਢੇ ਜਲਾਇ ।
ਹਾਂਡੀ ਚਾੜਿ ਜਲਾਇਸੀ ਆਪਿ ਸੁਨਾਰਾ ਰਬੁ ।
ਖੋਟੇ ਥੀਸਨ ਖਾਕੜੀ ਕਾਇਮ ਖਰੇ ਕੁਤਬੁ ।
ਜਰਬਾਂ ਲਗਸਨਿ ਖਰਿਆ ਪਰਿ ਖੋਟੇ ਕਿਤੇ ਨ ਕੰਮੁ ।
ਸਾਹਿਬ ਏਵੈਂ ਪਰਖਸੀ ਜਿਵੇ ਸਰਾਫਾਂ ਦੰਮ ।
ਖਰੇ ਖਜਾਨੇ ਪਉਸਨੀ ਖੋਟੇ ਦਿਚਸਨ ਡਾਲਿ ।
ਖੋਟੇ ਮਿਲਸਨ ਖਾਕ ਨਾਲਿ ਖਾਸੀ ਜਾਇ ਰਵਾਲ ।
ਨਾਨਕ ਆਖੇ ਜੀਵਣਾ ਮੁਖ ਤੇ ਸਚੁ ਅਲਾਇ ।
ਰੋਜੁ ਮੁਅਸਰਿ ਡੇਹੜੇ ਪਉਸੀਂ[3] ਗੁਲ ਕਹਾਇ ।
ਹੋਸੀ ਕਿਆਮਤਿ ਦੂਨੀ ਪਰ (ਕਛੂ) ਅੰਤੁ ਨ ਓੜਕੁ ਤਾਹਿ ।
ਤਦਿ ਕਾਜੀ ਮੁਫਤੀ ਕੋ ਨਹੀਂ ਕਾਜੀ ਆਪ ਅਲਾਹਿ ।
ਗੈਰ ਹਿਸਾਬ ਨ ਹੋਸੀਆ ਰਬਾ ਨੀ ਦਰਗਾਹਿ ।
ਤਲਬਾਂ ਪਉਸਨਿ ਆਕੀਆ ਕੀਤੇ ਜਿਨਾ ਗੁਨਾਹਿ ।
[3]ਪਉਸਨਿ ਦੋਜਕਿ ਹਾਵੀਐ ਗਲਿ ਸੰਗਲਿ ਹੋਇ ਸਿਆਹਿ ।
ਨੇਕ ਅਮਲਾਂ ਵਾਲੇ ਡੇਖਸਨਿ ਹੋਸਨਿ ਪਾਕ[4] ਅਉਰਾਹੁ ।

1. ਸਿ. ਰ. ਲ 10 ਵਿਚ ਲਿਖਾਰੀ ਕੋਲੋਂ ਇਹ ਤੁਕ ਰਹਿ ਗਈ ਹੈ । ਪੱਤਰਾ (17/ੳ)
2. ਸਿ. ਰ. ਲ. 2, 3, 10 ਅਤੇ ਸ. ਸ. ਅ. ਵਿਚ ਏਥ ਪਾਠ ਅਸ਼ੁਧ ਅਤੇ ਵੱਖ ਵੱਖ ਹੈ । ਕ੍ਰਮਵਾਰ ਪੱਤਰਾ (25/ੳ), (145/ੳ), (17/ਅ), (347)
3. ਸਿ. ਰ. ਲ. 8, 9 ਵਿਚ ਸ਼ੁਰੂ ਦਾ ਸ਼ਬਦ 'ਓਇ' ਹੈ । ਕ੍ਰਮਵਾਰ ਪੱਤਰਾ (84/ਅ), (108/ਅ)
4. ਹੇਠ ਪਾਠ ਅਸ਼ੁਧ ਸੀ ਜੋ ਸਿ. ਰ. ਲ. 2, 3, 8, 9, 10 ਅਤੇ ਸ. ਸ. ਅ. ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (25/ਅ), (145/ੳ) (84/ਅ), (108/ਅ), (18/ੳ), (347)

[1]ਬਦ ਅਮਲੀ ਬਦ ਮਾਮਲੀ ਸੇ ਹੋਸਨਿ ਅੰਤ ਫਨਾਹਿ ।
ਅਮਲੀ ਸੋਈ ਉਤ ਦਿਹ ਮਿਲ ਕਰਸਨਿ ਬੈਠ ਸਲਾਹਿ ।
ਹੋਰ ਨ ਹੋਸੀ ਪਾਸਿ ਕੋਹਿ ਇਕ ਅਲਹਿ ਆਪਿ ਗੁਆਹਿ ।
ਅਮਰੁ ਹਯਾਤੀ ਭਿਸਤ ਵਿਚਿ ਪਾਸ ਨ ਸਚੁ ਅਲਾਹਿ ।
ਛੁਟਸਨਿ ਸੋਈ ਨਾਨਕਾ ਮੁਰਸਦ ਜਿਨਾ ਪਨਾਹਿ ॥ ੨ ॥

[2]ਹਦੀਸ ॥

ਮੁਸਲਮਾਣ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ।
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ।
ਹੋਇ ਮੁਸਲਮੁ ਦੀਨ ਮੁਹਾਵੈ ਮਰਣ ਜੀਵਣ ਕਾ ਭਰਮੁ ਚੁਕਾਵੈ ।
ਰਬ ਕੀ ਰਜਾਇ ਮਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ।
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਮੁਸਲਮਾਣੁ ਕਹਾਵੈ ।

ਆਇਤ[3] ॥

ਮਿਹਰਿ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ।
ਸਰਮ ਸੁੰਨਿਤ ਸੀਲੁ ਰੋਜਾ ਹੋਹੁ ਮੁਸਲਮਾਣੁ ।
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ।
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ੪ ॥
ਮੁਸਲਮਾਨ ਮੁਸਾਵੈ ਆਪਿ ।
ਸਿਦਕ ਸਬੂਰੀ ਕਲਮੇ ਪਾਕ ।
ਖੜੀ ਨ ਛੇੜੇ ਖੜੀ ਨ ਚਾਹਿ ।
ਸੋ ਮੁਸਲਮਾਨੁ ਭਿਸਤ ਕਉ ਜਾਇ ॥ ੫ ॥

ਸੂਰਾ ॥[4]

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ।
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ।
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ।
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ।[5]
ਦੁਨੀਆ ਜੇਤੀ ਕੂੜਿਆਰ ਦਰਗਹ ਲਹਨਿ ਨ ਜਾਇ ।

---

1. ਸ. ਸ. ਅ. ਵਿਚ ਏਥੇ ਪਾਠ ਅਸ਼ੁਧ ਹੈ, ਪੱਤਰਾ (347)
2. ਸਲੋਕ ਆਦਿ ਗ੍ਰੰਥ ਵਿਚੋਂ ਲਇਆ ਹੈ । (ਵਾਰ ਮਾਝ, ਸਲੋਕ ਮ: ੧, ਪੰਨਾ ੧੪੧)
3. ਇਹ ਸਲੋਕ ਵੀ ਆਦਿ ਗ੍ਰੰਥ ਵਿਚੋਂ ਲਿਆ ਹੈ । ਵਾਰ ਮਾਝ ਵਿਚ ਇਹ ਸਲੋਕ ਏਥੇ ਪਿਛੇ ਆ
ਸਲੋਕ ਤੋਂ ਪਹਿਲਾਂ ਆਉਂਦਾ ਹੈ । (ਵਾਰ ਮਾਝ, ਸਲੋਕ ਮ: ੧ ਪੰਨਾ ੧੪੦)
4. ਇਹ ਅਗਲੀਆਂ ਤੁਕਾਂ ਆਦਿ ਗ੍ਰੰਥ ਵਿਚ ਦਰਜ ਨਹੀਂ ਹਨ ।
5. ਅਗਲੀਆਂ ਤੁਕਾਂ ਆਦਿ ਗ੍ਰੰਥ ਵਿਚ ਦਰਜ ਨਹੀਂ ਹਨ ।

ਦੇਹਿ ਸਜਾਈ ਜੀਅ ਕਉ ਸੋਈ ਲਹਨਿ ਸਜਾਇ ।
ਨਾਨਕ ਬਾਜੀ ਕੂੜਿਆ ਕੂੜੇ ਚਲੇ ਹਰਾਇ ।

ਸੂਰਾ ॥

ਜਿਨਾ ਸਚ ਪਛਾਣਿਆ ਪਾਸਨਿ ਬਿਸ ਤੀ ਜਾਇ ।
ਹਕੁ ਹਲਾਲੀ ਖਾਵਣਾ ਸਚੁ ਤਿਨਾਹੜੇ ਭਾਇ ।
ਜੋਰੁ ਨ ਕੀਚੇ ਕਿਸੇ ਪਰ ਉਤਮ [1]ਮਧ ਨਾ ਕੋਇ ।
ਹਿੰਦੂ ਮੁਸਲਮਾਨ ਨੋ ਦੁਹਾਂ ਨਸੀਹਤ ਹੋਇ ।

ਨਸੀਹਤ ਹਿੰਦੂਆ ਕਉ :

[2]ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ।.........

ਆਇਤ ॥

ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ।
............ਜੇ ਤਗਿ ਹੋਵੈ ਜਗੁ ।
ਮ: ੧ ਨਾਇ ਮੰਨਿਐ ਪਤਿ ਉਪਜੈ ਸਾਲਾਹੀ ਸਚੁ ਸੂਤੁ ।
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥

ਹਦੀਸ ॥

ਮ: ੧ ਤਗੁ ਨ ਇੰਦ੍ਰੀ ਤਗੁ ਨ ਨਾਰੀ.........
ਮਨ ਅੰਧਾ ਨਾਉ ਸੁਜਾਣੁ ॥

ਆਇਤਿ ॥

[3]ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ।
..........ਨਾਮਿ ਲਇਐ ਜਾਹਿ ਤਰੰਦਾ ॥
ਮ: ੧ ਮਾਣਸ ਖਾਣੇ ਕਰਹਿ ਨਿਵਾਜ
..........ਨਾਨਕ ਕੂੜ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ
......... ਸੁਚਿ ਹੋਵੈ ਤਾਂ ਸਚੁ ਪਾਈਐ ॥ ੧੫ ॥

---

1. ਦੋਵੇਂ ਪਾਠ ਵੱਖ ਵੱਖ ਮਿਲਦੇ ਹਨ, ਪ੍ਰੰਤੂ ਵਧੇਰੇ ਸ਼ੁਧ ਅਤੇ ਢੁਕਵਾਂ ਉਪਰੋਕਤ ਪਾਠ ਸਿ. ਰ. ਲ. ਵਿਚੋਂ ਲਿਆ ਹੈ। ਪੱਤਰਾ (27/ੳ)
2. ਇਹ ਸਲੋਕ 'ਆਸਾ ਦੀ ਵਾਰ' ਆਦਿ ਗ੍ਰੰਥ ਵਿਚੋਂ ਲਿਆ ਹੈ। (ਆਸਾ ਦੀ ਵਾਰ, ਸਲੋਕ ਮ: ੧, ਪੰਨਾ ੪੭੧) ਇਨ੍ਹਾਂ ਸਲੋਕ ਤੋਂ ਪਹਿਲਾਂ ਕਰਤਾ ਨੇ ਇਨ੍ਹਾਂ ਦੇ ਸਿਰਲੇਖ ਕੁਰਾਨ ਅਨੁਸਾਰ ਦੇ ਦਿੱਤੇ ਹਨ।
3. ਸਿ. ਰ. ਲ. 2, 3, 8, 10 ਅਤੇ ਸ. ਸ. ਅ. ਵਿਚ "ਗਊ ਬ੍ਰਾਹਮਣ......" ਤੋਂ ਲੈ ਕੇ "ਅਭਾਖਿਆ ਕਾ ਕੁਠਾ ਬਕਰਾ " ਤਕ ਪਾਠ ਨਹੀਂ ਹੈ। ਪ੍ਰੰਤੂ ਸਿ. ਰ. ਲ. 9 ਵਿਚ ਹੈ। ਆਦਿ ਗ੍ਰੰਥ ਵਿਚ ਇਹ ਸਲੋਕ, ਸਲੋਕ ਮ: ੧ ਦੇ ਨਾਂ ਹੇਠਾਂ ਵਾਰ ਆਸਾ ਪੰਨਾ ੪੭੧ ਵਿਚ ਦਰਜ ਹੈ। ਕ੍ਰਮਵਾਰ ਪੱਤਰਾ (28/ਅ), (142/ਅ), (85/ੳ), (20/ੳ), (345/ਅ), (109/ਅ)

ਸੂਰਾ ॥

[1]ਜੇ ਮੁਹਾਕਾ ਘਰੁ ਮੁਹਿ ਪਿਤ੍ਰੀ ਦੇਇ।
.........ਜਿ ਖਟੇ ਘਾਲੇ ਦੇਇ ॥ ੧੬ ॥
ਮ: ੧ ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ।
.........ਜਿਨ ਮਹਿਨ ਵਸਿਆ ਸੋਇ ॥ ੧੭ ॥
[2]ਸਲੋਕ ਮ: ੧ ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ।
.........ਗਿਆਨੁ ਉਤਾਰੇ ਧੋਇ ॥ ੧੮ ॥
ਮ: ੧ ॥ ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ।
.........ਬਧੇ ਜਮਪੁਰਿ ਜਾਹਿ ।
ਮ: ੧ ॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ।
.........ਬੁਝਿਆ ਤਿਨਾ ਸੂਤਕੁ ਨਾਹਿ ।
ਮ: ੧ ॥ ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ।
.........ਤਿਤੁ ਸਚੈ ਦਰਬਾਰਿ ॥੨੨ ॥[3]
ਸਲੋਕ ਮ: ੧ ॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ।
.........ਤਿਤੁ ਮੁਖਿ ਥੁਕਾ ਪਾਹਿ ॥ ੨੪ ॥[4]
ਤਗੁ ਨ [5]ਹਿੰਦੂ ਪਾਇਆ ਤਗੁ ਨ ਮੁਸਲਮਾਨ ।
ਦੋਵੇ ਭੁਲੇ ਰਾਹਿ ਤੇ ਗਾਲਬ ਭਇਆ ਸੈਤਾਨ ।
ਹਿੰਦੂ ਸੰਗਲ ਸੂਤਦਾ ਤਿਸ ਕਉ ਭਉ ਨਾਹੀ ਕੋਇ ।
ਭਾਵੇ ਬੈਠੇ ਚਉਕਿ ਵਿਚਿ ਭਾਵੇ ਬਾਹਰਿ ਹੋਇ ।[6]
ਹਿੰਦੂ ਬਧਾ ਸੂਤੁ ਸਿਉ ਤਿਨ ਕਉ ਛੁਟਣ ਅਸਾਨ ।

---

1. ਇਹ ਸਲੋਕ ਸਿ. ਰ. ਲ. 2, 3, 8, 10 ਤੇ ਸ. ਸ. ਅ. ਵਿਚ ਨਹੀਂ ਹੈ। ਇਸ ਤੋਂ ਮਗਰੋਂ ਉਨ੍ਹਾਂ ਵਿਚ ਪਾਠ 'ਪਹਿਲਾ ਸੁਚਾ ਆਪਿ ਹੋਇ......' ਤੋਂ ਸ਼ੁਰੂ ਹੁੰਦਾ ਹੈ। ਪ੍ਰੰਤੂ ਸਿ. ਰ. ਲ. 9 ਵਿਚ ਹੈ। ਕ੍ਰਮਵਾਰ ਪੱਤਰਾ (23/ਅ), (146/ੳ), (83/ੳ), (20/ੳ), (345/ਅ) (110/ੳ) ਆਦਿ ਗ੍ਰੰਥ ਵਿਚ ਦਰਜ ਹੈ। (ਆਸਾ ਦੀ ਵਾਰ, ਸਲੋਕ ਮ: ੧, ੧੬ਵਾਂ ਸਲੋਕ ਪੰਨਾ ੪੭੨)
2. ਇਹ ਸਲੋਕ ਆਸਾ ਦੀ ਵਾਰ ਵਿਚੋਂ ਲਏ ਹਨ ਪ੍ਰੰਤੂ ਏਥੇ ਕ੍ਰਮ ਆਦਿ ਗ੍ਰੰਥ ਵਿਚ ਦਿੱਤੀ ਤਰਤੀਬ ਤੋਂ ਬਿਲਕੁਲ ਭਿੰਨ ਹੈ। ਕੋਈ ਸਲੋਕ ਪਹਿਲਾਂ ਦੇ ਦਿੱਤਾ ਹੈ, ਕੋਈ ਮਗਰੋਂ।
3. ਇਹ ਵਾਰ ਆਸਾ ਵਿਚ ਸਲੋਕ ਨੰਬਰ 19 ਹੈ।
4. ਇਸ ਤੋਂ ਅੱਗੇ ਗੁਰਬਾਣੀ ਨਹੀਂ ਹੈ।
5. ਸਿ. ਰ. ਲ. ਵਿਚ ਏਥੇ ਸ਼ਬਦ 'ਹਿੰਦ੍ਵੀ' ਹੈ, ਪ੍ਰੰਤੂ ਬਾਕੀ ਲਿਖਤਾਂ ਵਿਚ ਹਿੰਦੂ ਹੀ ਹੈ। ਪੱਤਰਾ (29/ਅ)
6. ਸਿ. ਰ. ਲ. 2, 3, 10 ਅਤੇ ਸ. ਸ. ਅ. ਵਿਚ ਏਥੇ ਪਾਠਾਂਤ੍ਰ 'ਗਲ ਬਧਾ ਹਿੰਦੂ ਰਹ...... ਹੈ, ਪ੍ਰੰਤੂ ਸਿ. ਰ. ਲ. 8, 9 ਤੇ ਲਿਥੋ ਵਿਚ ਉਹੀ ਪਾਠ ਹੈ। ਕ੍ਰਮਵਾਰ ਪੱਤਰਾ (29/ਅ) (146/ਅ) (20/ਅ) (350) (86/ੳ) (110/ਅ) (140)

ਕ੍ਰਿਕਲ ਸੰਗਲ[1] ਸਰੇਦਾ ਛੁਟੇ ਨ ਮੁਸਲਮਾਨ ।
ਬੰਧੀ ਜਿਉ ਦਰੀਆਉ ਦੀ ਦੀਨ[2] ਕਨਾਰੇ ਦੋਇ ।
ਆਪੋ ਆਪਣੇ ਦੀਨਾ ਵਿਚਿ ਬਧੇ ਦਿਸਨਿ ਦੋਇ ।
ਹਿੰਦੂ ਬੰਧਨਿ ਜੇ ਕਟੇ ਕੋਇ ਨ ਸਕੇ ਹੋੜਿ ।
ਬੰਧਨਿ ਕਟੇ ਤੁਰਕ ਜੋ ਮਾਰਨ ਪਿੰਡ ਅਧੋੜਿ ।
ਬੰਧਨ ਚੰਗਾ ਸੂਤ ਦਾ ਤੁਟੇ ਪਾਈਐ ਹੋਰੁ ।
ਜੇ ਬੰਧਨ ਤੁਟੇ ਤੁਰਕ ਦਾ ਤਾਂ ਕਾਫਰ ਹੋਇ ਨਿਕੋਰੁ ।[3]
ਕਰਮੀ ਬਧੀ ਜੋ ਮਰਨਿ ਮਰਿ ਫਿਰਿ ਆਵਹਿ ਜਾਹਿ ।
ਖੁਲੇ ਬੰਧਨ ਜੋ ਫਿਰਨਿ ਫਿਰ ਜਨਮ ਨ ਮਰਨਾ ਤਾਹਿ ।[4]
ਸੁੰਨਤ ਹਿੰਦੂ ਤੁਰਕ ਨੀ ਕਾਨੋ ਸੁਣੀਐ ਦੋਇ ।
ਆਲਤ ਕਟੀ ਤੁਰਕ ਦੀ ਹਿੰਦੂ ਗੌਸਿ ਛਿਦਾਇ ।
ਜਰਬ ਲਗਾਵਨਿ ਆਪਣੀ ਨਿਆਰਾ ਰਹਿਆ ਖੁਦਾਇ ।
ਹਿੰਦੂ ਮੁਸਲਮਾਨ ਦੁਇ ਦਰਗਹ ਲਹਨਿ ਸਜਾਇ ।[5]
ਫੈਲ ਫਕੜ ਜਹਾਨ ਵਿਦਿ ਹਿੰਦੂ ਤੁਰਕ ਕਹਾਇ ।
ਕਲਿਜੁਗ ਵਿਚਿ ਮਨਮੁਖ ਹੈਨਿ[6] ਹਿੰਦੂ ਮੁਸਲਮਾਨ ।
ਤੀਜਾ ਦੀਨ ਚਲਾਇਆ ਮੁਸਕਲ ਥੀਆ ਅਸਾਨ ॥ ੨ ॥

ਸੁਆਲ ਕਾਜੀ ਰੁਕਨਦੀਨ ਸੂਰਾ ।

ਆਖੇ ਕਾਜੀ ਰੁਕਨਦੀਨ ਸੁਣਿ ਨਾਨਕ ਦਰਵੇਸ ।
ਐਥੇ ਕਲਮੇ ਪਾਕ ਜੋ ਸੋ ਅਲਹ ਦੇ ਦਰਪੇਸ ।
ਅਵਲਿ ਨਾਉ ਖੁਦਾਇ ਦਾ ਦੋਇਮ ਨਬੀ ਰਸੂਲ ।

---

1. ਸਿ. ਰ. ਲ. 3, 8, 10 ਵਿਚ ਏਥੇ ਸ਼ਬਦ 'ਪਾ ਇਕੋ' ਹੈ । ਸਿ. ਰ. ਲ. 2 ਵਿਚ ਪਾਠ ਅਸ਼ੁਧ ਹੈ । ਸਿ. ਰ. ਲ. 9 ਤੇ ਲਿਖੇ ਵਿਚ ਪਾਠ ਮੂਲ ਖਰੜੇ ਵਾਲਾ ਹੈ । ਸ. ਸ. ਅ. ਏਥੋਂ ਫਟੀ ਹੋਈ ਹੈ । (ਉਹੀ) ।
2. ਸਿ. ਰ. ਲ. 2, 3 ਵਿਚ ਏਥੇ ਸ਼ਬਦ 'ਨਦੀ' ਹੈ । ਪ੍ਰੰਤੂ ਸਿ. ਰ. ਲ. 8, 9, 10 ਤੇ ਲਿਖੇ ਵਿਚ ਸ਼ਬਦ 'ਦੀਨ' ਹੀ ਹੈ । ਕ੍ਰਮਵਾਰ ਪੱਤਰਾ (29/ਅ), (146/ਅ), (86/ਅ), (110/ਅ), (21/ੳ) (140)
3. ਸਿ. ਰ. ਲ. ਤੇ ਸ. ਸ. ਅ. ਵਿਚ ਪਾਠਾਂਤ੍ਰ 'ਜੋ ਬੰਧਨ ਕਟੇ ਤੁਰਕ ਦਾ ਤਾ ਕਾਫਰ ਹੋਇ ਨ ਕੋਇ ।' ਹੈ, ਪ੍ਰੰਤੂ ਬਾਕੀ ਲਿਖਤਾ ਵਿਚ ਉਪਰੋਕਤ ਹੀ ਹੈ । ਪੱਤਰਾ (30/ੳ), (350/ਅ)
4. ਇਹ ਤੁਕਾਂ ਸਿ. ਰ. ਲ. 2, 3, 10, ਸ. ਸ. ਅ. ਅਤੇ ਭਾ. ਵਿ. ਵਿਚ ਨਹੀਂ ਹਨ, ਪ੍ਰੰਤੂ ਸਿ. ਰ. ਲ. 8, 9 ਤੇ ਲਿਖੇ ਵਿਚ ਹਨ । ਕ੍ਰਮਵਾਰ ਪੱਤਰਾ (30/ੳ), (146/ਅ), (21/ੳ), (350/ਅ), (86/ਅ). (111/ੳ) (141)
5. ਏਥੇ ਪਾਠ ਅਸ਼ੁਧ ਸੀ ਜੋ ਸਿ. ਰ. ਲ. 2, 3, 10 ਤੇ ਸ. ਸ. ਅ. ਵਿਚੋਂ ਸ਼ਬਦ ਲਿਆ ਹੈ । ਕ੍ਰਮਵਾਰ ਪੱਤਰਾ (30/ੳ), (146/ਅ), (21/ੳ), (351/ੳ)
6. ਸਿ. ਰ. ਲ. 3, 10 ਤੇ ਸ. ਸ. ਅ. ਵਿਚ ਇਸ ਤੋਂ ਪਹਿਲਾਂ ਏਥੇ ਸ਼ਬਦ 'ਦੁਰਿ' ਵੀ ਮਿਲਦਾ ਹੈ । ਪੱਤਰਾ (147/ੳ), (21/ਅ), (351/ੳ)

ਨਾਨਕ ਕਲਮਾ ਯਾਦ ਕਰਿ ਦਰਗਹ ਪਵਹਿ ਕਬੂਲਿ ।[1]
ਲਿਖਿਆ ਦਰਿ ਦਰਗਾਹ ਦੇ ਇਕਸਿ ਬਾਝ ਨ ਕੋਇ ।[2]
ਕਹੇ ਮਹੰਮਦ ਉਮਤੀ ਕਲਮਾ ਪਾਕ ਬਗੋਇ ।
ਸਾਹਿਬ ਕਾ ਫੁਰਮਾਇਆ ਲਿਖਿਆ ਵਿਚ ਕਿਤਾਬ ।
ਦੋਜਕ ਜਲਦੇ ਨ ਪਵਨਿ ਜੋ ਪੜਦੇ ਕਲਮਾ ਪਾਕ ।
ਤ੍ਰੀਹੇ ਰੋਜੇ ਜੋ ਰਖਨ ਪੰਜੇ ਵਕਤ ਨਿਮਾਜਿ ।
ਭਿਸਤ ਤਿਨਾ ਕੂ ਰੋਜੜੀ ਲਥੇ ਸਭ ਅਜਾਬ ।
ਆਤਸ ਦੋਜਕਿ ਹਾਵੀਐਂ ਕਾਫਰ ਨਿਤ ਜਲੰਨ ।
ਮੁਸਲਮਾਨ ਮੁਸਲਮੀ ਜੋ ਖਾਕੂ ਸੰਗ ਮਿਲੰਨਿ ।
ਕਾਇਮੁ ਹੋਏ ਕਿਆਮਤੀ ਵਤਿ ਨ ਆਵਨਿ ਜਾਨਿ ।
ਰੁਕਨਲ ਰੂਹ ਅਮਾਨਤੀ ਜੋ ਸਾਬਤ ਰਖੇ ਈਮਾਨ ॥ ੨੬ ॥

ਜਵਾਬ ਨਾਨਕ ਸਾਹ ਸੂਰਾ ।

ਸੁਣਹੋ ਕਾਜੀ ਰੁਕਨਦੀਨ ਆਖੀ ਨਾਨਕ ਸਾਹ ।
ਜਿਨਾ ਈਮਾਨੁ ਸਲਾਮਤੀ ਸੇ ਦਰਗਹ ਪਾਇਨ ਰਾਹੁ ।
ਅਵਲਿ ਨਾਉ ਖੁਦਾਇ ਦਾ ਕੇਤੇ ਨਬੀ ਰਸੂਲ ।
ਰੁਕਨਲੁ ਨੀਯਤਿ ਰਾਸਿ ਕਰਿ ਦਰਗਹ ਪਵਹਿ ਕਬੂਲ ।
ਲਿਖਿਆ ਦਰ ਖੁਦਾਇ ਦੇ ਇਕਸਿ ਬਾਝੁ ਨ ਕੋਇ ।
ਦੂਜੀ ਕੁਦਰਤ ਸਾਜਿ ਕੇ ਰੰਗ ਦਿਖਾਏ ਦੋਇ ।
ਇਕ ਦੂ ਕੁਦਰਤਿ ਲਖ ਕਰਿ ਲਖਹੁ ਲਖ ਅਸੰਖ ।
ਨਾਨਕ ਕੀਮਤਿ ਨਾ ਪਵੈ ਸਾਹਿਬੁ ਅਗਮ ਬਿਅੰਤਿ ।
ਆਦਮ ਹਵਾ ਸਿਰਜਿਆ ਕੁਦਰਤਿ ਬੰਦੇ ਦੋਇ ।
ਦੁਹਥੀ ਉਪਜੀ ਮੇਦਨੀ ਜੀਅ ਜੰਤ ਅਲੋਇ ॥ ੨੭ ॥[3]
ਲੈ ਪੈਕੰਬਰੀ ਆਇਆ ਇਸ ਦੁਨੀਆ ਦੇ ਮਾਹਿ ।
ਨਾਉ ਮਹੰਮਦ ਮੁਸਤਫਾ ਹੋਆ ਬੇਪਰਵਾਹੁ ।
ਡਿਠੀਅਸ ਚਾਰ ਕਤੇਬ ਸੋਧ ਇਕਸ ਬਾਝ ਨ ਕੋਇ ।
ਵਾਹਿਦ ਲਾ-ਸਰੀਕੁ ਹੈ ਦੂਜਾ ਹੋਆ ਨ ਹੋਇ ।

---

1. ਏਥੇ ਪਾਠ ਅਨੂਪ ਸੀ ਸੰ ਸਿ. ਰ. ਲ. 2, 3, 8,9, 10 ਤੇ ਸ. ਸ. ਅ. ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (30/ਅ), (147/ੳ), (86/ਅ), (111/ੳ), (351/ੳ)
2. ਸਿ. ਰ. ਲ. 2 ਤੇ ਸ. ਸ. ਅ. ਵਿਚ ਏਥੇ ਸ਼ਬਦ 'ਰਹੇ' ਹੈ । ਕ੍ਰਮਵਾਰ ਪੰਨਾ (31/ੳ), (351/ੳ)
3. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਇਸ ਤੋਂ ਪਹਿਲਾਂ ਸ਼ਬਦ 'ਹੋਰ' ਵੀ ਮਿਲਦਾ ਹੈ । ਕ੍ਰਮਵਾਰ ਪਤਰਾ (31/ਅ), (147/ੳ), (352/ੳ)
4. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਏਥੇ ਪਾਠ 'ਕਹੀ ਲੋਇ' ਮਿਲਦਾ ਹੈ । ਕ੍ਰਮਵਾਰ ਪੱਤਰਾ (32/ੳ), (147/ਅ), (352/ੳ)

ਢੂਢਸਿ ਚਉਦਹ ਤਬਕ ਫਿਰਿ ਸੂਰਤ ਨਾਹਿ ਖੁਦਾਇ ।[1]
ਸੁਣਸਿ ਅਵਾਜਾ ਜਰਸਿ ਦਾ ਗੈਬੀ ਪਰਦੇ ਮਾਹਿ ।
[2]ਪਰਦੇ ਅੰਦਰਿ ਨੂਰੁ ਹੈ ਬਿਅੰਤ ਆਫਤਾਬ ਮਹਤਾਬ ।
ਨਾਹਿ ਨਮੂਨਾ ਰਬ ਦਾ ਨਹੀ ਜਾਤ ਸਫਾਤਿ ਕਿਤਾਬ ।
ਫਿਰ ਸੋਧਿਓਸ ਅੰਦਰੁ ਆਪਣਾ ਆਪੇ ਆਪ ਖੁਦਾਇ ।
ਪਾਕ ਪੜ੍ਹਿਓਸ ਕਲਮਾ ਹਿਕਸਦਾ ਮਹੰਮਦੁ ਨਾਲ ਮਿਲਾਇ ।
ਹੋਇ ਮਸੂਕਿ ਖੁਦਾਇਆ ਹੋਆ ਤੁਲਿ ਇਲਾਹਿ ।
ਅਲਹ ਬੇ-ਨਮੂਨ ਹੈ ਬੇ-ਚਗੂਨ ਕਹਾਇ ।
ਅਲਹ ਆਸਕ ਸਚ ਦਾ ਹੋਰ ਮਸੂਕ ਨ ਕੋਇ ।
ਰਹਿਦਾ ਬੇ ਪਰਵਾਹੁ ਹੈ ਇਕੋ ਕਰਤਾ ਸੋਇ ।
ਇਕ ਦਿਹਾੜੇ ਜਾਦਿਆ ਸਖਿ-ਨੇ-ਰਾਜੇ ਮਾਹਿ ।
ਮਨ ਵਿਚ ਖੁਦੀ ਬੀਚਾਰੀ ਅਸੁ ਮੇਰੇ ਤੁਲ ਕੋ ਨਾਹਿ ।
ਅੰਦਰਿ ਸਾਖਿ-ਸੈ-ਰਾਜਿ ਦੇ ਕੀਤੀਅਸੁ ਖੁਦੀ ਬਿਕਾਇ ।
ਜਬਰਾਈਲ ਦਿਖਾਈਅਨੁ ਕੁਦਰਤਿ ਸੁਤਰਿ ਕਤਾਰਿ ।
ਹਿਕਸਿ ਹਿਕਸਿ ਸੁਰਤਿ ਪਰ ਤ੍ਰੈ ਤ੍ਰੈ ਹੈ ਸੰਦੂਕ ।
ਹਿਕੁ ਹਿਕੁ ਹੈ ਸਰਵਾਨ ਸੰਗ ਪਾਉਦੀ ਜਾਦੀ ਕੂਕ ।
ਅਵਲ ਆਖਰਿ ਦੇਖ ਕਰਿ ਹੋਇ ਰਹਿਆ ਹੈਰਾਨ ।
ਕਦਹੀ ਰਾਹੁ ਨ ਖੁਲਹੀ ਚੂਕੇ ਸਾਨਿ ਅਸਾਨਿ ।
ਪੁਛਿਓਸੁ ਜਬਰਾਈਲ ਨੇ ਕਦ ਖੁਲੇਗਾ ਰਾਹੁ ।
ਜਬਰਾਈਲ ਪੁਕਾਰਿਆ ਹੈਨਿ ਬਿਅੰਤ ਅਥਾਹੁ ।
ਹਉ ਭੀ ਪੈਦੇ ਨ ਹੋਇਆ ਅਗੇ ਹੀ ਦਾ ਖੇਲ ।
ਆਮਦਿ ਰਫਤਿ ਕਦੀਮ ਹੈ ਕਦੀ ਨ ਰਹਦੇ ਮੇਲ ।
ਆਖਿਆ ਜਬਰਾਈਲ ਤਬ ਖੋਲ ਸੰਦੂਕਾ ਦੇਖੁ ।
ਇਕ ਲੀਤਸੁ ਸੁਤਰ ਕਤਾਰ ਤੇ ਸਚੁ ਨਾਨਕ ਕਹੈ ਬਬੇਕੁ ।
ਡਿਠਸੁ ਖੋਲ ਸੰਦੂਕ ਹਿਕ ਅੰਡੇ ਭਰੇ ਮਿਆਨਿ ।
ਗੈਬ ਅਜਗੈਬੀ ਤਿਲਸਮਾਤਿ ਕਰਤੇ ਰਚੀ ਚਉਗਾਨ ।
ਹਿਕ ਹਿਕ ਡਿਠਸੁ ਅੰਡਾ ਫੋੜ ਕਰਿ ਹੋਆ ਅੰਧ ਗੁਬਾਰੁ ।
ਚਾਨਣ ਫੇਰਿ ਦਿਖਾਇਓਨੁ ਵਿਚ ਵਸਦੇ ਤਬਕ ਅਪਾਰ ।[3]

---

1. ਇਥੇ ਪਾਠਾਂਤ੍ਰ ਭਿੰਨ ਭਿੰਨ ਹੈ । ਸ਼ੁਧ ਪਾਠ ਸਿ. ਰ. ਲ. 9, 10 ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (111/ਅ), (22/ਅ)
2. ਵਧੇਰੇ ਪਾਠਾਂਤ੍ਰ ਸਿ.ਰ.ਲ. 2 ਵਿਚੋਂ ਲਿਆ ਹੈ । ਕ੍ਰਮਵਾਰ ਪਤਰਾ (32/ਅ), (147/ਅ) (111/ਅ)
3. ਏਥੇ ਸ਼ਬਦ 'ਹਜ਼ਾਰਿ' ਵੀ ਮਿਲਦਾ ਹੈ । ਵੇਖੋ ਸਿ. ਰ. ਲ. 2, 3, 10 ਤੇ ਸ ਸ. ਅ. ਕ੍ਰਮਵਾਰ ਪੱਤਰਾ (34/ੳ), (148/ੳ), (24/ੳ), (354/ਅ)

ਹਿਕਸੇ[1] ਹਿਕਸੇ ਤਬਕਿ ਵਿਚ ਕਈ ਅਸੰਖ ਅਉਤਾਰ ।
ਕਈਂ ਮਹੰਮਦ ਮੁਸਤਫਾ ਕਛੁ ਅੰਤੁ ਨ ਪਾਰਾਵਾਰੁ ।
ਪੁਛੈ ਮਹੰਮਦ ਮੁਸਤਫਾ ਇਥੇ ਪਕੰਬਰੁ ਕੋਇ ।
ਅਗੇ ਕਹਨਿ ਪੈਕੰਬਰਾ ਕਈ ਅਸੰਖਾ ਲੋਇ ।
ਡਿਠਸਿ ਸਪਤ ਪਾਤਾਲ ਫਿਰਿ ਡਿਠਸਿ ਸਪਤ ਆਕਾਸਿ ।
ਇਕਸੇ ਇਕਸੇ ਤਬਕ ਵਿਚਿ ਕਈ ਰਸੂਲ ਖਵਾਸਿ ।
ਫਿਰਿ ਆਖੀਉਸ ਮੁਹੋ ਕਲਾਮ ਇਹੁ ਵਾਹੁਦਿ ਲਾ ਸਰੀਕ ।
ਅਸੰਖ[2] ਅਉਤਾਰ ਪੈਕੰਬਰਾ ਕਿਸੇ ਨ ਲੰਘੀ ਲੀਕ ।
ਕੇਤੇ ਨੂਰ ਮਹੰਮਦੀ ਡਿਠੇ ਨਬੀ ਰਸੂਲ ।
ਨਾਨਕ ਕੁਦਰਤਿ ਦੇਖ ਕਰਿ ਗਈ ਖੁਦੀ ਸਭਿ ਭੂਲ ।
ਅਲਾ ਵਾਲੀ[3] ਦਰਗਾਹ ਦਾ ਅੰਤੁ ਨ ਪਾਰਾਵਾਰੁ ।
ਕਈ ਅਸੰਖਾ ਤਬਕ ਕਰਿ ਬੇਅੰਤ ਬੇਸੁਮਾਰੁ ।
ਇਕੋ ਦਰੁ ਦਰਗਾਹਿ ਇਕ ਇਕੋ ਪਾਤ ਖੁਦਾਇ ।
ਦੂਜੀ ਕੁਦਰਤੀ ਸਾਜ ਕੇ ਹੋਆ ਬੇ ਪਰਵਾਹਿ ।
ਇਕੁ ਆਸਕੁ ਆਪ ਹੈ ਹੋਰ ਮਸੂਕ ਨ ਕੋਇ ।
ਕੁਦਰਤਿ ਕਈ ਮਸੂਕ ਹੈ ਦਾਵਾ ਕਰਦੇ ਸੋਇ ।
ਸਾਹਿਬੁ ਕਿਸੇ ਨ ਦੇਖਿਆ ਸਭ ਕੁਦਰਤਿ ਨੋ ਲਪਟਾਇ ।
ਕੁਦਰਤਿ ਅੰਤੁ ਨ ਪਵਨੀ ਫਿਰਿ ਫਿਰਿ ਧਕੇ ਖਾਇ ।
[4]ਕੇਤੇ ਲਖ ਪੈਕੰਬਰਾਂ ਮਰਿ ਫਿਰ ਹੋਏ ਖਾਕੁ ।
ਖਾਕੁ ਤੇ ਫਿਰਿ ਉਪਜਹਿ ਕਈ ਅਸੰਖਾ ਲਾਖ ॥ ੨੯ ॥

ਸੁਆਲ ਕਾਜੀ ਰੁਕਨਦੀਨ ਸੂਰਾ ।

ਸੋ ਦਰੁ ਕੇਹਾ ਨਾਨਕਾ ਜਿਥਹੁ ਪਾਈ ਤੁਧੁ ਅਗਾਹ ।
ਮੈਨੂੰ ਭੀ ਬੁਲਾਇ ਖਾਂ ਜਿਤ ਪਾਈ ਸਚਾ ਰਾਹੁ ।
ਵਡਾ ਰਬ ਤੁਧੁ ਬੁਝਿਆ ਜੇਦਾ ਅੰਤੁ ਨ ਪਾਰ ।

---

1. ਸਿ. ਰ. ਲ. 2, 3 ਵਿਚ ਏਥੇ ਪਾਠਾਂਤ੍ਰ 'ਕਈ ਮਹੰਮਦ ਮੁਸਤਫਾ ਇਥੇ ਪੈਕੰਬਰੁ ਕੋਇ' ਹੈ ਜੋ ਦੋ ਤੁਕਾਂ ਦੀ ਸੰਯੁਕਤੀ ਹੈ । ਕ੍ਰਮਵਾਰ ਪੱਤਰਾ (34/ੳ ), (148/ੳ)
2. ਸਿ. ਰ. ਲ. 2, 3, 10 ਅਤੇ ਸ. ਸ. ਅ. ਵਿਚ ਏਥੇਂ ਪਾਠਾਂਤ੍ਰ "ਕਈ ਅਸੰਖ ਪੈਕੰਬਰਾਂ ਕਿਸੇ ਨੇ ਲੰਘੀ ਲੀਕੁ" ਹੈ । ਕ੍ਰਮਵਾਰ ਪੱਤਰਾ (34/ਅ), (148/ੳ), (24/ੳ), (355/ੳ)
3. ਸਿ. ਰ. ਲ. 8, 9, 10 ਅਤੇ ਸ. ਸ. ਅ. ਵਿਚ ਏਥੇ ਸ਼ਬਦ 'ਲਾ ਵਾਲੀ' ਹੈ । ਭਾਵ ਇਕ ਹੀ ਹੈ । (ਉਹੀ)
4. ਇਸ ਤੋਂ ਅੱਗੇ ਅੰਠ ਲਾਈਨਾਂ ਸਿ. ਰ. ਲ. 2, 3, 8, 9, 10 ਲਿਖ, ਸ. ਸ. ਅ. ਅਤੇ ਭਾ.ਵਿ. 1 ਵਿਚ ਨਹੀਂ ਹਨ । ਜਿਥਾ ਪਾਠੁ "ਜਿਤ ਦਰ ਲਖ ਮੁਹੰਮਦਾ" ਤੋਂ ਸ਼ੁਰੂ ਹੁੰਦਾ ਹੈ । ਕ੍ਰਮਵਾਰ ਪੱਤਰਾ (35/ੳ), (148/ਅ), (88/ਅ), (112/ਅ), (142), (355/ਅ)

ਇਹ ਹਕੀਕਤ ਸਚ ਦੀ ਆਖਹੁ ਕਰ ਤਕਰਾਰ ॥ ੨੯ ॥

ਜਵਾਬ ਨਾਨਕ ਸਾਹ ਸੂਰਾ ।

ਜੋ ਦਰੁ ਸਚਾ ਹੁਕਨਦੀ ਜੇਦਾ ਅੰਤ ਨ ਪਾਰ ।
ਜਵਾਬੀ ਕਿਸੇ ਨ ਆਵਣੀ ਢੂਢ ਥਕੇ ਰਸੂਲ ਅਉਤਾਰ ।
[1]ਜਿਤੁ ਦਰ ਲਖ ਮਹੰਮਦਾ ਲਖ ਬ੍ਰਹਮੇ ਬਿਸਨ ਮਹੇਸ ।
ਲਖ ਲਖ ਰਾਮ ਵਡੀਰੀਅਹਿ ਲਖ ਰਾਵਣ ਲਖ ਵੇਸ ।[2]
ਲਖ ਲਖ ਓਥੇ ਜਤੀ ਹੈ ਸਤੀਆਂ ਤੇ ਸੰਨਿਆਸ ।
ਲਖ ਲਖ ਓਥੇ ਗੋਰਖਾਂ ਲਖ ਲਖ ਨਾਥਾ ਨਾਥ ।
ਲਖ ਲਖ ਓਥੇ ਆਸਨਾ ਗੁਰ ਚੇਲੇ ਰਹੁਰਾਸਿ ।
ਲਖ ਲਖ ਦੇਵੀ ਦੇਵਤੇ ਦਾਨੋ ਲਖ ਨਿਵਾਸ ।
ਲਖ ਪੀਰ ਪੈਕੰਬਰ ਅਉਲੀਏ ਲਖ ਕਾਜੀ ਮੁਲਾਂ ਸੇਖ ।
ਕਿਸੇ ਸਾਂਤ ਨ ਆਈਆ ਬਿਨੁ ਸਤਿਗੁਰ ਕੇ ਉਪਦੇਸ ।
ਸਾਧਿਕ ਸਿਧ ਅਗਨਤ ਹੈ ਕੇਤੇ ਲਖ ਅਪਾਰ ।
ਏਤੜਿਆ ਅਪਵਿਤ੍ਰ ਹੈ ਬਿਨੁ ਸਤਿਗੁਰ ਕੇ ਸਬਦ ਬੀਚਾਰ ।
ਸਿਰਿ ਨਾਥਾ ਕੇ ਏਕ ਨਾਥ ਸਤਿਨਾਮ ਕਰਤਾਰੁ ।
ਨਾਨਕ ਤਾਕੀ ਕੀਮਤਿ ਨ ਪਵੈ ਬੇਅੰਤ ਬੇਸੁਮਾਰੁ ॥ ੨੯ ॥
[3]ਲਖ ਲਖ ਧਰਤਿ ਅਕਾਸ ਹੈਂਨ ਪੁਰੀਆ ਲਖ ਅਨੰਤ ।
ਲਖ ਲਖ ਨਿਤ ਅਉਤਾਰ ਧਰਿ ਕਰਦੇ ਚਰਿਤ[4] ਬਿਅੰਤ ।
ਲਖ ਲਖ ਕੂਰਮਿ ਮਛਿ ਕਛਿ ਲਖ ਲਖ ਭਏ ਬੇਰਾਹਿ ।
ਲਖ ਲਖ ਓਥੇ ਨਰ ਸਿੰਘ ਬਾਵਨ ਲਖ ਅਥਾਹਿ ।[5]
ਲਖ ਲਖ ਓਥੇ ਪਰਸਰਾਮ ਕਰਦੇ ਨਿਤ ਅਹੰਕਾਰ ।
ਇਕੀ ਬੇਰ ਕਰੋਧ ਕਰ ਖਤ੍ਰੀ ਕਰੇ ਸੰਘਾਰ ।
ਰਾਮ ਕ੍ਰਿਸਨ ਅਗਨੰਤ ਹੈ ਬੌਧਿ ਕਲੰਕੀ ਲਖਿ ।
ਆਵਨਿ ਜਾਵਨਿ ਹੁਕਮ ਵਿਚਿ ਕਰਤੇ ਅਖ ਫਰਕਿ ।
ਕੇਤੜਿਆ ਅਵਤਾਰ ਲਖਿ ਬੀਤੇ ਅੰਤੁ ਨ ਪਾਰੁ ।

---

1. ਇਹ ਬਾਣੀ ਵਖਰੇ ਰੂਪ ਵਿਚ ਵੀ ਕਈ ਥਾਵਾਂ ਤੇ ਮਿਲਦੀ ਹੈ ਅਤੇ ਪੁਰਾਤਨ ਹੱਥ ਲਿਖਤ ਆਦਿ ਗ੍ਰੰਥ ਦੀਆਂ ਬੀੜਾਂ ਵਿਚ ਫੁਟਕਲ ਬਾਣੀਆਂ ਹੇਠਾਂ ਦਰਜ ਹੈ ।
2. ਸਿ. ਰ. ਲ. 3 ਵਿਚ ਪਾਠਾਂਤ੍ਰ 'ਲਖ ਰਾਹੀ ਲਖ ਵੇਸ' ਮਿਲਦਾ ਹੈ । ਪੱਤਰਾ 35/ਓ
3. ਪੁਰਾਨੀ ਬੀੜਾਂ ਪੁਸਤਕ ਵਿਚ ਦਰਜ ਇਸ ਬਾਣੀ ਨਾਲੋਂ ਏਥੇ ਅਗਲੀਆਂ ਤੁਕਾਂ ਵਿਚ ਫਰਕ ਹੈ । ਪੰਨਾ 356
4. ਏਥੇ ਕਈ ਲਿਖਤਾਂ ਵਿਚ ਪਾਠ 'ਚਲਤ' ਜਾਂ 'ਚਲਿਤ੍ਰ' ਵੀ ਮਿਲਦਾ ਹੈ, ਭਾਵ ਇੱਕੋ ਹੀ ਹੈ ।
5. ਸਿ. ਰ. ਲ. 2, 3, 8, 9, 10 ਲਿਖੰ ਨ. ਸ. ਅ. ਵਿਚ ਇਹ ਅਗਲੀਆਂ ਦੋ ਤੁਕਾਂ ਨਹੀਂ ਹਨ । ਮੂਲ ਵਿਚ ਲਿਖਾਰੀ ਨੇ ਵਾਧਾ ਕੀਤਾ ਲਗਦਾ ਹੈ।

ਕੇਤੀਆ ਹੋਈਆਂ ਉਮਤੀ ਕਛੁ ਅੰਤੁ ਨਾ ਪਾਰਾਵਾਰੁ ।
ਲਖ ਪੀਰ ਪੈਕੰਬਰਿ ਅਉਲੀਏ ਗਉਸਿ ਕੁਤਮ ਲਖ ਪੀਰੁ ।
ਤਰਸਨਿ ਖਰੇ ਦੀਦਾਰ ਨੋ ਭਿਸਨਿ ਖਰੇ ਜਹੀਰ ।
ਨਾਨਕ ਸਚਾ ਪਾਤਿਸਾਹ ਸਿਰਿ ਸਾਹਾ ਪਾਤਸਾਹੁ ।
ਕਾਇਮੁ ਦਾਇਮੁ ਕੁਦਰਤੀ ਕਾਦਰੁ ਬੇ ਪਰਵਾਹੁ ॥ ੩੦ ॥
ਬ੍ਰਹਮੇ ਆਇਨ ਆਖਦੇ ਬੇਦ ਪੜਨ ਮੁਖ ਚਾਰਿ ।
ਬਿਸਨ ਕਿਸਨ ਕਈ ਬਪੁੜੇ ਹੁਕਮੀ ਧਰਹਿ ਅਉਤਾਰ ।
ਸਿਵ ਪੁਕਾਰਨਿ ਦਰਿ ਖੜੇ ਦੇਵੀ ਦੇਵ ਅਸੇਖ ।
ਅਪੁਣੇ ਹੋਵਹਿ ਝੂਰ ਮਰਹਿ ਸਚੁ ਸਦਾ ਬਖਸੰਦ ॥ ੩੧ ॥
ਚਾਰ ਕਤੇਬਾਂ ਸੋਧੀਆਂ ਸੋਧੇ ਚਾਰੇ ਬੇਦ ।
ਸੋਧੀ ਨਉ ਖੰਡ ਪ੍ਰਿਥਮੀ ਬਹੁ ਬਿਧ ਹੋਏ ਭੇਦ ।[1]
ਸਾਹਿਬ ਇਕੋ ਰਾਹਿ ਦੁਇ ਹਿੰਦੂ ਮੁਸਲਮਾਨ ।
ਦਾਵੇ ਉਤੇ ਲੜ ਮਰਹਿ ਰਹਿਆ ਖੁਦਾਇ ਅਮਾਨ ।
ਨਾਨਕ ਦਾਵਾ ਛਡਿਆ ਜਗ ਵਿਚ ਵਰਤੇ ਖੈਰਿ ।
ਨਾ ਕਾਹੂ ਸਿਉ ਦੋਸਤੀ ਨਾ ਕਾਹੂ ਸਿਉ ਵੈਰਿ ॥ ੩੨ ॥
ਨਾਨਕ ਆਖੇ ਰੁਕਨਦੀ ਸਚੇ ਸੁਣਹੁ ਜਵਾਬ ।
ਸਾਹਿਬ ਕਾ ਫੁਰਮਾਇਆ ਲਿਖਿਆ ਵਿਚਿ ਕਿਤਾਬ ।
ਦੁਨੀਆ ਦੋਜਕਿ ਜੋ ਸੜਨਿ ਸੇ ਕਿਉ ਕਰ ਕਲਮੇ ਪਾਕ ।
ਮਕਰੁ[2] ਤ੍ਰੀਹੇ ਰੋਜੜੇ ਪੰਜ ਨਿਮਾਜ ਤਲਾਕਿ ।
ਲੁਕਮਾ ਖਾਹਿ ਹਰਾਮ ਦਾ ਸਿਰ ਤੇ ਚੜਨਿ ਅਜਾਬਿ ।
ਜੋ[3] ਰਾਹਿ ਸੈਤਾਂਣੀ ਗੁਮ ਥੀਏ ਸੇ ਕਿਉ ਕਰਿ ਕਰਨਿ ਨਿਮਾਜਿ ।
ਆਤਸ ਦੋਜਕ ਹਾਵੀਐ ਪਇਆ ਤਿਨਾ ਨਸੀਬ ।
ਭਿਸਤ ਹਲਾਲੀ ਖਾਵਣਾ ਕੀਤਾ ਜਿਨਾ ਪਲੀਤ ।
ਮੁਸਲਮਾਨ[4] ਮੁਸਲਮੀ ਜੋ ਜੁਸੇ ਵਿਚਿ ਮਰੰਨਿ ।
ਕਾਇਮੁ ਹੋਏ ਕਿਆਮਤੀ ਫੇਰਿ ਨ ਜਨਮੁ ਧਰੰਨਿ ।

---

1. ਸ. ਸ. ਅ ਵਿਚ ਇਸ ਤੋਂ ਅੱਗੇ 42 ਸਤਰਾਂ ਪਾਠ ਨਹੀਂ ਹੈ । ਉਸ ਵਿਚ ਅੱਗੋਂ 'ਦੋਜਕ ਆਤਸ ਘਤੀਅਨਿ ਤੋਬਹ ਕਰਨਿ ਨਪਾਕ' ਪਾਠ ਸ਼ੁਰੂ ਹੁੰਦਾ ਹੈ । ਪੱਤਰਾ (357/ਅ)
2. ਸਿ. ਰ. ਲ. 2, 3, 10 ਅਤੇ ਭਾ. ਵਿ 1 ਵਿਚ ਪਾਠਾਂਤ੍ਰ 'ਰਖਨ ਤ੍ਰੀਹ ਰੋਜੜੇ ਪੰਜੋ ਵਕਤ ਤਲਾਕ' ਵੀ ਮਿਲਦਾ ਹੈ । ਕ੍ਰਮਵਾਰ ਪੱਤਰਾ (37/ਅ), (149/ੳ), (26/ੳ)
3. ਸਿ. ਰ. ਲ. 2, 3, 10 ਵਿਚ ਵੇਖੋ ਪਾਠਾਂਤ੍ਰ—'ਰਾਹਿ ਸੈਤਾਨੀ ਗੁਮ ਭਏ ਸੇ ਕਿਉ ਕਰਨ ਰਿਵਾਜ' ਹੈ । (ਉਹੀ)
4. ਇਸ ਤੋਂ ਪਹਿਲਾਂ ਸਿ. ਰ. ਲ. 3 ਵਿਚ ਇਹ ਦੋ ਤੁਕਾਂ ਵੀ ਮਿਲਦੀਆਂ ਹਨ :
ਰੁਕਨਦੀ ਆਖੇ ਨਾਨਕਾ ਲਿਖਿਆ ਵਿਚਿ ਕੁਰਾਨ ।
ਜਿਨਾਂ ਕਲਮਾ ਆਖਿਆ ਸੋ ਹੋਵੇ ਮੁਸਲਮਾਨੁ । ਪੱਤਰਾ (149/ੳ-ਅ)

ਨਾਨਕ ਆਖੇ ਰੁਕਨਦੀ ਕਲਮਾ ਸਚੁ ਪਛਾਨ ।
ਇਕੋ ਰੂਹੁ ਅਮਾਨਤੀ ਸਾਬਤ ਰਖੇ ਈਮਾਨ ॥ ੩੩ ॥
ਮੁਸਲਮਾਨ ਖੁਦਾਇ ਦੇ ਹਿੰਦੂ ਆਖਨਿ ਰਾਮੁ ।
ਦੁਹਾ ਦਾਵਾ ਪਕੜਿਆ ਗਾਲਬ ਭਇਆ ਸੈਤਾਨਿ ।
ਹਿੰਦੂ ਮੂਰਤਿ ਨਿਰਮਲੀ ਮੁਸਲਮਾਨੀ ਪਾਕ ।
ਅਮਲਾ ਉਤੇ ਨਿਬੜੇ ਸਹੇ ਨਿਮਾਣੀ ਖਾਕਿ ।
ਅਰਬਾ ਨਾਸਰ ਮੇਲਿ ਕੇ ਜੁਸੇ ਰਚੇ ਖੁਦਾਇ ।
ਆਪੇ ਸਾਜ ਨਿਵਾਜਦਾ ਆਪੇ ਕਰੇ ਫਨਾਹਿ ।
ਕਾਇਮੁ ਦਾਇਮ ਕੁਦਰਤੀ ਸਚਾ ਬੇ-ਪਰਵਾਹੁ ।
ਨਾਨਕ ਸਾਹਿਬੁ ਇਕੁ ਹੈ ਹੋਰ ਸੈਤਾਨੀ ਰਾਹੁ ।
ਸਵਾ ਲਾਖ ਪੈਕੰਬਰਾ ਆਏ ਦੁਨੀਆ ਮਾਹਿ ।
ਆਪੋ ਆਪਨੀ ਨਉਬਤੀ ਸਭੇ ਚਲਾਏ ਰਾਹੁ ।
ਐਥੇ ਉਥੇ ਏਕੁ ਹੈ ਦੂਜਾ ਨਾਹੀ ਕੋਇ ।
ਦੂਜਾ ਆਪੁ ਜਣਾਇਕੇ ਗਏ ਸਭੇ ਹੀ ਰੋਇ ।
ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ ।
ਜਿਥੇ ਨੀਚ ਸਮਾਲੀਅਨਿ ਉਥੇ ਨਦਰਿ ਤੇਰੀ ਬਖਸੀਸ ।
ਬਾਦ ਪੀਰ ਆਬੀ ਪਿਦਰ ਖਾਕ ਸਿ ਮਾਦਰ ਜਾਨਿ ।
ਦਾਈ ਦਾਇਆ ਰੋਜ ਸਭਿ ਖੇਲੇ ਸਗਲ ਜਹਾਨ ।
ਨੇਕੀ ਬਦੀ ਵਖਾਣੀਐ ਮਲਕਲ ਮਉਤਿ ਹਜੂਰਿ ।
ਅਮਲੀ ਆਪੋ ਆਪਣੀ ਕੇ ਨੇੜੇ ਕੇ ਦੂਰਿ ।
ਜਿਨਾ ਹਕੁ ਪਛਾਣਿਆ ਸੇ ਚਲੇ ਮਸਕਤ ਘਾਲਿ ।
ਨਾਨਕ ਤੇ ਮੂਹੁ ਸੁਰਖੁ ਹੋਇ ਹੋਰ ਚੰਦੀ ਲੰਘੀ ਨਾਲਿ ॥ ੩੪ ॥

ਸੁਆਲ ਰੁਕਨਦੀਨ ਸੂਰਾ ।

ਆਖੇ ਰੁਕਨੁਲ ਨਾਨਕਾ ਕਹੇ ਰਸੂਲੁ ਖੁਦਾਇ ।
ਜੇਈ ਕਰੇ ਬੁਰਿਆਈਆ ਸੋਈ ਲਹੇ ਸਜਾਇ ।
ਨਾ ਮਾਈ ਨਾ ਬਾਪੜੇ ਨਾ ਭਾਈ ਨ ਬੀਰ ।
ਜੋ ਬਦ ਅਮਲ ਕਮਾਵਦੇ ਤਿਨਾ ਗਲੀ ਜੰਜੀਰ ।
ਤਿਨਾਹ ਉਪਰ ਮੁਸਤਫਾ ਭਰਿਹੀ ਨਾਹਿ ਸਫਾਤਿ ।
ਦੋਜਕ ਆਤਸ ਘਤੀਅਨਿ ਤੋਬਹ ਕਰਨਿ ਨ-ਪਾਕ ।
ਤੋਬ ਪੁਕਾਰੇ[1] ਲਖਵਾਰ ਪਵੇ ਨ ਕਾਈ ਕਬੂਲੁ ।
ਮਿਲਨ ਸਜਾਈ ਰੂਹੁ ਨੋ ਪੁਛੀਐ ਭੁਲ ਅਭੁਲਿ ।

1. ਸਿ. ਰ. ਲ. 8 ਵਿਚ ਏਥੇ ਪਾਠਾਂਤ੍ਰ 'ਤੋਬਹ ਕਰਨਿ ਲਖ ਵਾਰ'—ਪੱਤਰਾ (90/ੳ)

ਜਵਾਬ ਨਾਨਕ ਸਾਹ ਸੂਰਾ ।

ਨਾਨਕ ਆਖੇ ਰੁਕਨਦੀ ਇਕੋ ਪਾਕ ਖੁਦਾਇ ।
ਆਪੇ ਬੁਰਾ ਕਰਾਇਦਾ ਆਪੇ ਭਲਾ ਕਰਾਇ ।
ਆਪੇ ਬਖਸ ਮਿਲਾਇਦਾ ਆਪੇ ਦੇਇ ਸਜਾਇ ।
ਇਕੋ ਇਕੁ ਵਰਤਦਾ ਹੋਰੁ ਕਿਸਨੋ ਪੁਛਾ ਜਾਇ ।
ਹੁਕਮ ਪਛਾਣੈ ਖਸਮ ਕਾ ਆਇਆ ਸੋ ਪਰਵਾਨੁ ।
ਨਾਨਕ ਤਾਕੋ ਤਾਕ ਹੈ ਇਕੋ ਰੂਹੁ ਅਮਾਨ ।
ਬੇੜੀ ਜਿਉ ਦਰੀਆਉ ਦੀ ਰਹਣਿ ਮੁਹਾਵੇ ਤੀਰ ।[1]
ਬੰਨਨਿ ਪੰਡ ਜਗਾਤਿ ਕੀ ਬਹੁਤੁ ਮੁਰੀਦ ਬੇਪੀਰ ।
ਪੁਛਨ ਖੋਲ ਜਗਾਤੀਏ ਮੰਗਨਿ ਮਾਲ ਜਗਾਤਿ ।
ਦੇਣੀ ਆਈ ਤਿਨਾ ਕੂ ਜਿਨਾ ਕਮਾਏ ਪਾਪ ।
ਬੰਨਨਿ ਪੁਲ ਦਰੀਆਵ ਤੇ ਪਾਤਸਾਹਾ ਪਾਤਸਾਹ ।
ਲੰਘੇ ਅਗਣਤੀ ਮੇਦਨੀ ਪੁਛ ਨ ਸਕੇ ਕਾਹ ।
ਲੰਘੇ[2] ਸਬਾਈ ਉਮਤੀ ਲੰਘੇ ਅਸੰਖਾ ਪੂਰਿ ।
ਅਮਲੀ[3] ਆਪੋ ਆਪਣੀ ਕੇ ਨੇੜੇ ਕੇ ਦੂਰਿ ।
ਜਿਨੀ ਨਾਮੁ ਧਿਆਇਆ ਸੇ ਜਗ ਵਿਚ ਪਾਤਿਸਾਹਿ ।
ਅਮਲੀ ਆਪੋ ਆਪਣੀ ਨਾਨਕ ਲੇਖੈ ਮਿਲੇ ਸਜਾਇ ।
ਕਟਿਕਿ[4] ਗਏ ਘਰ ਆਪਣੇ ਪਤਿਸਾਹੁ ਗਇਆ ਦਰਬਾਰ ।
ਚੋਰ ਮਿਲੇ ਵਿਚ ਬੰਦੀਏ ਰਯਤਿ ਗਈ ਘਰ ਬਾਰਿ ।

---

1. ਮੂਲ ਵਿਚ ਪਾਠ 'ਧੀਰ' ਸੀ ਜੋ ਸ਼ੁਧ ਪਾਠ ਸਿ. ਰ. ਲ. 2 ਅਤੇ ਸ. ਸ. ਅ. ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (40/ੳ), (357/ਅ)
2. ਸਿ. ਰ, ਲ. 2 ਵਿਚ ਇਥੇ ਪਾਠਾਂਤ੍ਰ 'ਲੰਘੇ ਸਬਾਈ ਉਮਤੀ ਕਈ ਅਸੰਖਾ ਪੂਰ' ਹੈ । ਪੱਤਰਾ (40/ਅ) ਸਿ. ਰ. ਲ. 3, 10 ਵਿਚ ਏਥੇ ਪਾਠਾਂਤ੍ਰ "ਲੰਘੇ ਸਬਾਈ ਉਮਤੀ ਲਖ ਅਸੰਖਾ ਪੂਰ" ਹੈ । ਪੱਤਰਾ (150/ੳ), (28/ੳ), ਸਿ. ਰ. ਲ. ਵਿਚ ਏਥੇ ਪਾਠਾਂਤ੍ਰ "ਲੰਘਹਿ ਸਬਾਈਆਂ ਉਮਤੀ ਲਖ ਅਸੰਖਾ ਪੂਰ" ਹੈ । ਪੱਤਰਾ (90/ਅ), ਸ ਸ. ਅ. ਵਿਚ ਏਥੇ ਪਾਠਾਂਤ੍ਰ "ਲੰਘਨਿ ਸਬਾਈਆ ਉਮਤੀ ਕਈ ਅਸੰਖਾ ਪੂਰ" ਹੈ । ਪੱਤਰਾ (358/ੳ) ਸਿ. ਰ ਲ. 9 ਵਿਚ ਏਥੇ ਪਾਠਾਂਤ੍ਰ "ਲੰਘੇ ਬਹੁਤੀ ਉਮਤੀ ਲਖਿ ਅਸੰਖਾ ਪੂਰ ਹੈ । ਪੱਤਰਾ (114/ੳ)
3. ਸਿ. ਰ. ਲ. 2, 3, 10 ਤੇ ਸ. ਸ. ਅ. ਵਿਚ ਏਥੇ ਸ਼ਬਦ 'ਕਰਮੀ' ਹੈ, ਪ੍ਰੰਤੂ ਬਾਕੀਆਂ ਵਿਚ ਮੂਲ ਵਾਲਾ ਪਾਠ ਹੀ ਹੈ । ਗੁਰਬਾਣੀ ਵਿਚ ਸ਼ਬਦ 'ਕਰਮੀ' ਵਰਤਿਆ ਹੈ, ਪੱਤਰਾ (40/ਅ), (150/ੳ), (28/ੳ), (358/ੳ)
4. ਸਿ. ਰ. ਲ. 8, ਅਤੇ ਲਿਖੋ ਵਿਚ ਇਸ ਤੋਂ ਅਗਲਾ 75 ਲਾਈਨਾਂ ਦਾ ਪਾਠ ਮਿਲਦਾ ਹੈ । ਬਾਕੀ ਲਿਖਤ ਵਿਚ ਇਹ ਪਾਠ ਨਹੀਂ ਹੈ । ਉਨ੍ਹਾਂ ਵਿਚ ਅੱਗੋਂ "ਪੜੇ ਪੁਰਾਨ ਕੁਰਾਨ ਬਹੁ ਭੇਦ ਪਾਵੇ ਕੋਇ" ਪਾਠ ਮਿਲਦਾ ਹੈ । ਦੇਖੋ ਸਿ. ਰ. ਲ. 2, 3, 5, 10 ਤੇ ਸ. ਸ. ਅ. ਅਤੇ ਕ੍ਰਮਵਾਰ ਪੱਤਰਾ (90/ਅ), (114/ੳ), (40/ਅ), (150/ੳ), (58/ੳ), (358/ੳ)

ਬਾਜਾਰੀ ਬਾਜਾਰ ਵਿਚਿ ਉਨਾ ਲਾਏ ਆਇ ਬਾਜਗਰਿ ।
ਵੇਚਨ ਸੌਦਾ ਭਲੀ ਭਾਂਤੀ ਹੋਕਾ ਦੇਨ ਪੁਕਾਰ ।
ਕਰਨਿ ਕਿਸਬ ਕਸਬਾਤੀਏ ਕਿਸੈ ਖਾਨੀ ਜਾਇ ।
ਨਚਨਿ ਭੰਡ ਅਤਾਈਆਂ ਤਾਇਫੇ ਸਾਗ ਬਣਾਇ ।
ਵਾਚਨ ਪੰਡਿਤ ਪੋਥੀਆਂ ਗੀਤਾ ਭਗਵਤ ਗਾਇ ।
ਮੁਲਾਂ ਪੜਨਿ ਰਿਸਾਲੜੇ ਕਰਨਿ ਸਰੌਦਹੁ ਹਾਇ ।
ਆਪੋ ਆਪਣੀ ਕਾਰਿ ਬਾਰਿ ਲਗੀ ਸਭਾ ਜਾਇ ।
ਪੂਰੇ ਗੁਰਮੁਖਿ ਉਜਲੇ ਲਾਇ ਚਰਨੀ ਘਤੀ ਲੰਘਾਇ ।
ਮੁਨਹੁ ਨਿਸਾਨੀ ਪੁਰਸਲਾਤਿ ਵਾਲਹੁ ਨਿਕੀ ਕਹਾਇ ।
ਖੰਡੇ ਕੋਲੋ ਤ੍ਰਿਖੜੀ ਅਗ ਲੋਹੇ ਜਿਉ ਤਪਤਾਇ ।
ਤਲੇ ਵਹੇ ਨਦੀ ਪੂੰ ਰਤ ਦੀ ਉਬਲੇ ਤੇ ਗਰੜਾਇ ।
ਸਰਪ[1] ਅਠੂਹਿ ਵਿਚ ਫਿਰਹਿ ਜੋ ਕਟਿ ਕਟਿ ਪਾਪੀਆ ਖਾਹਿ ।
ਪੀਰ ਖੜੇ ਲਈ ਬੇੜੀਆਂ ਸਦਿ ਲੈਨਿ ਮੁਰੀਦਿ ਬੈਠਾਇ ।
ਚੋਰਿ ਉਚਕੇ ਲਾਲਚੀ ਹਰਾਮ ਖੋਰਿ ਬਰਚਾਹਿ ।
ਠਗਿ ਬਟਿਪਾਰੇ ਰਾਹਿਜਨ ਲਾਇਤਬਾਰੀ ਖਾਇ ।
ਬੇ-ਉਸਤਾਦਿ ਬੇ-ਮੁਰਸੁਦਾ ਇਨਾ ਮਿਲਦੀ ਬਹੁਤ ਸਜਾਇ ।
ਲੂਣ ਹਰਾਮੀ ਅਕਿਰਤਘਣ ਤਾਉ ਲਗੇ ਕਰਨਿ ਕਹਾਇ ।
ਕੁਟਨੀਆ ਅਤੇ ਲੋਲੀਆ ਇਨਾਂ ਰੂਹਾਂ ਵਡੀ ਸਜਾਇ ।
ਕਰਿਕੇ ਜੋਰਿ ਗਰੀਬ ਪਰਿ ਮਾਇਆ ਲੈਨ ਛਿਨਾਇ ।
ਰਖ ਪਰਾਈ ਅਮਾਨਤੀ ਜਦਿ ਮੰਗੀ ਮੁਕਰਿ ਪਾਹਿ ।
ਖਸਿ ਲੈਨ ਪਰਾਈ ਜਿਮੀ ਨੁ ਦੇ ਵਢੀ ਸਚੁ ਕਹਾਇ ।
[2]ਕਰਿਕੇ ਜੋਰ ਜਤੀਮ ਪਰ ਲੈਂਦੇ ਮਾਲ ਦਬਾਇ ।
ਹਕ ਪਰਾਇਆ ਖਾਇ ਕੇ ਝੂਠੀ ਦੇਨ ਉਗਾਇ ।
ਇਨਾ ਕਉਮਾ ਜਾਮਨ ਕੌ ਨਹੀ[3] ਤਾਰਿ ਉਤੇ ਦੇਨਿ ਚੜਾਇ ।
ਕਟਿ ਉਤਾਰੇ ਪੁਰਸਲਾਤਿ ਬਹੁ ਕੂਕੇ ਕਰਹਿ ਕਹਾਇ ।
ਕਟਿ ਕੇ ਫੇਰਿ ਸਵਾਰੀਅਨਿ ਰਾਹਿਵਤ ਉਤੇ ਹੀ ਪਾਇ ।
ਕੇਤੇ ਹੀ ਅਸੰਖ ਜੁਗ ਵਿਚ ਭਉਜਲ ਲਹਿਨ ਸਜਾਇ ।
ਬੀਤੇ ਅਸੰਖ ਚਉਕੜੀ ਫਿਰਿ ਸੁਟੀਅਨਿ ਧਰਤੀ ਖਾਇ ।

---

1. ਏਥੇ ਪਾਠ ਸਿ. ਰ. ਲ. 8, 9 ਵਿਚੋਂ ਲਿਆ ਹੈ । ਪੱਤਰਾ (90/ਅ), (114/ਅ)
2. ਇਹ ਦੋ ਤੁਕਾਂ ਸਿ. ਰ. ਲ. 8, 9 ਤੇ ਲਿਖੇ ਵਿਚ ਨਹੀਂ ਹਨ । ਇਥ ਪਾਠ "ਕਰਿ ਕੇ ਲੇਖਾ ਕੂੜ ਦਾ ਲੈਂਦੇ ਦਰਬ ਭੁਲਾਇ, ਇਨਾ ਕਉਮਾ ਜਾਮਨ ਕੌ......" ਕ੍ਰਮਵਾਰ ਪੱਤਰਾ (91/ੳ), (114/ਅ), (144)
3. ਸਿ. ਰ. ਲ. 9 ਵਿਚ ਏਥੇ ਪਾਠਾਂਤ੍ਰ—"ਭਾਰਿ ਉਨਾ ਦੇਨਿ ਚੜਾਇ" ਹੈ । ਪੱਤਰਾ (114/ਅ)

ਲਖ ਚਉਰਾਸੀਹ ਜੋਨਿ ਵਿਚਿ ਫਿਰਿ ਭੌਦਲ ਭੁਸੇ ਖਾਇ ।
ਜੂਨ ਗਊ ਦੀ ਭੋਗ ਕੇ ਫਿਰਿ ਆਦਮ ਦੇਹੀ ਪਾਇ ॥ ੩੮ ॥
ਮਾਨਸ ਦੇਹੀ ਪਾਇਕੇ ਫਿਰਿ ਸਾਹਿਬੁ ਕਰੇ ਨਾ ਯਾਦਿ ।
ਮਨ[1] ਵਿਚ ਭੈ ਨਹ ਚੇਤਈ ਧ੍ਰਿਗ ਜੀਵਣੁ ਤਿਸੁ ਸਯਾਦ ।
ਲੁਕਮੇ ਹਕ ਹਲਾਲੁ ਬਿਨੁ ਹੋਰੁ ਸਗਲੀ ਕਰੇ ਤਿਆਗਿ ।
ਪੜ ਸਬਦ ਕਰਨੀ ਕਰੇ ਤਾਂ ਜਾਗਨ ਤਿਸਦੇ ਭਾਗ ।
ਚੜੇ ਰੰਗ ਮਜੀਠ ਦਾ ਜਾਂ ਲਗੇ ਸਤਿਗੁਰ ਲਾਗ ।
ਅੰਦਰਿ ਕਪਟੀ ਭਾਉ ਮੁਖ ਨਿਉਂਦਾ ਜਿਵੇਂ ਕਮਾਨ ।
[2]ਸੋ ਢੋਈ ਦਰਗਾਹ ਨਾ ਲਹਨਿ ਬੇਮੁਖ ਬੇਈਮਾਨ ।
ਤੋਪਚੀ ਨਿਵੇ ਬੰਦੂਕ ਲੈ ਲੈਂਦਾ ਮਿਰਗੇ ਮਾਰਿ ।
ਕਢਿਕੇ ਘੁੰਡ ਹਰਾਮਜ਼ੀ ਨਿਵਿ ਬੇਮੁਖ ਕਰਨਿ ਸਿਧਾਰਿ ।
ਅੰਦਰਿ ਹੋਵਸੁ ਸਚੁ ਜੇ ਭਾਵੇ ਨਿਵੇਂ ਕਿ ਨਾਹਿ ।
ਓਇ ਦਰਗਹ ਅੰਦਰਿ ਸੁਰਖਰੂ ਅੰਮ੍ਰਿਤ ਫਲ ਚੁਣ ਖਾਹਿ ।
ਕੋ ਵਿਰਲਾ ਮਾਰਗਿ ਸਚ ਦੇ ਕੋਈ ਮਧੀ ਹੋਇ ।
ਸੈਈ ਹਜਾਰੀ ਨਾ ਲਹਾ ਲਖੀ ਨ ਪਾਈਐ ਸੋਇ ।
ਜਿਉ ਪਾਰਸਿ ਅੰਦਰਿ ਪਥਰਾਂ ਜਿਉ ਪਾਰਜਾਤਿ ਬਨਿ ਮਾਹਿ ।
ਜਿਉ ਗਊਆਂ ਅੰਦਰਿ ਕਾਮਧੇਨ ਤਿਉ ਸਾਧੂ ਮਨੁਖਾ ਮਾਹਿ ।
ਕੋਈ ਲਖ ਨ ਹੰਘਈ ਸਾਧੂ ਚਲਿਤਿ ਅਪਾਰੁ ।
ਜੇਈ ਸਿਆਣੇ ਇਕ ਕੋ ਤੇ ਉਹੁ ਭੀ ਸਾਧੂ ਬਿਚਾਰ ।
ਨਾਤਰ ਸਭਾ ਦਗਾਬਾਜ ਬੈਠੇ ਜਾਲੁ ਵਿਛਾਇ ।
ਮਾਇਆ ਮੂਲਹੁ ਵਿਛਾਇ ਕੇ ਫਿਰਿ ਮਾਇਆ ਲੇਨਿ ਫਹਾਇ ।
ਸਭ ਬੈਠੇ ਜਾਲ ਵਿਛਾਇਕੇ ਕੋ ਫਾਸੇ ਏਥੇ ਆਇ ।
ਇਕ ਮੁਰਗ ਅਵੇਰੇ ਆਵਦੇ ਲੈ ਜਾਵੇ ਜਾਲ ਉਡਾਇ ।
ਬਚ ਕਹਿ ਅਪਣੇ ਵਾਸਤੇ ਸਿਰ ਲੈਂਦੇ ਪਾਪ ਅਗਾਰਿ ।
ਬਜਰਿ ਪਾਪ ਨ ਉਤਰਨਿ ਰਸਾਤਲਿ ਖੜਨ ਪਤਾਰਿ ॥ ੪੯ ॥
ਕਉਡੀ ਭੁਲਿ ਹਲਾਲ ਦੀ ਨਹੀ ਦਮੜਾ ਕੋਇ ਹਰਾਮ ।
ਕਉਡੀ ਅਖੁਟ ਭੰਡਾਰ ਹੈ ਕੋਟ ਦਬ ਨ ਕਿਤਹੂ ਕਾਮ ।
ਜੈਸੀ ਚਿਣਗ ਅੰਗਾਰਿ ਕੀ ਵਣ ਖੰਡ ਸਕਲ ਜਲਾਇ ।
ਰੰਚਨਿ ਸਿਮਰਿਨ ਪ੍ਰਭੂ ਕੇ ਕੋਟ ਪਾਪ ਜਲਿ ਜਾਇ ।
ਪਾਪੀ ਬਹੁ ਪਰਕਾਰ ਕੇ ਉਤਮ ਮਧਮ ਜਾਨਿ ।

1. ਇਸ ਤੋਂ ਅਗਲੀਆਂ ਚਾਰ ਤੁਕਾਂ ਸਿ. ਰ. ਲ. 8, 9 ਤੇ ਲਿਖੇ ਵਿਚ ਨਹੀਂ ਹਨ। ਕ੍ਰਮਵਾਰ ਪੱਤਰਾ (91/ੳ), (115/ੳ), (144)
2. ਇਹ ਤੁਕ ਸਿ. ਰ. ਲ. 8, 9 ਅਤੇ ਲਿਖੇ ਵਿਚ ਨਹੀਂ ਹੈ। ਕ੍ਰਮਵਾਰ ਪੱਤਰਾ (ਉਹੀ)

ਹਤਿਆ ਖਟ ਪ੍ਰਕਾਰ ਹੈ ਮਨ ਮਹਿ ਲੇਹੁ ਪਛਾਨਿ ।
ਜਉ ਪ੍ਰਹਮਣ ਮਾਰੀਐ ਗੋਤ੍ਰੀ ਹਤਿ ਕਹਾਇ ।
ਸਿਸ ਹਤਿਆ ਕੰਨਿਆ ਹਤਿਆ ਵਿਸਾਸਘਾਤ ਅਧਿਕਾਇ ।
ਕੋਟਿ ਛਿਨਵੇ ਪਾਪ ਸਮਿ ਹਤਿਆ ਏਕ ਕਹਾਇ ।
ਖਟ ਹਤਿਆ ਕੇ ਤੁਲਿ ਹੈ ਗੁਰ ਤੇ ਸਿਖੁ ਫਿਰਿ ਜਾਇ ।
ਬਿਸਾਸਿਘਾਤ ਇਕ ਕੋਟਿ ਸਮ ਹਤੇ ਮਾਇ ਅਰ ਬਾਪ ।
ਅਉਰ ਹਤਿਆ ਸਭ ਉਤਰੇ ਏਹ ਹਤਿਆ ਨਹੀਂ ਜਾਤਿ ।
ਕੋਟਿ ਪਾਪ ਕੇ ਤੁਲਿ ਹੈ ਅਕਿਰਤਘਣੁ ਨਹੁ ਜੋਇ ।
ਮਹਾਂ ਪਾਤਕੀ ਜਾਣੀਐ ਜੋ ਰਵੇ ਪਰਾਈ ਜੋਇ ।
ਏਸ ਸਭਿ ਪਾਪ ਇਕਤ੍ਰ ਕਰਿ ਜੇਤੇ ਵਰਤਨਿ ਲੋਇ ।
ਅਦਿਸਟ ਬੀਚਾਰੇ ਦੇਖ ਕੇ ਸਭਿ ਪਾਪ ਚੜੇ ਸਿਰਿ ਸਇ ।
ਸਾਈਆ ਨਿੰਦਕ ਨ ਮਰੇ ਜੀਵੇ ਬਰਸਿ ਅਪਾਰ ।
ਸਭ ਪਾਪੀ ਦਾ ਫੇੜਿਆ ਨਿੰਦਕ ਕੇ ਸਿਰਿ ਭਾਰੁ ।
[1]ਅਸੰਖ ਨਿੰਦਕ ਇਕਤਰ ਕਰਿ ਪਾਪ ਅਸੰਖ ਕਹਾਇ ।
ਜੋ ਸੁਣੇ ਪਰਾਈ ਨਿੰਦਿਆ ਸਭ ਪਾਪ ਲਗਨ ਤਿਸੁ ਜਾਇ ।
ਪੜੇ ਕੁਰਾਨ ਪੁਰਾਨ ਬਹੁ ਭੇਦ ਨ ਪਾਵੇ ਕੋਇ ।
ਚਾਰ ਕਤੇਬਾਂ ਬੇਦ ਚਾਰ ਪੜ ਗੁੜ ਚਲ[2] ਰੋਇ ।
ਮੁਲਾਂ ਬਾਂਗ ਨਿਮਾਜ਼ ਕਰਿ ਅਹਿਨਿਸਿ ਕਰਹਿ ਪੁਕਾਰੁ ।
ਖਲਕਤ ਕੂਕਿ ਸੁਣਾਇਦੇ ਲਹਨ ਨ ਅਪਣੀ ਸਾਰਿ ॥ ੪੦ ॥
ਪੜਿਆ ਨ ਪਾਵਹੁ ਭੇਦ ਕਹੁ ਬੁਝਿਆ ਸੋਝੀ ਪਾਇ ।
ਜਿਨਿ ਬੁਝਿਆ ਤਿਨ ਸੁਝਿਆ ਸਚਾ ਏਕ ਖੁਦਾਇ ।
ਮੋਟੀ ਪਗੜੀ ਬੰਨਿ ਕੇ ਲੰਮਾ ਸਮਲਾ[3] ਖੋਲਿ ।
ਲੁਕਮਾ ਖਾਵਨਿ ਰਿਸਵਤੀ ਕਹਨਿ ਦਰੋਗੀ ਬੋਲਿ ।
ਛਡਨਿ ਰਾਹੁ ਕਿਤਾਬ ਦਾ ਪਕੜਨਿ[4] ਰਾਹ ਸੈਤਾਨ ।
ਦੁਨੀਆ ਦੋਜਕ ਜਲ ਮਰਨਿ ਕਿਆਮਤ ਹੋਹਿ ਹਰਾਮੁ ।
ਲਖ ਚਉਰਾਸੀ ਉਮਤੀ[5] ਸਿਰਜੀ ਆਪ ਅਲਾਹਿ ।

1. ਇਹ ਅਗਲੀਆਂ ਦੋ ਤੁਕਾਂ ਸਿ. ਰ. ਲ. 8, 9 ਅਤੇ ਲਿਥੋ ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (92/ੳ), (155/ਅ), (145)
2. ਸਿ. ਰ. ਲ. 2 ਵਿਚ ਏਥੇ ਪਾਠ ਅਸ਼ੁਧ ਹੈ । ਪੱਤਰਾ (40/ਅ)
3. ਸਿ. ਰ. ਲ. 2, 5 ਵਿਚ ਏਥੇ ਸ਼ਬਦ 'ਛੋਤ' ਹੈ । ਕ੍ਰਮਵਾਰ ਪੱਤਰਾ (41/ੳ), (58/ਅ)
4. ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਏਥੇ ਸ਼ਬਦ "ਪੜਦੇ" ਹੈ । ਕ੍ਰਮਵਾਰ ਪੱਤਰਾ (41/ੳ), (150/ਅ), (58/ਅ), (25/ਅ), (358/ਅ)
5. ਸਿ. ਰ. ਲ. 10 ਵਿਚ ਏਥੇ ਪਾਠਾਂਤ੍ਰ—'ਸਿਰਜੀ ਖੁਦ ਕਰਤਾਰ' ਹੈ । ਪੱਤਰਾ (25/ਅ)

[1]ਗੁੰਨਾ ਗੁੰਨ ਉਪਾਇ ਕੇ ਕੀਤਓਸ ਫੇਰ ਸਲਾਹਿ ।
ਇਕੋ ਪਾਕ ਖੁਦਾਇ ਹੈ ਸਿਰਿ ਸਾਹਾ ਪਾਤਿਸਾਹ ।
ਖਿਨਾ ਵਜੀਰੇ ਰਾਜੁ ਹੈ ਅਗੰਮ ਬਿਅੰਤ ਅਥਾਹ ।
ਦੂਜਾ ਕੁਦਰਤਿ ਸਾਜਿ ਕੇ ਕੀਤਾ ਆਦਮ ਰੂਪੁ ।
ਕਾਨਿ ਹੈਵਾਨਿ ਨ-ਬਾਤ ਤੂੰ ਸਿਰ ਤੀਨੋ ਕੇ ਭੂਪੁ ।[2]
ਖਾਸੇ ਬੰਦੇ ਕੁਦਰਤੀ ਸਿਰਜੇ ਖੁਦ ਕਰਤਾਰਿ ।
ਸਿਫਤਿ[3] ਕਰਨਿ ਕਿਤਾਬ ਪੜਿ ਸਭਿ ਉਪਰਿ ਸਿਰਦਾਰਿ ।
ਇਕਦੂ ਆਦਮ ਲਖ ਕਰਿ ਲਖੋਂ ਲਖ ਅਸੇਖ ।
ਇਕੁ ਜੁਸਾ ਰੂਹੁ ਏਕ ਸੈਤਾਨ ਬਿਅੰਤ ।
ਸਭਨੀ ਰਾਹੀ ਏਕ ਰਬੁ ਕੁਦਰਤਿ ਕਈ ਰਸੂਲਿ ।
ਚਾਰ ਕਤੇਬਾ ਕੁਦਰਤੀ ਮੰਨੇ ਪਵੈ ਕਬੂਲਿ ॥ ੪੧ ॥
ਬੰਦੇ ਇਕ ਖੁਦਾਇ ਦੇ ਹਿੰਦੂ ਮੁਸਲਮਾਨ ।
ਦਾਵਾ ਰਾਮ ਵਸੂਲ ਕਰਿ ਲੜਿ ਮਰਦੇ ਬੇਈਮਾਨ ।[4]
ਜੋਰਾ ਕੁਫਰ ਹਰਾਮੁ ਹੈ ਕਿਸੇ ਨ ਕਰਹੁ ਰੰਜੂਲ ।
ਜੇਤੀ ਦੁਨੀਆ ਬੰਦਗੀ ਦਰਗਹਿ ਪਵੈ ਕਬੂਲੁ ।
ਖਾਸਾ ਜੁਸਾ ਆਦਮੀ ਚੁਣਿਆ ਸਭਨਾ ਮਾਹਿ ।
ਦੇਵੈ ਖਬਰ ਖੁਦਾਇ ਦੀ ਬੇਦ ਕਤੇਬ ਸੁਣਾਇ ।
ਦਾਵਾ ਛਡੋ ਮੋਮਨੋ ਦਰਗਹਿ ਪਵਹੁ ਕਬੂਲੁ ।
ਚਾਰਿ ਕਤੇਬਾਂ ਸੋਧ ਕੇ ਆਖੇ ਪਾਕ ਰਸੂਲੁ ।
ਇਕੋ ਨੂਰੁ ਖੁਦਾਇ ਹੈ ਇਕੋ ਆਦਮੁ ਰੂਹੁ ।
ਜਾਨਿ ਬੂਝਿ ਦਾਵਾ ਕਰਹਿ ਪਵਹਿ ਕੁਫਰ ਕੇ ਖੂਹੁ ।
ਇਕੋ ਪਾਕ ਖੁਦਾਇ ਹੈ ਇਕਾ ਤਸਬੀ ਹਾਥਿ ।
ਮਣਕੇ ਹਿਕਸੇ ਰੰਗ ਹੈ ਕੁਫਰ ਦਿਖਾਵੇ ਲਾਖਿ ।
ਜੀਵਤਿ ਮਾਰਹਿ ਜੀਆਂ ਕਉ ਤਿਹਿ ਪਰ ਛੁਰੀ ਹਰਾਮੁ ।
[5]ਮਰਦਿਆ ਪਾਕਿ ਹਲਾਲੁ ਹੈ ਕੁਠੀ ਰਵਾਂ ਕਲਾਮ ।

---

1. ਸ. ਸ. ਅ. ਵਿਚ ਇਹ ਤੁਕ ਨਹੀਂ ਹੈ । ਪੱਤਰਾ (258/ਅ)
2. ਸਿ. ਰ. ਲ. 2 ਵਿਚ ਏਥੇ ਪਾਠਾਂਤ੍ਰ-'ਸਿਰ ਤੀਨੋ ਰੂਪ' ਹੈ, ਜੋ ਉਪਰੋਕਤ ਤੋਲ ਅਤੇ ਤੁਕਾਂਤ ਅਨੁਸਾਰ ਪੂਰਾ ਨਹੀਂ ਉਤਰਦਾ । ਪਾਠ ਅਸ਼ੁਧ ਹੈ । ਪੱਤਰਾ (41/ੳ)
3. ਸਿ. ਰ. ਲ. 2, 5, ਵਿਚ ਏਥੇ ਪਾਠਾਂਤ੍ਰ-ਸਿਫਤ ਕਰਮ ਕਿਤਾਬਤੇ' ਸਭ ਉਪਰ ਸਿਰਦਾਰ । ਹੈ, ਜੋ ਵਧੇਰੇ ਸਾਰਥਕ ਨਹੀਂ । ਕ੍ਰਮਵਾਰ ਪੱਤਰਾ (41/ਅ), (59/ਅ)
4. ਸਿ. ਰ. ਲ. 2, 3, 5, 10 ਵਿਚ ਸ਼ਬਦ 'ਮਰਦੇ' ਨਹੀਂ, ਪ੍ਰੰਤੂ ਸ. ਸ. ਅ. ਤੇ ਬਾਕੀ ਲਿਖਤਾਂ ਵਿਚ ਉਪਰੋਕਤ ਪਾਠ ਹੀ ਹੈ । ਕ੍ਰਮਵਾਰ ਪੱਤਰਾ (42/ੳ), (150/ਅ), (60/ੳ), 26/ੳ) (359/ੳ-ਅ)
5. ਸਿ. ਰ. ਲ. 2, 5, ਵਿਚ ਏਥੇ ਜੋ 'ਮੁਰਦਾ ਆਪ ਹਲਾਲੁ—' ਹੈ । ਬਾਕੀ ਲਿਖਤਾਂ ਵਿਚ ਉਪਰੋਕਤ ਪਾਠ ਹੀ ਹੈ । ਪੱਤਰਾ (42/ਅ), (61/ੳ)

ਜਿਸ ਨੋ ਜੋਰੀ ਮਾਰਸੀ ਸੋ ਭੀ ਮਾਰਨ ਹਾਰਿ ।
ਕਿਆਮਤਿ ਲੇਖਾ ਨਿਭੜੇ ਛੁਟੇ ਕਿਵੇ ਨਾ ਯਾਰ
ਇਕਸਿ ਆਦਮ ਬਾਹਰੀ ਸਭੇ ਸਟੀ ਹਲਾਲੁ ।
ਰਬ ਰਜਾਈ ਜੋ ਮਰਹਿ ਤਿਨ ਪਰ ਛੁਰੀ ਕਲਾਮ ।[1]
ਜਿਤਨੀ ਉਮਤ ਰਬ ਦੀ ਅਰਬਾ ਨਾਸਰ ਮਾਹਿ ।
ਕਾਨਿ ਹੈਵਾਨਿ ਨ-ਤ੍ਰੈ ਚਉਥਾ[2] ਇਨਸ ਕਹਾਇ ।
ਸਭਨਾ ਇਕੋ ਰੂਹ ਹੈ ਪੰਚ ਤਨ ਪਾਕ ਖੁਦਾਇ ।[3]
ਬਾਝ ਅਲਾਹ ਦੀ ਬੰਦਗੀ ਪਹਰੇ ਖਾਇ ਗੁਨਾਹਿ ।
ਕਾਇਮੁ ਦਾਇਮੁ ਕੁਦਰਤੀ ਇਕੋ ਪਾਕ ਅਲਾਹਿ ।
ਚਉਪੜਿ ਬਾਜੀ ਖਲਕ ਹੈ ਫਿਰਿ ਫਿਰਿ ਆਵੈ ਜਾਇ ॥ ੪੨ ॥

ਸੁਆਲ ਰੁਕਨਦੀਨ ਕਾਜੀ ਸੂਰਾ ।
ਰੁਕਨੁਲ ਆਖੇ ਨਾਨਕਾ ਸਚੁ ਕਤੇਬ ਕੁਰਾਨੁ ।
ਤ੍ਰੈ ਕਤੇਬਾ ਮਨਸੂਖ ਕਰਿ ਚਉਥਾ ਮੰਨ ਫੁਰਕਾਣ ।
ਹੁਕਮੁ ਨ ਚਲੈ ਤ੍ਰਿਹਾਂ ਦਾ ਮਨੇ ਨ ਮੁਸਲਮਾਨ ।
ਏਕੀ ਏਕੀ ਹੋਇ ਰਹੇ ਸਾਬਤ ਰਬ ਈਮਾਨ ॥ ੪੩ ॥

ਜਵਾਬ ਨਾਨਕ ਸਾਹ ਸੂਰਾ ।
ਨਾਨਕ ਆਖੇ ਰੁਕਨਦੀ ਖੜਕੇ ਦੇਖ ਕਿਤਾਬ ।
ਚਾਰ ਕਤੇਬਾਂ ਚਾਰ ਜੁਗ ਚਹੁ ਮਜਹਬ ਵਿਚਿ ਆਪਿ ।
ਚਾਰ ਕਤੇਬਾਂ ਚਹੁ ਜੁਗੀ ਵਰਤਹ ਆਦਿ ਜੁਗਾਦਿ ।
ਤ੍ਰੈ ਰਦੀਆ ਤੂਹਿ ਰੁਕਨਦੀ ਤਿਸ ਤੇ ਲਗਹਿ ਅਜਾਬ ।
ਮੰਨ ਅਲਹ ਦੇ ਕਉਲ ਨੋ ਮੰਨ ਕਤੇਬਾ ਚਾਰਿ ।
ਅਰਬਾ ਨਾਸਰ ਮੰਨਿ ਤੂੰ ਜੋ ਚਾਰ ਅਲਹ ਦੇ ਯਾਰਿ ।
ਚਾਰੇ ਕਉਲ ਖੁਦਾਇ ਦੇ ਚਾਰੋ ਮਜਹਬ ਏਕ ।
ਚਉਹਾ ਵਿਚਿ ਖੁਦਾਇ ਹੈ ਏਕਾ ਏਕੀ ਵੇਖ ।
ਬ੍ਰਹਮਨ ਛਤ੍ਰੀ ਸੂਦਰ ਵੈਸ ਚਾਰੋ ਵਰਨ ਪਛਾਨਿ ।
ਆਪੋ ਆਪਣੀ ਨਉਬਤੀ ਚਲੇ ਵਜਾਇ ਨੀਸਾਨ ।
ਚਾਰੇ ਜਾਗੇ ਚਹੁ ਜੁਗੀ ਚਉਹਾਂ ਚਲਾਏ ਰਾਹਿ ।

1. ਸਿ. ਰ. ਲ. 3, 8, 9 ਵਿਚ ਇਥੇ ਸ਼ਬਦ 'ਕਮਾਲੁ' ਵੀ ਮਿਲਦਾ ਹੈ ਜੋ ਢੁਕਵਾਂ ਨਹੀਂ । ਕ੍ਰਮਵਾਰ ਪੱਤਰਾ (151/ੳ), (93/ੳ), (116/ਅ)
2. ਸਿ. ਰ. ਲ. 2, 5 ਵਿਚ ਏਥੇ ਪਾਠ "—ਚਉਥਾ ਹੈ ਇਨਸਾਨ ਕਹਾਇ ।" ਕ੍ਰਮਵਾਰ ਪੰਨਾ (43/ੳ), (61/ਅ)
3. ਸਿ. ਰ. ਲ. 2, 3, 5 ਵਿਚ ਏਥੇ ਪਾਠਾਂਤ੍ਰ 'ਪੰਚ ਤਨ ਆਪ ਖੁਦਾਇ' ਹੈ । ਕ੍ਰਮਵਾਰ ਪੱਤਰਾ (43/ੳ), (151/ਅ)

ਚਾਰੇ ਵੇਖ ਜਹਾਨ ਵਿਚ ਰਖੁ ਈਮਾਨ ਖੁਦਾਇ ।
ਆੜਾ ਗੋੜੀ ਨਿਤ ਕਰਹਿ ਹਿੰਦੂ ਮੁਸਲਮਾਨ ।[1]
ਖੁਦੀ ਨ ਕਿਸੇ ਮੇਟੀਆ ਕਰਦੇ ਖਿੰਚੋ ਤਾਣਿ ।[2]
ਕਾਦਰ ਕਿਨੈ ਨ ਲਖਿਆ[3] ਕੁਦਰਤਿ ਗਰਬ ਗੁਮਾਨ ।
ਦਾਵੇ ਉਤੇ ਲੜਿ ਮੁਏ ਪੜਨਿ ਪੁਰਾਨ ਕੁਰਾਨਿ ।
ਕੇਤੇ ਲਖ ਪੈਕੰਬਰਾ ਉਮਤਿ ਲਖ ਅਲੋਇ ।
ਕਲਮਾ ਇਕ ਖੁਦਾਇ ਹੈ ਦੂਈ ਦਰੋਗੁ ਬਗੋਇ ।
ਵਾਹਿਦ ਲਾ-ਸਰੀਕ ਹੈ ਪੰਜ ਤਨ ਪਾਕ ਖੁਦਾਇ ।
ਨਾਹਿ ਨਮੂੰਨਾ ਜਿਸਦਾ ਬੇਚਗੂੰਨ ਕਹਾਇ ।
ਕਿਸੇ ਨਾਲਿ ਨ ਬੋਲਦਾ ਦੂਆ ਹੋਆ ਨ ਹੋਇ ।
ਨਾਨਕ ਆਖੇ ਰੁਕਨਦੀ ਅਲਹ ਯਾਰ ਨ ਕੋਇ ।
ਚਾਰੋ ਯਾਰ ਖੁਦਾਇ ਦੇ ਅਰਬਾ ਨਾਸਰ ਭਾਲਿ ।
ਬਾਦੀ, ਆਬੀ, ਆਤਸੀ ਖਾਕ ਨਿਮਾਣੀ ਨਾਲਿ ।
ਪੰਜਵਾ ਰੂਹੁ ਮਿਲਾਇਕੇ ਹੋਇ ਪੰਜ ਤਨ ਪਾਕਿ ।
ਚਹੁ ਤੇ ਬਾਹਰਿ ਜੋ ਰਹੇ ਤਿਨਾ ਕਹੋ ਨਪਾਕ ।
ਇਕਨਾ ਮਸਰਕਿ ਬਾਧਿਆ ਇਕਨਾ ਮਨਿਆ ਗਰੂਬੁ ।
ਇਕ ਜਨੂਬ ਮਨਾਇਦੇ ਰਹੀ ਸਮਾਲਿ ਦਰੂਦੁ ।
ਕੂੜਾਏ ਕੁੰਟਾ[4] ਭਾਲੀਆ ਤ੍ਰਾਇ ਸੰਧੇ ਭੇਦ ।
ਤਉਰੇਤ ਅੰਜੀਲ ਜੰਬੂਰ ਤ੍ਰੈ ਪੜਿ ਸੁਣਿ ਡਿਠੇ ਬੇਦ ॥ ੪੪ ॥
ਰਹਿਆ ਫੁਰਮਾਨ ਕਤੇਬੜੋ ਕਲਿਜੁਗ ਮਹਿ ਪਰਵਾਨ ।
ਮਤਲਬ ਦੋਹਾਂ ਨ ਪਾਇਆ ਹਿੰਦੂ ਮੁਸਲਮਾਨ ।
ਜਿਸ ਗੁਣ ਦੇਹਿ ਸੁ ਪਾਇਸੀ ਜਿਸ ਕਉ ਭਇਆ ਨਸੀਬੁ ।
ਨਾਨਕ ਕਲਿਜੁਗ ਤਾਰਨੇ ਪਰਗਟ ਭਇਆ ਰਸ਼ੀਦ ।

---

1. ਏਥੇ ਦਿਨ੍ਹਾਂ ਅਗਲੀਆ ਦੋਹਾਂ ਲਾਇਨਾਂ ਦਾ ਕ੍ਰਮ ਅੱਗੇ ਪਿਛੇ ਹੈ । ਕਈ ਲਿਖਤਾਂ ਵਿਚ ਪਾਠ ਉਪ੍ਰੋਕਤ ਕ੍ਰਮ ਅਨੁਸਾਰ ਮਿਲਦਾ ਹੈ । ਜਿਵੇਂ ਸਿ. ਰ. ਲ. 8, 9, ਵਿਚ ਪਰ ਸਿ. ਰ. ਲ. 2, 3, 10 ਵਿਚ ਤੇ ਸ. ਸ. ਅ. ਵਿਚ ਕ੍ਰਮ ਦੂਜੀ ਲਾਈਨ ਪਹਿਲਾਂ ਹੈ । ਕ੍ਰਮਵਾਰ ਪੱਤਰਾ (93/ਅ), (117/ੳ), (44/ੳ-ਅ), (151/ਅ), (31/ੳ), (361/ਅ)
2. ਸਿ. ਰ. ਲ. 2, 3, 5 ਵਿਚ ਤੇ ਸ. ਸ. ਅ. ਵਿਚ ਏਥੇ ਪਾਠਾਂਤ੍ਰ 'ਕਰਨ ਸੁ ਖਚੋਂ ਤਾਣ' ਹੈ । ਕ੍ਰਮਵਾਰ ਪੰਨਾ (44/ਅ), (151/ਅ), (63/ੳ), (361/ਅ)
3. ਸਿ. ਰ. ਲ. 2, 3, 5 ਤੇ ਸ. ਸ. ਅ. ਵਿਚੋਂ ਪਾਠ ਲਿਆ ਹੈ ਮੂਲ ਵਿਚ ਦੇਖਿਆ ਸ਼ਬਦ ਸੀ (ਉਹੀ)
4. ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚੋਂ ਪਾਠ ਲਿਆ ਹੈ । ਮੂਲ ਵਿਚ 'ਕੁੜਾ' ਸ਼ਬਦ ਸੀ । ਕ੍ਰਮਵਾਰ ਪੱਤਰਾ (45/ੳ), (152/ੳ), (65/ਅ), (31/ਅ), (362/ੳ)

ਬੇਦ ਅਥਰਬਣ ਬਾਹਰੇ ਜੇ ਕੋ ਕਰਮ [1]ਕਰੇਇ ।
ਤਿਸ ਪਰ ਗਜਬ ਸੈਤਾਨ ਦਾ ਰਬ ਨ ਢੋਈ ਦੇਇ ।[2]
ਨਾਹਿ ਸੁ ਗੈਤ੍ਰੀ ਤਰਪਣੇ ਰੋਜਾ ਨਾਹਿ ਨਿਮਾਜ ।
ਅਮਲਾ ਬਾਝੁ ਮੋਮਨੋ ਦੋਜਕ ਦੁਨੀ ਆਜਾਬ ।[3]
ਦੋਜਕ ਦੁਨੀਆ ਕਾਰਨੇ ਅਹਿਨਿਸਿ ਫਿਰਹਿ ਰੈਜੂਲ ।
ਕਰਨਿ ਨਿਮਾਜਾ ਰੋਜੜੇ ਪਵੇ ਨ ਕਾਇ ਕਬੂਲ ।[4]
ਦੁਖੀ ਦੁਨੀ ਸਹੇੜੀ ਜਾਇ ਤ ਲਗਹਿ ਦੁਖ ।
ਨਾਨਕ ਸਚੇ ਨਾਮ ਬਿਨੁ ਕਦੇਂ[5] ਨ ਲਥੀ ਭੁਖਿ ।
ਦੂਜੀ ਦੁਨੀਆ ਕੁਫਰੁ ਹੈ ਅੰਦਰ ਰਖਹਿ[6] ਛਪਾਇ ।
ਸਚੁ [7]ਇਸਲਾਮ ਖੁਦਾਇ ਹੈ ਕੂਕਨ ਬਾਂਗ ਅਲਾਇ ।[8]
ਕੂਕਨਿ ਢੋਲ ਵਜਾਇਕੇ ਰਬਾਬ ਮ੍ਰਿਦੰਗਾ ਨਾਲਿ ।
ਨਚਿ ਨਚਿ ਨਾਮ ਪੁਕਾਰਦੇ ਦੇਦੇ ਪੂਰਹਿ ਤਾਲ ।
ਕੂਕਨ ਜਲੀਹ ਪਾਇਕੇ ਹਿੰਦੂ ਮੁਸਲਮਾਨਿ ।
ਰਬ ਨ ਸੁਣਦਾ ਇਕ ਗਲ ਝਖਿ ਝਖਿ ਮੁਏ ਅਜਾਨਿ ॥ ੪੫ ॥
ਕਾਫਰਾ ਝੂਠੀ ਬੰਦਗੀ ਬੁਰੀਆ ਕਰਮ[9] ਨਿਮਾਜ ।

---

1. ਸਿ. ਰ. ਲ. 2, 3, 5, 10 ਵਿਚ ਏਥੇ ਸ਼ਬਦ 'ਅਮਲ' ਹੈ । ਸ. ਸ. ਅ. ਵਿਚ ਏਥੇ ਪਾਠ ਅਸ਼ੁਧ ਹੈ । (ਉਹੀ)
2. ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਏਥੇ ਪਾਠਾਂਤ੍ਰ—"ਤਿਸ ਪਰ ਦੁਨੀਆ ਜਬ੍ਰੂਰ ਹੈ ਰਬ ਨਾ ਢੋਈ ਦੇਇ ।" ਹੈ । ਕ੍ਰਮਵਾਰ ਪੱਤਰਾ (45/ਅ), (152/ੳ), (65/ੳ), (31/ਅ), (362/ਅ)
3. ਸਿ. ਰ. ਲ. 3 ਵਿਚ ਇਸ ਤੋਂ ਅੱਗੇ 21 ਲਾਈਨਾਂ ਨਹੀਂ ਹਨ । "ਅਮਲਾ ਬਾਝ ਮੋਮਨੋ......" ਤੋਂ ਅੱਗੇ "ਸਚੋ ਉਹੋ ਸਭ ਕੋ ਥਕਿ ਥਕਿ ਰਹੀ ਖਲੋਇ ।" ਤੋਂ ਪਾਠ ਸ਼ੁਰੂ ਹੁੰਦਾ ਹੈ । ਪਤਰਾ (152/ੳ)
4. ਸਿ. ਰ. ਲ. 2, 5 ਤੇ ਸ. ਸ. ਅ. ਵਿਚ ਏਥੇ ਪਾਠਾਂਤ੍ਰ—"ਕਰਮ ਨਿਮਾਜਾ ਬਹੁ ਕਰਹਿ ਪਵੈ ਨ ਕਾਇ ਕਬੂਲ" ਹੈ । ਕ੍ਰਮਵਾਰ ਪੱਤਰਾ (46/ੳ), (65/ੳ), (362/ਅ)
5. ਸਿ. ਰ. ਲ. 2, 5, 10 ਤੇ ਸ. ਸ. ਅ. ਵਿਚ ਏਥੇ ਸ਼ਬਦ 'ਕਿਸੇ' ਹੈ । ਕ੍ਰਮਵਾਰ ਪੱਤਰਾ (46/ੳ), (65/ਅ), (32/ੳ), (362/ਅ)
6. ਸਿ. ਰ. ਲ. 2 ਤੇ 5 ਅਤੇ ਸ. ਸ. ਅ. ਵਿਚ ਏਥੇ ਸ਼ਬਦ 'ਰਮਹ' ਹੈ, ਜੋ ਸਾਰਥਕ ਨਹੀਂ । ਪੱਤਰਾ (46/ੳ), (65/ਅ)
7. ਸਿ. ਰ. ਲ. 2, 5 ਵਿਚ ਏਥੇ ਸ਼ਬਦ 'ਇਲਾਮਾ' ਹੈ । ਸ. ਸ. ਅ. ਵਿਚ 'ਸਲਾਮਹਿ' ਦੋਵਾਂ ਵਿਚੋਂ ਕੋਈ ਸਾਰਥਕ ਨਹੀਂ । ਕ੍ਰਮਵਾਰ ਪੱਤਰਾ (46/ੳ), (65/ਅ)
8. ਸਿ. ਰ. ਲ. 2, 5, 10 ਤੇ ਸ. ਸ. ਅ. ਵਿਚ ਇਸ ਤੋਂ ਅੱਗੇ ਚਾਰ ਲਾਈਨਾਂ ਨਹੀਂ ਹਨ । ਪੱਤਰਾ (ਉਹੀ)
9. ਸਿ. ਰ. ਲ. 2, 5, 10 ਵਿਚ ਸ਼ਬਦ 'ਕਰਨ' ਹੈ । ਪੱਤਰਾ (ਉਹੀ)

ਸਾਚੇ ਮਾਰਹਿ ਝੂਠ ਪੜਹ[1] ਕਾਜੀ ਕਰਹਿ ਅਕਾਜ ।
ਦੀਨ ਗਵਾਇਆ ਦੁਨੀ ਜਿਉ ਦੁਨੀ ਨ ਚਾਲੀ ਸਾਥਿ ।
ਦੋਜਕ ਦੁਨੀਆ ਜਲ ਮੂਏ ਬਦੀ ਅਸੰਖ ਨਪਾਕ ।
ਸਰਾ ਸਰੀਅਤਿ ਸੋਧ ਕੇ ਹਰਾਮ ਹਲਾਲ ਪਛਾਨ ।
ਕਰੇ ਅਦਾਲਤਿ ਸਚ ਕੀ ਰਾਹੁ ਸਰੀਅਤ ਮਾਨ ।
ਪਈਐ ਰਾਹੁ ਸਰੀਅਤੇ ਤਰਕੇ ਅਮਲ ਬਿਕਾਰ ।
ਪਹੁਚੇ ਹਕਿ ਹਕੀਕਤੇ ਮਾਰਫਤੀ ਮਨਮਾਰ ।
ਮਨੁ ਮੋਆ ਆਲਮੁ ਮੋਆ ਚਾਹਿ ਅਚਾਹਿ ਮਰ ਜਾਇ ।
ਹੁਕਮ ਪਛਾਣੇ ਰਬ ਦਾ[2] ਸਚੈ ਮਹਲ ਸਮਾਇ ।
ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ।
ਸਚੋ ਉਰੇ ਸਭ ਕੋ ਥਕਿ ਥਕਿ ਰਹੀ ਖਲੋਇ ।
ਸੁਣੀਐ ਕਾਜੀ ਰੁਕਨਦੀ ਪੜਿਕੇ ਵੇਖੁ ਕੁਰਾਨੁ ।
ਇਕੋ ਰੂਹੁ ਅਮਾਨਤੀ ਜੇ ਸਾਬਤ ਰਖੇ ਈਮਾਨੁ ॥ ੪੬ ॥
ਐਥੇ ਓਥੇ ਦੁਹੀ ਜੁਗ ਥਾਪੇ ਦੋਇ ਜਹਾਨ ।
ਐਥੇ ਦੋਇ ਓਥੇ ਲਏ ਗਲਾਂ ਹੋਰ ਸੈਤਾਨਿ ।
ਜੇਹਾ ਬੀਜੇ ਸੋ ਲਵੇ ਜੋ ਖਟੇ ਸੋ ਖਾਇ ।
ਅਮਲੀ ਆਪੋ ਆਪਣੀ ਲੇਖੇ ਮਿਲੈ ਸਜਾਇ ।
[3]ਮਿਟੀ ਮੁਸਲਮਾਨ ਦੀ ਪੇੜੈ ਪਈ ਕੁਮਿਆਰ......ਸੋ ਜਾਣੈ ਕਰਤਾਰੁ ॥ ੪੭ ॥
ਅਵਲ ਦੁਸਮਨ ਨਫਸ ਹੈ ਦੂਜਾ ਹੈ ਸੈਤਾਨ ।
ਤੀਜਾ ਦੁਸਮਨ ਦੁਨੀ ਹੈ ਕਰਦੀ ਗਰਬ ਗੁਮਾਨੁ ।
[4]ਚਉਥਾ ਦੁਸਮਨੁ ਖਾਬ ਹੈ ਜਪਣ ਨਾ ਦੇਦਾ ਨਾਮ ।
ਪੰਜਵਾਂ ਦੁਸਮਨ ਕੋੜਮਾ ਜਿਸ ਸੇਤੀ ਗਲਤਾਨੁ ।
[5]ਛੇਵਾਂ ਦੁਸਮਨੁ ਤਾਮ ਹੈ ਜਿਸ ਬਾਝੂ ਹੈਰਾਨ ।
ਨਾਨਕ[6] ਏਤੇ ਵੈਰੀ ਰੂਹ ਦੇ ਸੋ ਕਿਉਂ ਕਰਿ ਰਹੇ ਇਮਾਨ ।

---

1. ਸਿ. ਰ. ਲ. 2, 5, 10 ਤੇ ਸ. ਸ. ਅ. ਵਿਚ ਏਥੇ ਸ਼ਬਦ 'ਪੜਿ' ਹੈ । ਪੱਤਰਾ (ਉਹੀ)
2. ਸਿ. ਰ. ਲ. 2, 5 ਤੇ ਸ. ਸ. ਅ. ਵਿਚ ਏਥੇ ਸ਼ਬਦ 'ਖਸਮੇ' ਹੈ । ਕ੍ਰਮਵਾਰ ਪੱਤਰਾ (46/ਅ), (66/ੳ), (864/ਅ)
3. ਇਹ ਸਲੋਕ ਮ: ੧ ਦਾ ਆਦਿ ਗ੍ਰੰਥ ਵਿਚ ਦਰਜ ਹੈ (ਆਸਾ ਦੀ ਵਾਰ ਪੰਨਾ 466)
4. ਏਥੇ ਇਸ ਲਿਖਤ ਵਿਚ ਲਿਖਾਰੀ ਕੋਲੋਂ ਇਹ ਤੁਕ ਰਹਿ ਗਈ ਹੈ । ਬਾਕੀ ਸਾਰੀਆਂ ਲਿਖਤਾਂ ਵਿਚ ਮੌਜੂਦ ਹੈ ।
5. ਪੰਨਾ 63 ਤੇ ਫੁਟ ਨੋਟ ਨੰਬਰ 4, ਅਨੁਸਾਰ ਸਿ. ਰ. ਲ. 3 ਵਿਚ ਜੋ ਪਾਠ ਨਹੀਂ ਹੈ । ਉਹ ਲਿਖਾਰੀ ਨੇ ਭੁਲ ਕਾਰਨ ਏਥੇ ਦੇ ਦਿੱਤਾ ਹੈ । ਪੱਤਰਾ (152/ਅ)
6. ਸਿ. ਰ. ਲ. 2, 5, 10 ਤੇ ਸ. ਸ. ਅ. ਵਿਚ ਏਥੇ ਪਾਠਾਂਤ੍ਰ—ਨਾਨਕ ਏਤੇ ਦੁਸਮਨ ਰੂਹ ਦੇ ਸੋ ਕਿਉ ਕਰ ਮੁਸਲਮਾਨੋਂ ਹੈ । ਕ੍ਰਮਵਾਰ ਪੱਤਰਾ (47/ਅ), (152/ਅ), (67/ਅ), (365/ੳ-ਅ)

ਸਾਬਤ ਰਖਨਿ ਰੂਪ ਨੋ ਤਉ ਸਾਬਤੁ ਈਮਾਨ ।
ਇਹਿ[1] ਹੈਨਿ ਮੁਸਲਮੁ ਕਿਆਮਤੀ ਤਉ ਹੀ ਮੁਸਲਮਾਨ ।
ਪੰਜਿ ਹਵਾਸ ਖਵੀਸ ਹੈਨਿ ਸਾਬਤ ਕਰਨ ਨ ਦੀਨ ।
ਰੂਹੁ ਨ ਕਾਇਮ ਲੈ ਉਡਨ ਅਮਲਾ ਬਾਝੂ ਹੀਨ ।
ਸਾਹਿਬ ਕਾ ਫੁਰਮਾਇਆ ਲਿਖਿਆ ਵਿਚ ਕੁਰਾਨ ।
ਬਿਨਾ ਇਬਾਦਤਿ ਬੰਦਗੀ ਹੋਰ ਅਮਲ ਸੈਤਾਨ ।
ਨਾਨਕ[2] ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ।
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ।
ਖਾਕੀ ਬੁਤ ਬਣਾਇਆ ਫਿਰ ਖਾਕੇ ਮਿਲਸੀ ਜਾਇ ।
ਜੀਵਤਿ ਖਾਕੀ ਹੋਇ ਰਹੇ ਫਿਰ ਖਾਕਿ ਨ ਤਿਸੇ ਖਾਇ ।
ਕੇ ਲੇ ਆਇਆ ਮੋਮਨੋ ਫਿਰਿ ਤੂੰ ਕੇ ਲੈ ਜਾਇ ।
ਥੋੜੇ ਜੀਵਣ ਕਾਰਣੇ[3] ਬੁਰੇ ਨ ਅਮਲ ਕਮਾਇ ।
ਨਾਨਕ[4] ਦੁਨੀਆਂ ਭਸੁ ਰੰਗੁ ਭਸੂ ਹੂ ਭਸੁ ਖੇਹ ।
ਭਸੂ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ।
ਜਾਂ ਜੀਉ ਵਿਚਹੁ ਕਢੀਐ ਭਸੁ ਭਰਿਆ ਜਾਇ ।
ਅਗੇ ਲੇਖੇ ਮੰਗਿਐ ਹੋਰ ਦਸੂਣੀ ਪਾਇ ॥ ੪੮ ॥

ਸੁਆਲ ਕਾਜੀ ਰੁਕਨਦੀਨ ਸੂਰਾ ।

ਆਖੇ ਰੁਕਨਲ ਨਾਨਕਾ ਲਿਖਿਆ ਮੰਝਿ ਕੁਰਾਨ ।
ਆਇਆ ਮਹੰਮਦ ਮੁਸਤਫਾ ਖਾਸਾ ਮੁਸਲਮਾਨ ।
ਜੁਸਾ ਦਰਿਓਸ ਪਾਕ ਦਾ ਸਾਇਆ ਉਸ ਨ ਮੂਲ ।
ਸਾਇਆ ਜੁਸਾ ਸਭਨੀ ਬਾਝਹੁ ਪਾਕਿ ਰਸੂਲ ।
ਨੂਰੀ ਜੁਸਾ ਨਬੀ ਦਾ ਮਖੀ ਬਹੇ ਨਾ ਮੂਲ ।
ਕਾਇਮ ਰਹਸੀ ਕਿਆਮਤੀ ਸਾਹਿਬ ਨਬੀ ਰਸੂਲ ।
ਦੁਨੀਆ ਅੰਦਰਿ ਆਇਆ ਦਉਰ ਕਿਆਮਤ ਮਾਹਿ ।
ਕਲਮਾ ਪਾਕ ਸੁਣਾਇਆ ਉਮਤ ਬਿਸਤ ਕਰਾਹਿ ॥ ੪੯ ॥

---

1. ਸਿ. ਰ. ਲ. 2,3,5 ਵਿਚੋਂ ਲਿਆ ਗਿਆ ਹੈ ਮੂਲ ਵਿਚ ਅਸ਼ੁਧ ਸੀ । ਕ੍ਰਮਵਾਰ ਪੱਤਰਾ (48/ੳ), (15[illegible]/ੳ), (68/ੳ)
2. ਇਹ ਦੋ ਤੁਕਾਂ ਗੁਰਬਾਣੀ ਦੀਆਂ ਹਨ (ਆਦਿ ਗ੍ਰੰਥ ਵਾਰ ਮਾਝ ਸਲੋਕ ਮ: ੧, ਪੰਨਾ ੧੪੦)
3. ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਹੇਠੇ ਪਾਠਾਂਤ੍ਰ—"………ਮੁਖਹਰ ਕੂੜ ਅਲਾਇ ।" ਹੈ ।" ਕ੍ਰਮਵਾਰ ਪੱਤਰਾ (48/ਅ), (153/ੳ), (68/ਅ), (33/ਅ), (366/ੳ)
4. ਇਹ ਚਾਰ ਤੁਕਾਂ ਗੁਰਬਾਣੀ ਦੀਆਂ ਹਨ (ਆਦਿ ਗ੍ਰੰਥ, ਸਾਰੰਗ ਦੀ ਵਾਰ, ਮਹਲਾ ੧, ਪੰਨਾ ੧੨੪੦)

ਜਵਾਬ ਨਾਨਕ ਸਾਹ ਸੂਰਾ ।
ਆਖੇ ਨਾਨਕ ਰੁਕਨਦੀ ਨੂਰੀ ਵਿਕ੍ਰ ਖੁਦਾਇ ।
ਜੁਸਾ ਉਸ ਦਾ ਆਤਸੀ ਮਖੀ ਬਹੇ ਨ ਕਾਇ ।
ਖਾਕੀ ਜੁਸਾ ਆਦਮੀ ਸਾਇ ਬਿਨਾ ਨ ਕੋਇ ।
ਜਿਨਾਹ ਸਾਇਆ ਰਬ ਦਾ ਰਹੈ ਨਿਮਾਨੇ ਹੋਇ ।
ਕਾਇਮੁ ਨਾਉ ਕਿਆਮਤੀ ਜੁਸਾ ਰਲਸੀ ਖਾਕ ।
ਨਾਨਕ ਆਇਆ ਦੁਨੀ ਵਿਚਿ ਮੁਖਹੁ ਅਲਾਏ ਤਾਕਿ ।
ਕਲਮਾ ਇਕੋ ਰਬ ਹੈ ਦੂਜਾ ਰਹਿਆ ਨ ਕੋਇ ।
ਸਿਫਤੀ ਕਈ ਮਹੰਮਦਾ ਚਲੇ ਸਭੇ ਹੀ ਰੋਇ ।
ਕਾਇਮ ਦੇਹ ਨ ਰਖੀਆ ਜਗ ਵਿਚ ਕਿਸੇ ਨ ਮੂਲਿ ।
ਨਾਉ ਇਬਾਦਤਿ ਬੰਦਗੀ ਰਖਿਆ ਨਬੀ ਰਸੂਲਿ ।
ਜਿਚਰ ਜੁਸਾ ਨਬੀ ਦਾ ਕਰੇ ਨ ਉਮਤਿ ਪਾਪ ।[1]
ਕੀਤਾ ਸਫਰੁ ਰਸੂਲ ਜਬ ਰਹਿਆ ਸੁ ਅਲਹ ਪਾਕਿ ।
ਬੋਲਨਿ ਕੂੜ ਅਮਿਤਿਆ ਦੁਨੀਆ ਲਾਲਚਿ ਭੁਲਿ ।
ਵਰਜ ਨ ਸਕਨਿ ਉਮਤੀ ਬਾਝੁ ਨਬੀ ਰਸੂਲ ।
ਰਹੀ ਕਿਤਾਬ ਅਮਾਨਤੀ ਸਭੁ ਕਤੇਬ ਕੁਰਾਨ ।
ਨਫਸੇ ਮਾਰੀਆ ਉਮਤੀ ਲਗ[2] ਦੋਜਕ ਦੁਨੀ ਹਰਾਮ ।
ਪੜਨਾ ਗੁੜਨਾ ਰਹਿ ਗਇਆ ਘੇਰੇ ਦੁਨੀ ਨਪਾਕਿ ।
ਰੂਹੁ ਵਿਚ ਦੋਜਕ ਜਰ ਮੂਆ ਜਲਤਿ ਪੁਕਾਰੇ ਖਾਕਿ ।
ਜੀਵਤਿ ਕਢੇ ਆਤਸੇ ਦੋਜਕ ਧਰਿਆ ਨਾਉ ।[3]
ਦੋਜਕ ਦੁਨੀਆ ਬੰਦਗੀ ਜਿਉ ਅਗਨਿ ਝਲੂਠੇ ਕਾਉ ।
ਰਖਨਿ ਜੁਸਾ ਪਾਕ ਬਹੁ ਅੰਦਰੋ ਮੈਲੁ ਨ ਜਾਇ ।
'[4]ਵਾਤਿ ਤਿਨਾਹੜੇ ਕਿਰਬਤੀ ਬਾਝ ਇਬਾਦਤ ਨਾਹਿ ।

---

1. ਸਿ. ਰ. ਲ. 2, 4 ਸ. ਸ. ਅ. ਵਿਚ ਏਥੇ ਪਾਠ 'ਪਾਪ ਉਮਤ' ਹੈ ਜੋ ਢੁਕਦਾ ਨਹੀਂ । ਅਸ਼ੁਧ ਪਾਠ ਹੈ ਤੇ ਤੁੱਲ ਅਢੁਕਵਾਂ । ਉਪਰੋਕਤ ਪਾਠ ਹੀ ਦਰੁਸਤ ਹੈ । ਕ੍ਰਮਵਾਰ ਪੱਤਰਾ (50/ੳ), (70/ਅ) (366/ਅ)
2. ਸਿ. ਰ. ਲ. 2, 3, 5 ਤੇ ਸ. ਸ. ਅ. ਵਿਚ ਏਥੇ 'ਲਗ' ਪਾਠ ਨਹੀਂ ਹੈ । ਕ੍ਰਮਵਾਰ ਪੱਤਰਾ (50/ਅ), (153/ਅ), (70/ਅ), (367/ੳ)
3. ਸਿ. ਰ. ਲ. 2 ਵਿਚ ਏਥੇ ਪਾਠ 'ਜੀ ਵਰਤਦੇ ਆਤਸੇ ਧਰਆ ਨਾਉ' ਹੈ, ਜਿਸ ਦਾ ਕੋਈ ਸਾਰਥਕ ਅਰਥ ਨਹੀਂ ਲਿਖਾਰੀ ਕੋਲੋਂ ਗਲਤੀ ਹੋਈ ਹੈ । ਅਜਿਹੇ ਪਾਠਾਂਤ੍ਰ ਇਸ ਹਥ ਲਿਖਤ ਵਿਚ ਆਮ ਮਿਲਦੇ ਹਨ ਹਨ । ਪੱਤਰਾ (50/ਅ)
4. ਸਿ. ਰ. ਲ. 3 ਵਿਚ ਪਾਠਾਂਤ੍ਰ—"ਵਾਤਿ ਤਿਨਾੜੇ ਕਿਰਪੜੀ ਬਹੁਤ ਇਬਾਦਤ ਲਾਹਿ" ਹੈ । ਪੱਤਰਾ (153/ਅ) ਮਹਾਨ ਕੋਸ਼ ਵਿਚ ਕਿਰਬਤੀ ਸ਼ਬਦ ਹੇਠ ਜੋ ਉਦਾਹਰਣ ਦਿੱਤਾ ਹੈ ਦਾ ਪਾਠ ਇਂਜ ਹੈ : "ਮੁਖ ਤਿਨਾ ਦੇ ਕਿਰਬਤੀ ਬਾਤ ਨ ਪੂਛੈ ਕੋਇ ।" ਪੰਨਾ 247

ਚਾਰਿ ਕਤੇਬਾ ਇਕ ਹੈ ਚਾਰੇ ਕਊਲ ਖੁਦਾਇ ।
ਚਾਰੇ [1]ਕਦਮ ਸਵਾਬ ਦੇ ਕਾਜੀ ਦਿਲ ਵਿਚ ਲਾਇ ॥ ੫੦
ਅਵਲ ਦੀਨ ਮੁਸਲਮੀ [2]ਦੂਜੀ ਖਰਾਇਤ ਜਾਨਿ ।
[3]ਤੀਜੀ ਨੀਯਤਿ ਰਾਸਿ ਕਰਿ ਹਰਾਮੁ ਹਲਾਲੁ ਪਛਾਨ ।
ਚਉਥੀ ਹੋਇ ਮਿਹਮਾਣ ਰਹੁ ਜਨਮ ਮਰਨ ਭਉ ਡਾਰ ।
ਹੋਇ ਸਵਾਬੁ ਮੁਸਲਮੀ ਜੁਮਲੀ ਉਮਤ ਤਾਰਿ ।
ਚਾਰਿ ਵਰਨ ਚਾਰਿ ਮਜਬਾ ਇਕੋ ਨੂਰ ਖੁਦਾਇ ।
ਦੂਜਾ ਹੋਆ ਨ ਹੋਇਗਾ ਨਾਨਕ ਸਚੁ ਅਲਾਇ ।
ਨਾਨਕ ਆਖੈ ਰੁਕਨਦੀ ਸਚਾ ਸੁਣਹੁ ਜਵਾਬੁ ।
ਚਾਰੇ ਕੁੰਟਿ ਸਲਾਮੁ ਕਰਿ ਤਾ ਤੁਹਿ ਹੋਇ ਸਵਾਬੁ ।
ਖਾਲਕਿ ਆਦਮ ਸਿਰਜਿਆ ਆਲਮ ਵਡਾ ਕਬੀਰੁ ।
ਕਾਇਮ ਦਾਇਮੁ ਕੁਦਰਤੀ ਸਿਰਿ ਪੀਰਾ ਦੇ ਪੀਰ ।
ਤਿਸ ਵਿਚ ਆਲਮ ਬਹੁਤ ਹੈ ਆਵੈ ਜਾਇ ਅਨੰਤਿ ।
ਆਲਮੁ ਵਡਾ ਸਲਾਮਤੀ ਕੋਇ ਨ ਜਾਣੈ ਅੰਤੁ ।
ਆਫਤਾਬ ਮਹਿਤਾਬ ਦੁਇ ਇਹ ਆਦਮ ਕੇ ਨੇਤਿ ।
ਇਨਾ ਬਾਝੁ ਨ ਸੁਝਈ ਨਾਨਕ ਕਹੈ ਬਬੇਕ ।
ਚਰਖੁ ਫਿਰੇ ਅਸਮਾਨ ਵਿਚਿ ਰੈਨਿ ਦਿਵਸ ਕੇ ਮਾਹਿ ।
ਸਭੇ ਫਿਰਦੀਆ ਉਮਤੀ ਲਖ ਚਉਰਾਸੀ ਆਹਿ ।
ਸਿਜਦੇ ਕਰੇ ਖੁਦਾਇ ਨੂੰ ਆਲਮ ਵਡਾ ਕਬੀਰ ।
ਨਿਉਦਾ ਚਾਰੋ ਕੁੰਟ ਕਉ ਜਾਣਿਨ ਪੀਰ ਫਕੀਰਿ ।
ਕਾਇਮੁ ਕੁਰਸੀ ਅਰਸੁ ਹੈ ਕੁਤਬੁ ਸਿਤਾਰਾ ਏਕੁ ।
ਤੂੰ ਭੀ ਕਾਇਮੁ ਰੁਕਨਦੀ ਜੇ ਸਭ ਮਹਿ ਜਾਣਹੁ ਏਕੁ ।
ਕਾਰਨ ਨਫਸ ਸੈਤਾਨ ਦੇ ਕਸਮਾ ਕਰਹਿ ਹਜਾਰ ।
ਰੋਜ ਕਿਆਮਤਿ ਡੇਹੜੇ ਕਰਸਨਿ ਅਮਲ ਖੁਆਰਿ ।
ਵੇਖੁ ਤਉਰੇਤ ਅੰਜੀਲ ਨੋ ਜੰਬੂਰੇ ਫੁਰਕਾਨ ।
ਏਹ ਚਾਰਿ ਕਤੇਬ ਹੈਨਿ ਨਾਲ ਪੁਰਾਨ ਕੁਰਾਨ ।
ਝੂਠੀ ਕਸਮ ਕਤੇਬ ਦੀ ਕਰਹੁ ਨ ਕੋਇ ਕਬੂਲ ।
ਐਸੀ ਰਹਣੀ ਜੋ ਰਹੇ ਸੋਈ ਪਾਕ ਰਸੂਲਿ ।

---

1. ਸਿ. ਰ. ਲ. 2, 5 ਤੇ ਸ. ਸ. ਅ. ਵਿਚ ਦੂਜੀ ਸ਼ਬਦ 'ਪੈਰ' ਹੈ, ਕ੍ਰਮਵਾਰ ਪੱਤਰਾ (51/ੳ), (35/ੳ)
2. ਸਿ. ਰ. ਲ. 2, 5 ਤੇ ਸ. ਸ. ਅ. ਵਿਚ 'ਦੂਜੀ' ਸ਼ਬਦ ਦੇ ਥਾਂ ਏਥੇ ਸ਼ਬਦ 'ਪੈਰ' ਹੈ, ਪਰ ਸਿ. ਰ. ਲ. 3, 10 ਤੇ 'ਖੈਰ' ਹੈ । ਕ੍ਰਮਵਾਰ ਪੱਤਰਾ (51/ੳ), (71/ਅ), (367/ੳ)
3. ਸ. ਸ. ਅ. ਵਿਚ ਇਹ ਤੁਕ ਨਹੀਂ ਹੈ । ਪੱਤਰਾ (367/ੳ)

ਖਾਵਿਨਿ ਕਸਮ ਕੁਰਾਨ ਦੀ ਕਾਰਨ ਦੁਨੀ ਹਰਾਮ।
ਆਤਸਿ ਅੰਦਰੁ ਸਾੜੀਅਨਿ ਆਖੇ ਨਬੀ ਕਲਾਮ ॥ ੫੧ ॥

ਸੁਆਲ ਕਾਜੀ ਰੁਕਨਦੀਨ ਸੂਰਾ ॥

ਸੁਣਿਹੋ ਨਾਨਕ ਹਿੰਦੀਆ ਆਖੀ ਰੁਕਨਲ ਦੀਨ।
ਆਇਆ ਮਹੰਮਦ ਮੁਸਤਫਾ ਸਾਬਤ ਕਰਨ ਯਕੀਨ।
ਸਾਬਤ ਕੀਤਸੁ ਦੀਨ ਨੋ ਪੜਕੇ ਕਲਮਾ ਪਾਕਿ।
ਕਾਫਿਰ ਸਾਬਤਿ ਨਾ ਥੀਏ [1]ਵਿਚਿ ਆਤਸਿ ਜਲਨਿ ਨਪਾਕਿ।
ਹੂਰਾਂ ਪਰੀਆ ਭਿਸਤ ਤੇ ਹੋਇ ਨ ਮਹਿਰੂਮੁ।
ਪਉਸਨਿ ਦੋਜਕਿ ਹਾਵੀਐ ਸੁਣਸੀ ਨਬੀ ਨ [2]ਮੂਲ।
ਮੁਸਲਮਾਨੀ ਪਾਕਿ ਹੈ ਪੜ ਸੁਣ ਕਤੇਬ ਕੁਰਾਨ।
ਕਰਨ ਨਿਮਾਜਾ ਰੋਜੜੇ ਦੋਜਕੁ ਤਿਨਾਹ ਹਰਾਮੁ ॥ ੫੨ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੀ ਨਾਨਕ ਰੁਕਨਦੀ ਸਚੋ ਸੁਣਹੁ ਜਵਾਬ।
ਕਈ ਮਹੰਮਦ ਮੁਸਤਫਾ ਮੋਏ ਵਿਚਿ ਅਜਾਬ।
ਸਾਬਤੁ ਦੀਨ[3] ਨ ਰਖਿਆ ਮਰ ਮਰ ਹੋਏ ਖਾਕ।
ਖਾਕੂ ਫੇਰ ਜਲਾਈਐ ਘੜ ਘੜ ਭਾਂਡੇ[4] ਪਾਕ।
ਇਕਨਾ ਦੁਧੁ ਸਮਾਈਐ ਇਕਨਾ ਵਿਚਿ ਪਿਸਾਬੁ।
ਗੁਨਿ ਗੁੰਨ ਨਿਆਮਤੀ ਕਈ ਇਲਾਮਤ ਸਾਜ।
ਮਿਟੀ ਮੁਸਲਮਾਨ ਦੀ ਵਿਚਿ ਆਤਸ ਲਹੈ ਅਜਾਬ।
ਕਲਮਾ ਰਹਿਆ ਕਿਨਾਰੜੇ ਜਲ ਬਲ ਹੋਏ ਖਾਕ।
ਆਤਸ ਬਾਝੁ ਨ ਸੁਧਰੇ ਕੇਤੇ ਨਬੀ ਰਸੂਲੁ।
ਜਲਦੇ ਦੋਜਕੁ ਹਾਵੀਐ ਤੋਬੁ ਨ ਪਵੈ ਕਬੂਲੁ।
ਕਿਥੈ ਨਿਮਾਜਾ ਰੋਜੜੇ ਕਿਥੈ ਸਿ ਭਿਸਤਾਂ ਹੂਰੁ।
ਕਿਥੈ ਸਿ ਪੜਨ ਕੁਰਾਨੜੇ ਜਲ ਥਲ ਹੋਏ ਧੂੜ।
ਅਗੈ ਨ ਮੁਸਲਮਾਨੜੀ ਕਾਫਰ ਨਾਹਿ ਡਿਸੰਨਿ।

---

1. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਏਥੇ ਸ਼ਬਦ 'ਵਿਚਿ' ਨਹੀਂ ਹੈ। ਕ੍ਰਮਵਾਰ ਪੱਤਰਾ (53/ੳ), (154/ਅ), (368/ੳ)
2. ਸਿ. ਰ. ਲ. 2, 3 ਤੇ ਸ. ਸ. ਅ. ਵਿਚੋਂ ਏਥੇ ਸ਼ਬਦ 'ਮੂਲ' ਲਿਆ ਹੈ। ਮੂਲ ਖਰੜੇ ਵਿਚ 'ਧੁਮ' ਸ਼ਬਦ ਸੀ। (ਉਹੀ)
3. ਏਥੇ ਪਾਠ ਸਿ. ਰ. ਲ. 8 ਵਿਚੋਂ ਲਿਆ ਹੈ ਜੋ ਵਧੇਰੇ ਢੁਕਵਾਂ ਹੈ। ਬਾਕੀ ਸਾਰੀਆਂ ਲਿਖਤਾਂ ਵਿਚ ਏਥੇ ਪਾਠਾਂਤ੍ਰ—"ਸਾਬਤੁ ਦੀਨ ਨ ਕਰ ਸਕਿਆ ਮਰ ਮਰ ਹੋਏ ਖਾਕ" ਹੈ, ਪੱਤਰਾ (97/ੳ)
4. ਸਿ. ਰ. ਲ. 2 ਏਥੇ ਸ਼ਬਦ 'ਖਾਨ' ਹੈ, ਜੋ ਅਸ਼ੁਧ ਹੈ, ਢੁਕਦਾ ਨਹੀਂ। ਪੱਤਰਾ (53/ਅ)

ਜਲਦੇ ਡਿਸਨਿ ਢੋਵੜੇ ਖਾਕੂ ਵਿਚ ਮਿਲੰਨਿ ।
ਖੂਦੀ ਤਕਬਰੀ ਕਰਿ ਮੂਏ ਸਾਬਤ ਭਇਆ ਨ ਦੀਨ ।
ਦੂਨੀਆ ਦੋਜਕ ਜਲਿ ਮਰਨਿ ਸੋ[1] ਕਿਉ ਕਰਿ ਰਹੇ ਯਕੀਨ ।
ਲਿਖਿਆ ਦਰਿ ਦਰਗਾਰ ਦੇ ਇਕਸ ਬਾਝ ਨ ਕੋਇ ।
ਕੇਤੇ ਲਖ ਮਹੰਮਦਾ ਢੋਈ ਲਹਨਿ ਨ ਸੋਇ ॥ ਪਤ ॥
ਰੋਂਦੀ ਡਿਠੀ ਏਮਨਾ ਵਾਇ ਮਹੰਮਦ ਵਾਇ ।
ਬਾਝ ਮਹੰਮਦ ਮੁਸਤਫਾ ਹੋਵੈ[2] ਕਰੇ ਹਾਇ ਹਾਇ ।
ਆਈ ਅੰਦਰ ਖਾਬ ਸੋ ਡਿਠੀਅਸੁ ਦਰਗਹ ਨੂਰੁ ।
ਡਿਸਨ ਆਇਓਸੁ ਮੁਸਤਫਾ ਰੋਇ ਰੋਇ ਭਈ ਮਨੂਰੁ ।
ਕੀਤਸੁ ਫੇਰਿ ਅਵਾਜੜਾ ਹਾਇ ਮਹੰਮਦੁ ਹਾਇ ।
ਮੈਨੂੰ ਦੇਹਿ ਜਵਾਬ ਪੁਤ੍ਰ ਰੋਵੈ ਕਰੇ ਕਹਾਇ ।
ਕੇਤੇ ਲਖ ਮਹੰਮਦਾ ਅਗੇ ਊਠੇ ਪੁਕਾਰ ।
ਕੇਹੜਾ ਪੁਛਦੀ ਏ ਮੁਸਤਫਾ ਫਿਰਹਿ ਅਸੰਖ ਅਪਾਰ ।
ਕਫ਼ ਓੜਕੁ ਅੰਤੁ ਨ ਪਾਈਐ ਕੇਤੇ ਜਬਰਾਈਲ ।
ਸਭੇ ਅੰਦਰ ਹੁਕਮ ਦੇ ਕੇਤੇ ਮੇਕਾਈਲ ।
ਕਈ ਅਸੰਖ ਫਰੇਸਤੇ ਮਲਕਲ-ਮਉਤ ਬਿਅੰਤ ।
ਤਰਸਨ ਸਚੁ ਅਲਾਹਿ ਤੇ ਰਾਕਸ ਜਿਨ ਅਸੰਖ ।
ਡਿਠਸੁ ਏਹ ਮੁਸਾਹਦਾ[3] ਹੋਇ ਰਹੀ ਹੈਰਾਨ ।
ਏਥੇ ਕੋਇ ਨ ਜਾਣਦਾ ਫਾਨੀ ਦੁਨੀ ਜਹਾਨੁ ।
[4]ਹੂਰਾਂ ਭਿਸਤ ਨ ਡਿਸਨੀ ਦੋਜਕੁ ਡਿਸੇ ਨ ਕੋਇ ।
ਜੀਵਦਿਆਂ ਦੀ ਸਾਹਬੀ ਮੋਇਆ ਖਬਰ ਨਾ ਹੋਇ ।
ਮੋਏ ਖਾਕੂ ਸੰਗ ਮਿਲੇ ਅਰਬਾ ਨਾਸਰ ਮਾਹਿ ।
ਸੋ ਭੀ ਫੇਰਿ ਜਮਾਈਅਨਿ ਗੂੰਨਾ ਗੂੰਨ ਰੂਆਹਿ ।
ਕੂੜਾ ਦਾਵਾ ਰਹਿ ਗਇਆ ਬਾਦ ਮਰੇ ਸੰਸਾਰੁ ।

---

1. ਏਥੇ ਪਾਠ 'ਤਿਨਾ' ਸੀ, ਪ੍ਰੰਤੂ ਬਾਕੀ ਹੱਥ ਲਿਖਤਾਂ ਵਿਚ ਪਾਠਾਂਤ੍ਰ 'ਸੋ' ਮਿਲਦਾ ਹੈ, ਜੋ ਵਧੇਰੇ ਢੁਕਵਾਂ ਹੈ । ਸਿ. ਰ. ਲ. 2, 3, 5, 8, 9, 10 ਲਿਖੇ ਅਤੇ ਸ. ਸ. ਅ. ਵਿਚ । ਕ੍ਰਮਵਾਰ ਪੱਤਰਾ (54/ਅ), (155/ੳ), (75/ਅ), (97/ੳ), (120/ੳ), (149), (368/ਅ)
2. ਸਿ. ਰ. ਲ. 2, 3, 5, 8, 10 ਅਤੇ ਸ. ਸ. ਅ. ਵਿਚ ਏਥੇ ਪਾਠ 'ਕਰੇ ਕਹਾਇ' ਜਾਂ 'ਕਰਹਿ ਕਹਾਇ' ਮਿਲਦਾ ਹੈ। ਉਪ੍ਰੋਕਤ ਪਾਠ ਵਧੇਰੇ ਸ਼ੁਧ ਹੈ । ਪੱਤਰਾ (ਉਹੀ)
3. ਸਿ. ਰ. ਲ. 2 ਤੇ 5 ਵਿਚ ਏਥੇ ਸ਼ਬਦ 'ਮੁਸਾਹਬਾ' ਵੀ ਮਿਲਦਾ ਹੈ, ਜੋ ਅਪ੍ਰਸੰਗਕ ਹੈ । ਏਥੇ ਭਾਵ ਸ਼ਬਦ 'ਮੁਸ਼ਾਹਿਦ' ਤੋਂ ਹੈ । ਕ੍ਰਮਵਾਰ ਪੱਤਰਾ (55/ੳ), (76/ੳ)
4. ਸਿ. ਰ. ਲ. 9 ਵਿਚ ਏਥੇ ਸ਼ਬਦ 'ਰੂਹਾਂ' ਹੈ, ਜੋ ਅਪ੍ਰਸੰਗਕ ਹੈ, ਬਾਕੀ ਲਿਖਤਾਂ ਵਿਚ ਪਾਠ 'ਹੂਰਾਂ' ਹੀ ਹੈ । ਪੱਤਰਾ (120/ਅ)

ਹਿੰਦੂ ਮੁਸਲਮਾਨ ਦੁਇ ਜਲ ਬਲ ਹੋਇ ਛਾਰੁ ।
ਦੂਜਾ ਆਖਣੁ ਸਕੁ ਹੈ ਨ ਕੋ ਹੋਆ ਨਾ ਹੋਇ ।
ਇਕੋ ਪਾਕੁ ਖੁਦਾਇ ਹੈ ਰਮਿ ਰਹਿਆ ਸਭ ਲੋਇ ॥ ੫੪ ॥
ਨਹੀ ਮਹੰਮਦ ਮੁਸਤਫਾ ਨਾਹੀ ਕੋ ਅਉਤਾਰੁ ।
ਨਹੀ ਪੀਰ ਪੈਕੰਬਰ ਅਉਲੀਏ ਨਹੀ ਗਉਸ ਕੁਤਬ ਸਲਾਰ ।
ਜੀਵਦਿਆ ਸਭ ਡਿਸਨੀ ਮੋਇਆ ਡਿਸੇ ਨ ਕੋਇ ।
ਨਾਨਕ ਬਾਜੀ ਕੂੜ ਦੀ ਆਖਰ ਕੂੜੀ ਹੋਇ ॥ ੫੫ ॥
ਏ ਸਭ ਜੁਸੇ ਖਾਕ ਦੇ ਧਰਤੀ ਤੇ ਅਸਮਾਨ ।
ਚਉਦਹ ਤਬਕ ਨ ਰਹਸਨੀ ਆਖਰ ਫਾਨੀ ਜਾਨ ।
ਬਾਦੀ ਆਬੀ ਆਤਸੀ ਚਉਥੀ ਖਾਕੀ ਨਾਲ ।
[1]ਮਰਿ ਮਰਿ ਫਿਰਿ ਫਿਰਿ ਉਪਜਨੀ ਜੀਅ ਜੰਤ ਵਸ ਕਾਲ ।
ਏ ਸਭ ਜੁਸੇ ਮਉਤ ਦੇ ਹੁਕਮੀ ਆਵਨ ਜਾਨ ।
ਹੁਕਮੁ ਨ ਬੂਝਨ ਨਾਨਕਾ ਖਪਿ ਖਪਿ ਮਰਨੁ ਅਜਾਨ ॥ ੫੬ ॥

ਸੁਆਲ ਕਾਜੀ ਰੁਕਨਦੀਨ ਸੂਰਾ ॥

ਆਖੀ ਰੁਕਨਲ ਨਾਨਕਾ ਲਿਖਿਆ ਵਿਚਿ ਕੁਰਾਨ ।
ਚਉਦਹ ਤਬਕ ਜਹਾਨ ਵਿਚਿ ਜਿਮੀ ਤੇ ਅਸਮਾਨ ।
ਤਿਸ ਵਿਚ ਨੂਰ ਮਹੰਮਦੀ ਰੋਸਨ ਬਲੇ ਚਰਾਗ ।
ਜਿਤੀ ਉਮਤ ਨਬੀ ਦੀ ਤਿਨਾ ਦੋਜਕ ਆਂਚ ਨ ਲਾਗ ।
ਜੋ ਰਹੇ ਕੁਰਾਨੋ ਬਾਹਰੇ ਤਿਨਾ ਨਬੀ ਨਾ ਭਰੇ ਸਫਾਤਿ ।
ਓਹੁ ਪਾਕਾ ਵਿਚਿ ਨ ਲਿਖਿਅਨੁ ਰਹਦੇ ਸਦਾ ਨਪਾਕ ॥ ੫੭ ॥

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਰੁਕਨਦੀ ਸਚੇ ਸੁਣਹੁ ਸੁਆਲ ।
ਅਸਮਾਨਾ ਅਸਮਾਨ ਲਖ ਲਖ ਪਾਤਾਲਾ ਪਾਤਾਲ ।
ਕੇਤੇ ਨੂਰ ਮਹੰਮਦੀ ਰੋਸਨ ਬਲਨਿ ਚਰਾਗ ।
ਲੜਦੇ[2] ਦੁਨੀਆਂ ਦਾਵੜੇ ਵਿਚ ਸੜਦੇ ਦੋਜਕ ਆਗ ।
[3]ਗੁਨਾ ਗੁੰਨ ਕੁਰਾਨੜੇ ਗੁੰਨਾ ਗੁੰਨ ਰਸੂਲ ।

---

1. (ੳ) ਇਹ ਤੁਕ ਸ. ਸ. ਅ. ਵਿਚ ਨਹੀਂ ਹੈ । ਪੱਤਰਾ (369/ੳ)
   (ਅ) ਏਥੇ ਸਿ. ਰ. ਲ. ਇਹ 3 ਵਿਚ ਪਾਠਾਂਤ੍ਰ 'ਮਰਿ ਮਰਿ ਫਿਰ ਉਪਜਦੇ——' ਹੈ । ਪੱਤਰਾ (155/ਅ), ਦੋਵੇਂ ਪਾਠ ਹੀ ਦਰੁਸਤ ਹੋ ਸਕਦੇ ਹਨ । ਸੂਝਵਾਨ ਪਾਠਕ ਵਿਚਾਰ ਲੈਣ ।
2. ਏਥੇ ਪਾਠ 'ਜੋ ਲੜਦੇ' ਸੀ, ਜੋ ਅਸ਼ੁਧ ਅਤੇ ਲਿਖਾਰੀ ਦੀ ਭੁਲ ਸੀ । ਸੋ ਏਥੇ ਪਾਠ ਸਿ. ਰ. ਲ. 2 ਤੇ 10 ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (56/ਅ), (155/ਅ), (39/ਅ)
3. ਸਿ. ਰ. ਲ. 10 ਵਿਚ ਇਹ ਤੁਕ ਨਹੀਂ ਹੈ । ਲਿਖਾਰੀ ਕੋਲੋਂ ਭੁਲ ਹੋਈ ਲਗਦੀ ਹੈ । ਪੱਤਰਾ (39/ਅ)

ਗੂਨਾ ਗੂੰਨੀ ਉਮਤੀ ਬਹਿ ਬਹਿ ਕਰਨ ਮਸੂਲ ।
ਨੂਰ ਮਹੰਮਦੁ ਕੇਤੜੇ ਪੀਰ ਮਹੰਮਦ ਲਖ ।
ਲਖ ਲਖ ਮਹੰਮਦ ਮੁਸਤਫਾ ਵਿਚ ਹੋਇ ਅਖਿ ਫਰਕਿ ।
ਨਾਵਾ ਥਾਵ ਨ ਗਿਣ ਸਕਾ ਡਿਠੇ ਨਬੀ ਰਸੂਲ ।
ਮਜਹਬ ਕਈ ਅਸੰਖ ਲਖ ਗਿਣੇ ਨ ਜਾਹੀ ਮੂਲ ।
ਮੱਕੇ ਡਿਠੇ ਕਈ ਲਖ ਲਖ ਮਦੀਨੇ ਨਾਲਿ ।
[1]ਹਾਜੀ ਕਈ ਅਸੰਖ ਗੂੰਨਾ ਗੂੰਨ ਸੰਭਾਲ ॥ ੫੮ ॥
ਬੇਦ ਬਿਆਸ ਅਸੰਖ ਲਖ ਕਰਦੇ ਬੇਦ ਬੀਚਾਰ ।
ਇਕਸੈ ਇਕਸੈ ਤਬਕ ਵਿਚਿ ਲਖ ਅਸੰਖ ਅਉਤਾਰ ।
[2]ਲਖ ਅਸੰਖਾ ਤਬਕ ਵਿਚਿ ਕੇਤੜਿਆ ਅਉਤਾਰ ।
ਪੀਰ ਪੈਕੰਬਰ ਕੇਤੜੇ ਗਉਸ ਕੁਤਬ ਸਲਾਰ ।
ਫਿਰਨ ਤਬਕ ਅਸਮਾਨ ਵਿਚ ਚਸਮੀ ਵੇਖ ਪਸਾਰਿ ।
ਉਥੇ ਪੈਕੰਬਰ ਕਈ ਲਖ ਕਈ ਅਸੰਖ ਅਉਤਾਰ ।
ਫਿਰਦੇ ਰਹੇ ਰੋਜ ਸਭ ਹੁਕਮ ਅਲਹ ਦੇ ਨਾਲਿ ।[3]
ਅਸੰਖ ਅਉਤਾਰ ਪੈਕੰਬਰਾ ਫਿਰਦੇ ਹੇਠ ਪਤਾਲ ।
ਰੁਕਨਲ ਕਾਜੀ ਕੇਤੜੇ ਮੋਨ ਦੀਨ ਮਦਾਰ ।[4]
ਉਮਰ ਖਿਤਾਬੀ ਅਬੂਬਕਰਿ ਸੇ ਅਲੀ ਅਪਾਰ ।[5]
ਡਿੱਠੇ ਲਖ ਅਸਮਾਨ ਮੈ ਚਾਰੇ ਯਾਰ ਅਸੰਖ ।
ਨਾਨਕ ਅੰਤੁ ਨ ਜਾਪਨੀ ਅਲਖ ਅਪਾਰ ਬਿਅੰਤ ॥ ੫੯ ॥

---

1. ਏਥੇ ਇਸ ਤੋਂ ਪਹਿਲਾਂ ਸ਼ਬਦ 'ਕਾਜੀ' ਸੀ, ਜੋ ਬਾਕੀ ਲਿਖਤਾਂ ਵਿਚ ਨਹੀਂ ਸੀ । ਇਸ ਲਈ ਉਸ ਨੂੰ ਅਢੁਕਵਾਂ ਜਾਣ ਕੇ ਕੱਢ ਦਿੱਤਾ ਹੈ ।
2. ਸਿ. ਹ. ਲ. 2 ਵਿਚ ਇਹ ਤੁਕ ਲਿਖਾਰੀ ਕੋਲੋਂ ਰਹਿ ਗਈ ਹੈ । ਪੱਤਰਾ (57/ਅ)
3. ਸ. ਸ. ਅ. ਵਿਚ ਏਥੇ ਇਹ ਤੁਕ ਅਸ਼ੁਧ ਲਿਖੀ ਹੈ । ਪੱਤਰਾ (370/ੳ)
4. ਇਹ ਲਾਈਨ ਏਥੇ ਲਿਖਾਰੀ ਕੋਲੋਂ ਰਹਿ ਗਈ ਸੀ, ਜੋ ਸਿ. ਹ. ਲ. 2, 3, 5, 8, 10 ਤੇ ਸ. ਸ. ਅ. ਵਿਚੋਂ ਲਈ ਹੈ । ਕ੍ਰਮਵਾਰ ਪੱਤਰਾ (57/ਅ), (156/ੳ), (80/ਅ), (99/ੳ), (121/ੳ), (40/ੳ), (370/ਅ)
5. ਇਸ ਤੋਂ ਪਹਿਲਾਂ ਇਸ ਲਿਖਤ ਵਿਚ ਹੇਠ ਲਿਖੀਆਂ ਚਾਰ ਲਾਈਨਾਂ ਵੀ ਮਿਲਦੀਆਂ ਹਨ । ਬਾਕੀ ਕਿਸੇ ਵੀ ਹੱਥ ਲਿਖਤ ਵਿਚ ਇਹ ਤੁਕਾਂ ਨਹੀਂ ਹਨ । ਫੁਟ ਨੋਟ (2) ਅਨੁਸਾਰ ਜੋ ਲਾਈਨ ਉਪ੍ਰੋਕਤ ਦਿੱਤੀ ਹੈ, ਅਸਲ ਵਿਚ ਉਸ ਦੇ ਭਾਵ ਦਾ ਹੀ ਵਿਸਥਾਰ : ਹਜਰਤ ਮੀਰਾਂ ਕੇਤੜੇ ਪੀਰਾਂ ਦੇ ਸਿਰਦਾਰ । ਸ਼ਾਹ ਸ਼ਹੀਦਾ ਕੇਤੜੇ ਸਰਵਰ ਅੰਤ ਨਾ ਪਾਰ । ਉਮਰ ਖਿਤਾਬ ਅਬੂਬਕਰ ਦੀ ਕਾਰ । ਸ਼ੇਰ ਉਸਮਾਨ ਗਨੀ ਅਪਾਰ । ਸਿ. ਹ. ਲ. 1, ਪੱਤਰਾ (85/ੳ)

ਕਈ ਅਸੰਖ ਇਮਾਮ ਹੈਨਿ ਸਾਹ ਸਾਹਿਬ ਅਨੇਕ ।
[1]ਸਭਣਾ ਦੇ ਸਿਰ ਇਕ ਰਬੁ ਅਲਖੁ ਅਪਾਰ ਅਲੇਖ ।
[2]ਨਾਰਦ ਸਾਰਦ ਕੇਤੜੇ ਵਿਸਵਾ ਮਿਤ੍ਰ ਬਸਿਸਟ ।
ਕਈ ਮਛੰਦ੍ਰ ਗੋਰਖਾ ਕਈ ਅਸੰਖ ਸਰਿਸਟ ।
ਚਰਪਟ ਭਰਥਰ ਕੇਤੜੇ ਈਸਰ ਗੋਪੀ ਚੰਦ ।
ਦਤਾ ਤ੍ਰੇਵ ਅਸੰਖ ਹੈ ਕੇਤੇ ਰਾਮਾਨੰਦ ।
ਸਿਧ ਚਉਰਾਸੀ ਮੰਡਲੀਆ ਫਿਰਦੀਆਂ ਲਖ ਅਪਾਰ ।
ਏ ਸਭੇ ਮਨਮੁਖ ਹੈਨਿ ਬਾਝੁ ਅਲਖਿ ਅਪਾਰ ।
ਬੇਦ ਕਤੇਬਾਂ ਕੇਤੜੇ ਬਹਿ ਬਹਿ ਕਰਨਿ ਬੀਚਾਰ ।
ਗੂੰਨਾ ਗੂੰਨ ਨਸੀਹਤਾਂ ਗੂੰਨਾ ਗੂੰਨਾ ਕਰਾਰ ।
ਗੂੰਨਾ ਗੂੰਨ ਪੈਕੰਬਰਾ ਗੂੰਨਾ ਗੂੰਨ ਕੁਰਾਨ ।
ਗੂੰਨਾ ਗੂੰਨ ਰਸਾਲੜੇ ਗੂੰਨ ਕਲਾਮ ।
ਕਲਜੁਗ ਨਾਨਕ ਨਿਰਮਲਾ ਪੰਥ ਚਲਾਇਆ ਆਇ ।
ਬੇਦ ਕਤੇਬਾ ਬਾਹਰਾ ਇਕੋ ਜਪਿਆ ਖੁਦਾਇ ।
ਟਿਬੇ ਟੋਏ ਦੁਨੀ ਦੇ ਕੀਤੇ ਢਾਹਿ ਮੈਦਾਨ ।
ਕੀਤੀ ਹੈ ਮਨਸੁਖ ਸਭ[3] ਸਚੀ ਰਚੀ ਚਉਗਾਨ ॥ ੬੦ ॥

ਸੁਆਲ ਰੁਕਨਦੀਨ ਕਾਜੀ ਸੂਰਾ ॥
ਆਖੀ ਰੁਕਨਲੁ ਨਾਨਕਾ ਤੁਧੁ ਵਿਚਿ ਵਡ ਕਰਾਮਾਤ ।
ਕੀਤੇ ਨੀ ਮਨਸੁਖ ਸਭ ਬਾਝੂ ਅਲਹ ਪਾਕ ।

---

1. ਸਿ. ਰ. ਲ. 2, 5 ਵਿਚ ਏਥੇ ਪਾਠਾਂਤ੍ਰ "ਸਭਨਾ ਦੇ ਸਿਰ ਇ——ਸਚੀ ਰਚੀ ਚਉਗਾਨ । ਇਹ ਪਾਠ ਅਪੂਰਨ ਦੇ ਅਸ਼ੁਧ ਹੈ । ਇਸ ਤੋਂ ਅੱਗੇ ਇਹਨਾਂ ਦੋਹਾਂ ਲਿਖਤਾਂ ਵਿਚ 13 ਲਾਈਨਾਂ ਨਹੀਂ ਹਨ । ਭਾਵ; ਲਿਖਤਾਂ ਵਿਚ ਇਸ ਤੋਂ ਅਗਲੀ 14ਵੀਂ ਲਾਈਨ ਦੇ ਆਖਰੀ ਸ਼ਬਦ"——ਸਚੀ ਰਚੀ ਚਉਗਾਨ' ਹਨ, ਅਤੇ ਇਸ ਤੋਂ ਅੱਗੇ 'ਸੁਆਲ ਰੁਕਨਦੀਨ ਕਾਜੀ ਸੂਰ ਸ਼ੁਰੂ ਹੁੰਦਾ ਹੈ । ਇਸ ਤੋਂ ਸਪੱਸ਼ਟ ਹੈ ਕਿ ਏਥੇ ਲਿਖਾਰੀ ਨੇ ਆਕਾਰ ਘੱਟ ਕਰਨ ਹਿਤ ਜਾਂ ਗਲਤੀ ਨਾਲ ਪਾਠ ਛੱਡ ਦਿੱਤਾ ਹੈ ਇਹ ਵੀ ਸਪੱਸ਼ਟ ਹੈ ਕਿ ਸਿ. ਰ. ਲ. 2 ਤੇ 5 ਇਕ ਦੂਜੇ ਦੀ ਨਕਲ ਹਨ । ਜਿੱਥੇ ਇਕ ਨੇ ਉਕਾਈ ਖਾਧੀ ਹੈ, ਦੂਸਰੇ ਨੇ ਵੀ ਉਹ ਹੀ ਗਲਤੀ ਖਾਧੀ ਹੈ । ਬਾਕੀ ਸਾਰੀਆਂ ਲਿਖਤਾਂ ਵਿਚ ਪਾਠ ਪੂਰਾ ਮਿਲਦਾ ਹੈ। ਅਜਿਹੀਆਂ ਕਈ ਉਕਾਈਆਂ ਇਹਨਾਂ ਦੋਹਾਂ ਲਿਖਤਾਂ ਵਿਚ ਹੋਰ ਵੀ ਮਿਲਦੀਆਂ ਹਨ ।
2. ਸਿ. ਰ. ਲ. 8 ਵਿਚ ਏਥੇ ਇਸ ਦਾ ਪਾਠਾਂਤ੍ਰ ਵੱਖਰਾ ਹੈ ਅਤੇ ਨਾਲ ਇਕ ਤੁਕ ਵਾਧੂ ਵੀ ਮਿਲਦੀ ਹੈ : "ਨਾਰਦਿ ਸਾਰਦਿ ਕੇਤੜੇ ਕੇਤੇ ਵਿਸਵਾ ਮਿਤ੍ਰ । ਸੁਕਰਿ ਬ੍ਰਹਸਪਤਿ ਕੇਤੜੇ ਸਪਤ ਰਿਖਿ ਬਸਿਸ਼ਟਿ ।" ਪਿਛੋਂ ਪਾਇਆ ਅਢੁਕਵਾਂ ਅਤੇ ਅਪ੍ਰਸੰਗਕ ਪਾਠ ਹੈ । ਪੱਤਰਾ (99/ੳ)
3. ਏਥੇ ਇਸ ਲਿਖਤ ਵਿਚ ਪਾਠਾਂਤ੍ਰ 'ਸਭ ਰਚਿ ਰਚਿ ਚਉਗਾਂਨ' ਸੀ, ਜੋ ਅਢੁਕਵਾਂ ਹੋਣ ਕਾਰਣ ਏਥੇ ਪਾਠ ਸਿ. ਰ. ਲ. 3, 8, 9, 10 ਅਤੇ ਸ.ਸ.ਅ. ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (156/ਅ) (99/ਅ), (121/ਅ), (41/ੳ), (371/ੳ)

ਜਿਤੀ ਪਰਦੇ ਦੁਨੀ ਦੇ ਦਿਤੇ ਨੀ ਸਭ ਉਠਾਇ ।
ਕੋਇ ਨ ਕਿਸੇ ਜਾਣਸੀ ਬਾਝੁ ਪਾਕ ਖੁਦਾਇ ।
ਬਿਨਾ ਖਲੀਫੇ ਮੁਰਸੁਦੇ ਕੋਇ ਨ ਪਵੈ ਕਬੂਲੁ ।
ਬਿਨਾ ਇਮਾਮ ਪੈਕੰਬਰੇ ਬਾਝੁ ਯਾਰ ਰਸੂਲ ।[1]
ਉਮਤ ਥਾਉ ਨ ਪਾਵਈ ਬਿਨਾ ਰਸੂਲ ਖੁਦਾਇ ।
ਲਿਖਿਆ ਵਿਚ ਕੁਰਾਨ ਦੇ ਜਬਰਾਈਲ ਗੁਆਹਿ ॥ ੬੧ ॥

ਜਵਾਬ ਨਾਨਕ ਸਾਹ ਸੂਰਾ ॥

ਆਖੀ ਨਾਨਕ ਰੁਕਨਦੀ ਇਕੋ ਪਾਕ ਖੁਦਾਇ ।
ਦੂਜੀ ਕੁਦਰਤਿ ਕੂੜ ਹੈ ਅਲਹਿ ਆਪ ਗੁਆਹਿ ।
ਜਿਚਰੁ ਕੁਝ ਨ ਬੁਝਿਆ ਮੁਰਸਦ ਸਿਰ ਪਰ ਥਾਪ ।
ਮਰਹਮ ਹੋਇ ਕਲਾਮ ਦਾ ਖੁਦੀ ਉਠਾਵਹੁ [2]ਤਾਪ ।
ਕਰਹੁ ਪਨਾਹ ਖੁਦਾਇ ਦੀ ਉਮਤ ਦੀ ਛਡ ਆਸ ।[3]
ਅਮਲੀ ਆਪੋ ਆਪਣੀ ਨੇਕੀ ਬਦੀ ਕਿਸਾਸੁ ।
ਅਮਲੀ ਆਪੋ ਅਪਣੀ ਸਿਰਿ ਸਿਰਿ ਹੋਇ ਹਿਸਾਬੁ ।
ਆਪੇ ਨਬੀ ਰਸੂਲੁ ਹੈ ਆਪੇ ਹੈ ਸਹਾਬ ।
ਸਭ ਵਡਿਆਈ ਰਬ ਹਥ ਦੇ ਕਰਿ ਫਿਰ ਖਸ ਲੇਇ ।
ਦੁਨੀਆ ਕਾਰਨ ਉਮਤੀ ਬਹਿ ਬਹਿ ਕਰੇਇ ।
ਦੁਨੀ ਦੁਰੋਗੀ ਵਾਹ ਮੇ ਖਾਸ ਕਰਿ ਦੂਰਿ ।
ਮਥਾ ਰਖ ਜਿਮੀਨ ਪਰ ਕਰ ਰਖ ਹਜੂਰਿ ।
ਏਕਾ ਏਕੀ ਹੋਇ ਰਹੁ ਦੂਜਾ ਸੰਗ ਨਿਵਾਰ ।
ਦੂਜਾ ਸੰਗ ਕੁਸੰਗ ਹੈ ਫਾਨੀ ਏਹੁ ਸੰਸਾਰੁ ।
ਦੁਨੀ ਵਲੇਵੇ ਕਾਰਨੇ ਹਾਰਨ ਆਪਣਾ ਦੀਨ ।
ਛੋਡ ਤਕੱਬਰ ਖੁਦੀ ਕਉ ਪਕੜਹੁ ਖਾਕ ਜਿਮੀਨ ।
[4]ਪੰਦ ਨਸੀਅਤ ਹਾਜੀਆ ਨਾਨਕ ਕਹੇ ਫਕੀਰ ।

---

1. ਸਿ. ਰ. ਲ. 9 ਵਿਚ ਏਥੇ ਲਿਖਾਰੀ ਕੋਲੋਂ ਉਕਾਈ ਕਾਰਣ ਇਹ ਤੁਕ ਰਹਿ ਗਈ ਹੈ । ਪੱਤਰਾ (121/ਅ)
2. ਸਿ. ਰ. ਲ. 2, 3, 5, 10 ਤੇ ਮ. ਸ. ਅ. ਵਿਚ ਏਥੇ ਸ਼ਬਦ 'ਆਪਿ' ਹੈ । ਕ੍ਰਮਵਾਰ ਪੱਤਰਾ (59/ੳ), (156/ਅ), (41/ਅ), (371/ਅ)
3. ਸਿ. ਰ. ਲ. 2, 3, 10 ਵਿਚ ਇਹ ਤੁਕ ਨਹੀਂ ਹੈ । ਕ੍ਰਮਵਾਰ ਪੱਤਰਾ (59/ੳ), (156/ਅ), (41/ਅ), (371/ਅ)
4. ਸਿ. ਰ. ਲ. 2, 3 ਵਿਖੇ ਸ਼ਬਦ 'ਪੰਜ' ਹੈ । ਕ੍ਰਮਵਾਰ ਪੱਤਰਾ (59/ਅ), (157/ੳ) ਪ੍ਰੰਤੂ ਸਾਰਥਕ ਅਤੇ ਪ੍ਰਸੰਗਕ 'ਪੰਦ' ਹੀ ਹੋਣਾ ਚਾਹੀਦਾ ਹੈ। ਪੰਦ'—ਉਪਦੇਸ਼, ਹੋਰ ਕਈ ਖਰੜਿਆਂ ਵਿਚ ਸ਼ਬਦ 'ਪੰਧ' ਵੀ ਮਿਲਦਾ ਹੈ, ਅਰਥ ਰਸਤਾ ਹੈ ।

ਰਾਹ ਸੈਤਾਨੀ ਜ ਗੁੰਮਿਥੀਏ ਤਿਨਾਹ ਗਲੀ ਜੰਜੀਰੁ ।
ਆਵਹਿ ਜਾਹਿ ਭਵਾਈਅਹਿ ਦੋਜਕ ਲਹੇ ਸਜਾਇ ।
ਲਿਖਿ ਵਿਚਿ ਕਤੇਬ ਦੇ ਆਖਿਆ ਪਾਕ ਖੁਦਾਇ ॥੬੨॥
ਨਉ ਸੈ ਨਦੀ ਨੜਿਨਵੇ ਮਿਲਨਿ ਸਮੁੰਦ੍ਰ ਜਾਇ ।
ਸਮਤ ਸਮੁੰਦ੍ਰ ਅਵੇਹਿਆ ਨਦੀਆ ਅੰਤੁ ਨ ਪਾਇ ।
ਪਉਦੇ ਵਿਚ ਗੜਾੜ ਦੇ ਬੂੰਦ ਤਵੇ ਤਪਤਾਇ ।
ਬਲਨ ਤਲੇ ਤਿਨਾਹ ਦੀਆ ਹਡੀਆਂ ਜੋ ਬੇ-ਅਦਲੀ ਪਾਤਸਾਹਿ ।
ਕਾਜੀ ਮੁਫਤੀ ਕਾਰਕੁਨ ਫਉਜਦਾਰ ਕੁਟਿਵਾਲ ।
ਉਮਰੇ ਤੇ ਦਿਵਾਨੀਏ ਵਜੀਰ ਅਮੀਰਾ ਨਾਲਿ ।
ਬਖਸੀ ਤੇ ਬੁਤਾਤੀਏ ਨਾਲੇ ਪੋਤੇਦਾਰ ।
ਦਾਰੋਗੇ ਮੁਸਤੌਫੀਆ ਕਰਦੇ ਕੂੜ ਵਪਾਰੁ ।
[1]ਜੋੜਨ ਬਹੁਤ ਜਮਾਇਤੀ ਹੋਇ ਜਮਾਇਤਦਾਰ ।
ਖਾਵਨ ਗਰੀਬਾਂ ਲੁਟ ਕੇ ਕਰਕੇ ਜ਼ੋਰੁ ਅਫਾਰ ।
ਵਾਟ ਪਾੜੇ ਚਉਧਰੀ ਮਹਰ ਮੁਕੱਦਮੁ ਕੂੜ ।
ਚਉਕੀਦਾਰ ਪਿਆਦਿਆ ਜਲ ਥਲ ਹੋਏ ਧੂੜ ।
ਕੁਟਣੀਆਂ ਹਰਾਮੀਟੀਆਂ ਜੋ ਘਰੀ ਬਿਗਾਨੀ ਜਾਨਿ[2] ।
ਵੇਸਵਾ ਤੇ ਗਸਤੀਆ ਅਹਿਨਿਸਿ ਕਰਨ ਹਰਾਮ ।
ਚੋਰਾਂ ਜਾਰਾਂ ਚੁਗਲਾਂ ਖਾਵਨਿ ਲਾਇ ਤਬਾਰੁ ।
ਲੂਣ ਹਰਾਮੀ ਵਿਸਾਸਘਾਤ ਦਰਗਹ ਹੋਇ ਖੁਆਰ ।
ਜੋਹਨਿ ਪਰਾਈਆਂ ਵੋਹੁਟੀ ਕੰਡੇ ਸੇਜ ਵਿਛਾਇ ।
ਸਰਪਰ ਦੋਜਕ ਵੈਸਨੀ ਲਹਸਨ ਬਹੁਤੁ ਸਜਾਇ ।
ਰਾਹਦਾਰ ਜਗਾਤੀਆ ਲੇਖਾ ਲਿਖਨ ਆਹਿ ।
ਦੁਇ ਦੁਇ ਜੋਗ ਵਾਲਿਆ ਪਰ ਘਰ ਹੰਢਣਿਆਹਿ ।
ਆਖਰ ਦੋਜਕ ਵੰਞਣਾ ਟੋਲਾ ਇਤਨਆਹਿ ।[3]
ਲੇਦੇ ਵਧਿ ਚੜਾਇਕੇ ਦੇਦੇ ਘਟਿ ਤੁਲਾਇ ।
ਚਮੋਦੇ ਦੁਇ ਛਾਬੜੇ ਪਥਰ ਦਾ ਕਰਿ ਸੇਰੁ ।

---

1. ਇਹ ਦੋ ਤੁਕਾਂ ਸਿ. ਰ. ਲ. 2, 3, 10 ਅਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (60/ੳ), (157/ੳ), (42/ਅ), (3 2/ਅ)
2. ਸਿ. ਰ. ਲ. 2 ਵਿਚ ਇਹ ਤੁਕ ਨਹੀਂ ਹੈ । ਲਿਖਾਰੀ ਕੋਲੋਂ ਭੁਲ ਹੋਈ ਹੈ । ਪੱਤਰਾ (60/ਅ)
3. ਏਥੇ ਇਸ ਖਰੜੇ ਦਾ ਕ੍ਰਮ-ਭੰਗ ਸੀ, ਜੋ ਸਿ. ਰ. ਲ. 2, 3, 10 ਅਤੇ ਸ. ਸ. ਅ. ਅਨੁਸਾਰ ਕਰ ਦਿਤਾ ਹੈ । ਕ੍ਰਮਵਾਰ ਪੱਤਰਾ (61/ੳ), (157/ਅ), (43/ੳ), (372/ੳ)

ਚੰਗਾ ਕਰਿ ਬਹਾਲੀਐ ਮੁਹੇ ਪਰਾਇਆ [1]ਢੇਰ ॥ ੬੩ ॥
ਕਰਨ ਹਰਾਮੁ ਹਰਾਮਖੋਰ ਤਿਨਾ ਭੀ ਹਡ ਜਲਾਇ ।
ਕਾਵਨ ਖਾਵਨ ਮਾਸ ਤਿਹਿ ਖਸ ਮਾਲ ਬਿਰਾਨਾ ਖਾਹਿ ।[2]
ਜਲਦੇ ਦੋਜਕੁ ਹਾਵੀਐ ਜੋ ਦੇਨ ਗੁਆਹੀ ਕੂੜਿ ।
ਘੁਟ ਲਘਾਇਨ ਦੁਖਤਰਾ ਜਲਦੇ ਡਿਸਨ ਪੂਰ ।
ਸੁਣਹੋ ਕਾਜੀ ਰੁਕਨਦੀ ਪੰਦ ਨਸੀਅਤ ਲੇਇ ।
ਛਡਹੁ ਰਾਹ ਸੈਤਾਨ ਦਾ ਸਚੁ ਹਕੀਕਤ ਏਹ ।
ਬਾਝੁ ਅਲਹ ਦੀ ਬੰਦਗੀ ਛਡਸੁ ਅਮਲ ਬਿਕਾਰ ।
ਦਰਗਹਿ ਗਇਆ ਜਾਣੀਅਨਿ ਨਾਨਕ ਏਹਿ ਅਸਾਰ ॥ ੬੪ ॥
ਕਰਹੁ ਮਸਕਤਿ ਜੁਹਦ ਦੀ ਸੀਸ[3] ਉਠਾਵਹੁ ਭਾਰੁ ।
ਨਖਸਿਖ ਪਵੈ ਪਸੀਨੜਾ ਕੋਈ ਕਰਹੁ ਅਹਾਰੁ ।
ਦਸਵਾ ਹਿਸਾ ਵੰਡ ਕੇ [4]ਰਾਹਿ ਖੁਦਾਈ ਦੇਇ ।
[5]ਪਾਵੈ ਰਾਜ ਭਿਸਤ ਦਾ ਰਾਹਿ ਹਕੀਕਤ ਏਹਿ ।
ਪਾਨੀ ਪਖਾ ਪੀਸਣਾ ਧੋਵਹੁ ਕਦਮ ਪਖਾਰ ।
ਕਰਹੁ ਵਿਛਾਈ ਦਭ ਦੀ ਲਜਤ ਸਭ ਵਿਸਾਰਿ ।
ਸਭੇ ਲਜਤਾ ਰੋਗ ਹੈਨਿ ਦੇਹੀ ਨੋ ਪੀੜੇਨਿ ।
ਇਖ ਜਿਵੈ ਰਸੁ ਨਿਕਲੈ[6] ਬਹੁਤ ਸਜਾਈ ਦੇਨ ।
ਜਵਾ ਦੀ ਖਾਇ ਰੋਟੜੀ ਲੂਣ ਨ ਨਾਲ ਰਲਾਇ ।
ਠੰਢਾ ਪਾਣੀ ਪੀਇ ਕੇ ਸਚਾ ਰਬੁ ਧਿਆਇ ।
ਛਡਹੁ ਸਭੇ ਨਿਆਮਤੀ ਕਿਆਮਤ ਨੋ ਕਰ ਯਾਦ ।
ਜੁਸਾ ਉੜਸੀ ਰੂੰਈ ਜਿਉ ਪਲਿਆ ਮਿਠੇ ਸਾਦ ।
ਖਾਧਾ ਪੀਤਾ ਨਿਕਲੇ ਜਿਉ ਤਿਲ ਘਾਣੀ ਤੇਲ ।
ਰਸ ਕਸ ਖਾਧੇ ਬਹੁ ਘਣੇ ਸੰਗ ਕੁਟੰਬੇ ਮੇਲ ।
ਓਤਿ ਨਿਬਾਹੁ ਕੋ ਨਹੀ ਜੀਵਦਿਆ ਮਰ ਮਾਰ ।
ਦੁਨੀਆ ਖੋਟੀ ਰਾਸੜੀ ਮਨਹੁ ਚਿਤਹੁ ਵਿਸਾਰ ।

---

1. ਏਥੇ ਸਬਦ 'ਮੁਠੇ ਪਰਾਏ' ਸੀ, ਜੋ ਸਾਰਥਕ ਪਾਠ ਨਹੀਂ ਸੀ । ਸਿ. ਰ. ਲ. 2, 3. 8, 10 ਤੇ ਸ. ਸ. ਅ. ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (61/ੳ), (157/ਅ), (100/ਅ), (372/ੳ)
2. ਸਿ. ਰ. ਲ. 2 ਵਿਚ ਏਥੇ ਤੁਕ ਲਿਖਾਰੀ ਕੋਲੋਂ ਰਹਿ ਗਈ ਹੈ ਪੱਤਰਾ (61/ਅ)
3. ਸਿ. ਰ. ਲ. 2 ਵਿਚ ਏਥੇ ਸਬਦ 'ਸੀਸੀ' ਹੈ, ਜੋ ਅਸ਼ੁਧ ਹੈ । ਪੱਤਰਾ (61/ਅ)
4. ਸਿ. ਰ. ਲ. 2, 3 ਵਿਚ ਏਥੇ ਸ਼ਬਦ 'ਨਾਇ' ਹੈ । ਪੱਤਰਾ (61/ਅ), (157/ਅ)
5. ਸ. ਸ. ਅ. ਵਿਚ ਇਹ ਤੁਕ ਲਿਖਾਰੀ ਕੋਲੋਂ ਰਹਿ ਗਈ ਹੈ । ਪੱਤਰਾ (372/ੳ)
6. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਏਥੇ ਸ਼ਬਦ 'ਕਢੀਐ' ਹੈ । ਕ੍ਰਮਵਾਰ ਪੱਤਰਾ (62/ੳ), (157/ਅ), (372/ਅ)

ਸੁਖਾਂ ਨੂੰ ਢੂਢੇਦਿਆ ਡੁਖੜੇ ਹੜ ਪਏ ।
ਡੁਖੇ ਡੁਖ ਵਿਹਾਵਦਾ ਸੁਖੜੇ ਨਸ ਗਏ ॥ ੬੫ ॥

ਸੁਆਲ ਕਾਜੀ ਰੁਕਨਦੀਨ ਕਾਜ਼ੀ ਸੂਰਾ ॥

ਰੁਕਨਲ ਆਖੇ ਨਾਨਕਾ ਲਿਖਿਆ ਵਿਚ ਕੁਰਾਨ ।
ਵਾਲਹੁ ਨਿਕੀ ਪੁਰਸਲਾਤ ਖੰਨਿਅਹੁ ਤ੍ਰਿਖੀ ਜਾਨ ।
ਉਥੈ ਟਿਕੇ ਨ ਭੁਣ ਭੁਣਾ ਠਹਰ ਨ ਸਕਨ ਪੈਰ ।
ਮੁਸਕਲੁ ਤਿਨਾ ਲੰਘਣਾ ਜਿਨ੍ਹਾਂ ਕਮਾਏ ਵੈਰ ।
ਸਾਇਰ ਲੋਹੂ ਪੂੰ ਦਾ ਅਗਨ ਜਲੇ ਭੜਕਾਇ[1] ।
ਕੰਧੀ ਦਿਸਨ ਅਵਾਈ ਧਾਈ ਪਵੇ ਦਹਾਇ ।
ਓਥੇ ਬੇਲੀ ਮਹੰਮਦ ਮੁਸਤਫਾ ਇਉਂ ਉਮਤੀ ਪਾਰਿ ਲੰਘਾਇ ।
ਕਾਫਰ ਪਾਰ ਨ ਜਾਇਨੀ ਤਪਨ ਤੇ ਵਿਲਲਾਇ ।
ਜਿਨਾ ਕਲਮਾ ਨਾ ਜਾਣਿਆ ਸੋ ਖੜੇ ਪੁਕਾਰਨ ਹਾਇ ।
ਤਿਨਾ ਬੇਲੀ ਨ ਹੋਵੇ ਮੁਸਤਫਾ ਲਏ ਨ ਫੇਰ ਛੁਡਾਇ ।
ਡਰੇ ਸਫਾਤਿ ਨ ਤਿਨਾਹ ਦੀ ਦਰਗਹ ਦੇ ਹਜੂਰਿ ।
ਬੇਈਮਾਨ ਖਸੂਮਤੀਂ[2] ਨਿਤ ਕਮਾਵਨਿ ਕੂੜ ॥ ੬੬ ॥

ਜਵਾਬ ਨਾਨਕ ਸਾਹ ਸੂਰਾ ।

ਨਾਨਕ ਆਖੇ ਰੁਕਨਦੀ ਮੁਖ ਤੇ ਸਮਝ ਅਲਾਇ ।[3]
ਜਾਥੇ ਸਾਇਰ ਆਤਸੀ ਬੇੜੇ ਬਹੁਤ ਮਿਲਾਇ ।
ਕਈ ਮਹੰਮਦ ਮੁਸਤਫਾ ਖੜੇ ਲੰਘਾਇਨ ਪੂਰ ।
ਗੁਨਾ ਗੁਨੀ ਉਮਤੀ ਕਈ ਸਚੁ ਕਈ ਕੂੜੁ ।
ਪੁਛਨ ਤਿਨਾਹ ਜਗਾਤੀਏ ਜਿਨਾਹ ਕੀਤੇ ਬਹੁਤ ਅਜਾਬ ।
[4]ਕਈ ਮੁਹਾਵੇ ਮੁਸਤਫਾ ਸਕਹਿ ਨ ਦੇਇ ਜਵਾਬ ।
ਨੇਕੀ ਬਦੀ ਬੀਚਾਰੀਐ ਮਲਕਲ ਮਉਤ ਹਜੂਰ ।
ਕਟਿ ਉਤਾਰੇ ਪੁਰਜ ਲਾਤ ਜਲ ਥਲ ਹੋਵਨ ਧੂਰ ।
ਮੁਹ ਤੇ ਕਲਮਾ ਆਖ ਕੇ ਦੂਈ ਦਰੋਗ ਮਿਲਾਇ ।
ਅਗੋ ਮਹੰਮਦ ਮੁਸ਼ਤਫਾ ਸਕਹਿ ਨ ਤਿਨਾ ਛਡਾਇ ।
[5]ਸਾਇਰ ਦੇ ਮਰ ਜੀਵੜੇ ਬੇੜਿਆ ਦੇ ਮਲਾਹਿ ।

1. ਸਿ. ਰ. ਲ. 2, 8, 9, 10 ਤੇ ਸ. ਸ. ਅ. ਵਿਚ ਏਥੇ ਸ਼ਬਦ 'ਭੜਤਾਇ' ਹੈ । ਕ੍ਰਮਵਾਰ ਪੱਤਰਾ (63/ੳ), (101/ਅ), (123/ੳ), (374/ੳ)
2. ਸਿ. ਰ ਲ. 2, 10 ਤੇ ਸ. ਸ. ਅ. ਵਿਚ ਸ਼ਬਦ 'ਕਸੂਮਤ' ਵੀ ਮਿਲਦਾ ਹੈ, ਕ੍ਰਮਵਾਰ ਪੱਤਰਾ (63/ਅ), (44/ਅ), (374/ੳ)
3. ਸਿ. ਰ. ਲ. 10 ਵਿਚ ਇਹ ਤੁਕ ਨਹੀਂ ਹੈ । ਪੱਤਰਾ (45/ੳ)
4. ਇਹ ਤੁਕ ਸਿ. ਰ. ਲ. 2 ਵਿਚ ਨਹੀਂ ਹੈ । ਪੱਤਰਾ (63/ਅ)
5. ਇਹ ਤੁਕ ਸ. ਸ. ਅ. ਵਿਚ ਨਹੀਂ ਹੈ । ਪੱਤਰਾ (374/ਅ)

ਜਲਨ ਤਿਨਾ ਦੀਆ ਉਮਤੀ ਵਿਚ ਸਾਇਰ ਅਗਨਿ ਅਥਾਹਿ ।
ਬੇ-ਪੀਰਾ ਤੇ-ਮੁਰਸਦਾ ਢੋਈ ਕੋਈ ਨਾ ਦੇਇ ।
ਰਾਹਿ ਵਿਚ ਫਰੇਸਤੇ ਮਾਲ ਜਗਾਤੀ ਲੇਇ ।
ਬਦੀਆ ਦੇ ਤੁਲ ਨੇਕੀਆ ਮੀਜਾ ਕਰਨ ਹਿਸਾਬੁ ।
ਬਾਕੀ ਜਿਨਾਹ ਡੇਵਣੀ ਹੋਵਨ ਸੇਈ ਖਰਾਬ ॥੬੭॥
ਓਇ ਖਾਕੂ ਨਾਲ ਮਿਲਾਈਅਨਿ ਜੰਮਨਿ ਹੋਇ ਕਪਾਹਿ ।
ਚੁਣਿ ਚੁਣਿ ਕਢੀਅਨ ਫੁਟੀਆ [1]ਖੂੰਢੀ ਮਿਲੇ ਸਜਾਇ ।
ਵੇਲਣ ਵੇਲ ਵਲਾਈਐ ਵਿਚਿ ਪਿੰਞਣ ਪੀੜਾ ਖਾਇ ।
ਕਤਣਿ ਕਤ ਕੜਾਈਐ ਤੰਦੂ ਖੈਂਚ ਕਢਾਇ ।
ਅਗਨੀ ਖੁੰਬ ਚੜਾਈਐ ਮੁਗਲੀ ਦਬਿ ਕੁਟਾਇ ।[2]
ਕਤਨ ਕੈਂਚੀ ਕਟੀਐ ਸੂਈ ਜੋੜਿ ਸੀਵਾਇ ।
ਪਹਰੁਨ ਹੋਇ ਕਜਾਈਐ ਫਿਰਿ ਤਿਸ ਮੇਲੂ ਖਾਇ
ਹੋਇ ਪੁਰਾਣਾ ਸੁਣੀਐ ਅਧੁ ਨ ਮੁਲ ਵਿਕਾਇ ।
ਕਰਨ ਮਸਾਲ ਮਸਾਲਚੀ ਆਤਸ ਨਾਲ ਜਲਾਇ ।
ਜਲ ਬਲ ਰੋਵੈ ਖਾਕੜੀ ਤਪੈ ਤੇ ਵਿਲਲਾਇ ।
ਸਦਹੁ ਮਹੰਮਦ ਮੁਸਤਫਾ ਲਏ ਕਪਾਹਿ ਛਡਾਇ ।
ਇਨ ਕਪਾਹਿ ਦੀ ਜੋਨ ਵਿਚਿ ਏਤੀ ਮਿਲੀ ਸਜਾਇ ।
ਪੇਵੇ ਪਾਇ ਪੀੜਾਈਅਨ ਕਢੀਐ ਘਾਲੀ ਤੇਲੁ ।
ਵਟੀ ਵਟ ਕਪਾਹਿ ਦੀ ਡੀਵੇ ਅੰਦਰਿ ਮੇਲੁ ।
ਇਕਾ ਮਿਟੀ ਤ੍ਰਿਹਾ ਦੀ ਇਉ ਜਲਦੇ ਮੁਸਲਮਾਨ ।
ਜਲ ਬਲ ਰੋਵਨ ਬਪੁੜੇ ਕੋਇ ਨ ਪੁਛੇ ਆਨ ॥੬੮॥
ਫਿਰਿ ਇਦੂ ਜੋਨਹੁ ਕਢਿਆ ਤਿਲ ਹੋਇ ਜਮਿਆ ਸੋਇ ।
ਤੇਲੀ ਪੀੜੀ ਘਾਣੀਐ ਦੇ ਦੇ ਦਬਾ ਰੋਇ ।
ਡੀਵੇ ਪਾਇ ਜਲਾਈਐ ਜਲ ਬਲ ਮਾਟੀ ਹੋਇ ।
ਸਦਹੁ ਮਹੰਮਦ ਮੁਸਤਫਾ ਤਿਸੈ ਸੁਣਾਏ ਰੋਇ ॥੬੯॥
ਤਿਲ ਦੀ ਜੋਨਹੁ ਕਢਿਆ ਫਿਰਿ ਜਮਿਆ ਹੋਇ ਕਮਾਦੁ ।

---

1. ਏਥੇ ਵੱਖ ਵੱਖ ਪਾਠ ਮਿਲਦੇ ਹਨ, ਜਿਵੇਂ 'ਖੁਬੀ', 'ਪੁਨੀ', ਆਦਿ ਪ੍ਰੰਤੂ ਢੁਕਵਾਂ ਸ਼ਬਦ 'ਖੁੰਢੀ' ਹੈ। ਵੇਖੋ ਮਹਾਨ ਕੋਸ਼ 'ਖੁੰਢ' ਸ਼ਬਦ (ਅਰਥ—ਵੇਲਣ, ਜਿਸ ਨਾਲ ਗੰਨੇ ਆਦਿ ਦਾ ਰਸ ਕਢੀਦਾ ਹੈ) ਕਪਾਹ ਵਿਚੋਂ ਰੂੰ ਤੇ ਵੜੇਵਿਆਂ ਨੂੰ ਅੱਡ ਕਰਨ ਵਾਲੇ 'ਵੇਲਣ' ਤੋਂ ਭਾਵ ਹੈ।
2. ਸਿ. ਰ. ਲ. 2, 5 ਵਿਚ ਪਾਠਾਂਤ੍ਰ—'ਅਗਨੀ ਉਪਰਿ ਚਾੜੀਐ ਧਪੇ ਖੁੰਬ ਕੁਟਾਇ' ਹੈ। ਕ੍ਰਮਵਾਰ ਪੱਤਰਾ (61/ਅ), (90/ੳ)

ਟੋਏ ਭੰਨ ਪੀਤਾਈਐ ਲਹਦਾ ਬਹੁਤ ਅਜਾਬੁ ।
[1]ਇਖ ਜਿਵੇ ਰਸੁ ਕਢੀਐ ਪਵੇ ਕੜਾਹੇ ਮਾਹਿ ।
ਦੇ ਦੇ ਤਾਉ ਪਕਾਈਐ ਗੁੜ ਸਕਰ ਖੰਡ ਕਰਾਹਿ ।
ਖਾਧਿਆ ਹੋਵੇ ਕਿਰਬਤੀ ਫੇਰ ਨ ਛੁਹਦਾ ਕੋਇ ।
ਸਦਹੁ ਮਹੰਮਦ ਮੁਸਤਫਾ ਤਿਸਹਿ ਸੁਣਾਏ ਰੋਇ ॥੭੦॥
ਕੇਤੀ ਜੂਨ ਅਵੇਹੀਆ ਗਿਣਤੀ ਗਣੀ ਨ ਜਾਇ ।
ਫਿਰਹਿ ਚਉਰਾਸੀ ਭਉਦੀਆ ਬਹੁਤੀ ਲਹੇ ਸਜਾਇ ।
ਮਰ ਮਰ ਜੰਮਨ ਫੇਰਿ ਫੇਰਿ ਜੋਨੀ ਭਵਹਿ ਅਸੰਖ ।
ਦੁਖ ਸੁਖ ਬਹੁਤੁ ਕਮਾਵਦੇ ਗਣਤ ਨ ਗਏ ਬਿਅੰਤ ।
ਸੁਣੇ ਨ ਰਾਮ ਰਸੂਲ ਕੋਇ ਨਾ ਰੂਹਾਂ ਦੀ ਫਿਰਿਆਦ ।
ਦੁਨੀਆਂ ਅੰਦਰਿ ਆਇਕੈ ਉਮਰ ਗਵਾਈ ਬਾਦਿ ।
ਕੂੜੀ ਮਜਲਸ ਬੈਠ ਕਰਿ ਕੀਤਸੁ ਕੂੜ ਅਪਾਰਿ ।
ਜਾਂ ਫਿਰ ਉਠੀ ਚਲਿਆ ਲਦ ਅਥਰਬਣ ਭਾਰੁ ।
ਬੰਨਿ ਚਲਾਇਆ ਅਜਰਾਈਲ ਸਾਥੀ ਸੰਗਿ ਨ ਕੋਇ ।
ਲਹੇ ਸਜਾਈ ਅਗਲੀਆ ਕਿਸੇ ਸੁਣਾਇ ਰੋਇ ।
ਮਿਲਨ ਸਜਾਈ ਬਹੁਤੀਆ ਮਲਕਲ ਮਉਤ ਹਜੂਰਿ ।
ਲੇਖਾ ਮੰਗਨ ਚਿਤ੍ਰ ਗੁਪਤ ਜੋ ਛਪ ਕਮਾਏ ਮੂੜਿ ।
ਨਾ ਸਾ ਲੋਇਣ ਮੁਕਰੇ ਤੋਬਹਿ ਕਰਨ ਪੁਕਾਰੁ ।
ਦੇਵਨ ਕੰਨਿ ਕੁਆਹੀਆ ਅੰਧਾ ਰੂਹ ਬਿਕਾਰ ।
ਆਲਤ ਜਿਹੜਾ ਮੁਕਰੇ ਚਖ ਚਖ ਸਾਦ ਬਿਕਾਰ ।
ਹਥਾਂ ਪੈਰਾਂ ਚਾਕਰੀ ਹੁਕਮੁ ਕਮਾਵਨ ਕਾਰ ।
ਪੰਜ ਹਵਾਸ ਬਖੀਲ ਸੰਗ ਤੋਬਹਿ ਕਰਨਿ ਪੁਕਾਰੁ ।
ਅਸੀਂ ਬੰਦੇ ਹੁਕਮ ਦੇ ਹੁਕਮੁ ਕਮਾਵਹਿ ਕਾਰੁ ।
ਰੂਹੁ ਕਰੇ ਬਦਫੇਲ ਬਹੁ ਰਖ ਪਨਾਹਿ ਰਸੂਲ ।[2]
ਲਗੀ ਮਿਲਨ ਸਜਾਇ ਜਬ ਗਏ ਸਿ ਭਲੇ ਭੁਲ ।
ਰਾਮ ਰਸੂਲ ਨ ਡਿਸਨੀ ਦੇਵਨਿ ਰੂਹੁ ਛਡਾਇ ।
ਸਚੁ ਜੁ ਸਾਥੀ ਸਭਸ ਦਾ ਮੂੜਿ ਨ ਪਲੈ ਪਾਇ ।
ਸਚ ਸਿਰੰਦਾ ਪਾਤਸਾਹੁ ਆਦ ਜੁਗਾਦੀ ਸੋਇ ।

---

1. ਸਿ. ਰ. ਲ. 2 ਵਿਚ 'ਇਖ ਜਿਵੇਂ ਰਸੁ ਕਢੀਐ' ਤੋਂ ਅਗੇ 16 ਲਾਈਨਾਂ ਨਹੀਂ ਹਨ ਅਤੇ 16ਵੀਂ ਲਾਈਨ ਦਾ ਆਖਰੀ ਅੱਧ ਇਸ ਤੁਕ ਵਿਚ ਲੈ ਆਂਦਾ ਹੈ। ਪੱਤਰਾ (65-66)
2. ਸਿ. ਰ. ਲ. 2 ਵਿਚ ਪਾਠਾਂਤ੍ਰ 'ਰੂਹ ਕਰੇ ਬਦ ਫੈਲੀਆ ਬਹੁ ਰਖਨ ਪਵੇ ਹੁਕਮ ਰਸੂਲ' ਹੈ। ਸਿ. ਰ. ਲ. 3 ਤੇ ਸ ਸ ਅ. ਵਿਚ ਪਾਠਾਂਤ੍ਰ 'ਰੂਹ ਕਰੇ ਬਦ ਫੈਲੀਆ ਰਖਿ ਪਨਾਹਿ ਰਸੂਲ।' ਕ੍ਰਮਵਾਰ ਪੱਤਰਾ (66/ੳ), (159/ਅ), (376/ਅ)

ਹੈ ਭੀ ਹੋਸੀ ਸਚੁ ਹੈ ਅਵਰੁ ਨ ਦੂਜਾ ਕੋਇ ।
ਦੂਜੀ ਕਾਰ ਬਿਕਾਰ ਹੈ ਪੂਰੀ ਕਿਸੇ ਨ ਪਾਇ ।
ਨਾਨਕ ਆਖੇ ਰੁਕਨਦੀ ਸਚਾ ਇਕ ਖੁਦਾਇ ॥ ੭੧ ॥
ਮੁਇਆ ਜੀਵਦਿਆ ਸੰਗ ਸਦਾ ਸਾਂਈ ਸਚਾ ਸੋਇ ।
ਸਚੇ ਬਾਹਰਿ ਜੋ ਰਹੈ ਸੇ ਅੰਤੀ ਚਲੇ ਰੋਇ ।
[1]ਦਰਗਹ ਜਾਤ ਨ ਜੋਰੁ ਹੈ ਅਬੇ ਤਬੇ ਨਹੀਂ ਹੋਇ ।
ਸਚੋ ਸਚੁ ਨਿਆਉ ਹੈ ਕਰਤਾ ਕਰੇ ਸੁ ਹੋਇ ।
ਨਾਨਕ ਮੁਰਸ਼ਦ ਸਚੁ ਹੈ ਦੇਵੇ ਸਚੁ ਮਿਲਾਇ ।
ਸਚੇ ਮੁਰਸਦ ਬਾਹਰਾ ਭੰਭਲ ਭੂਸੇ ਖਾਇ ॥ ੭੨ ॥
ਮਰਦੇ ਮੁਸਲਮਾਨ ਹੋਇ ਵਿਚ ਰਖਨ ਕਬਰ ਬਣਾਇ ।
ਸੈ ਵਰਿਆ ਹੋਇ ਖਾਕੜੀ ਖਾਕੁ ਜਿਉਂ ਮਿਲਿ ਜਾਇ ।
ਫਿਰ ਪਉਂਦੀ ਵਸ[2] ਕਲਾਲ ਦੇ ਭਾਂਡੇ ਘੜੇ ਬਣਾਇ ।
ਇਟਾਂ ਘੜੇ ਬਣਾਇਕੇ ਆਵੀ ਦੇਇ ਚੜਾਇ ।
ਖਾਵਨ ਅਗਨ ਅਗਨੜੀ ਜਲ ਬਲ ਕਰਨ ਕਹਾਇ ।
ਜਲ ਬਲ ਰੋਵਨ ਬਪੁੜੇ ਲੋਕਾ ਨਿਆ ਪਰਵਾਹਿ ॥ ੭੩ ॥
ਮਰੇ ਵਿਚਾਰਾ ਹਿੰਦੂ ਵਿਚ ਅਗੀ ਦੇਨ ਜਲਾਇ ।
ਜਲਿ ਬਲਿ ਹੋਵੇ ਭਸਮੜੀ ਪਉਣ ਖੜੇ ਉਡਾਇ ।
ਪੜਿ ਕਰਿ ਦੇਖ ਕੁਰਾਨ ਵਿਚਿ ਕਿਸ ਨੂੰ ਵਡੀ ਸਜਾਇ ।
ਸੋਈ ਕਾਫਰ ਦੋਜਕੀ ਜੋ ਖਾਦਾ ਬਹੁਤੇ ਤਾਇ ।
ਪਹਿਲਾ ਆਤਸਿ ਜਿਉ ਜਲੇ ਵਿਚ ਤਿਨਾ ਜਲਾਏ ਕਉਣ ।
ਖਾਕ ਸਮਾਣੀ ਖਾਕ ਜਿਉ ਪਉਣ ਸਮਾਣਾ ਪਉਣ ।
ਆਬ ਸਮਾਣੀ ਆਬ ਜਿਉ ਅਰਬਾ ਨਾਸਰ ਪਾਕਿ ।
ਕਿਆਮਤਿ ਫੇਰ ਉਠਾਈਐ ਰੂਹ ਨਿਮਾਣੀ ਖਾਕਿ ।
ਜਿਤ ਕਿਤੀਆ ਖਾਹਸਾ ਫਿਰ ਲੈ ਉਠਿਆ ਨਾਲਿ ।
ਕੀਤਾ ਆਪਣਾ ਭੋਗਣਾ ਫਿਰਿ ਪਇਆ ਵਸ ਜੰਜਾਲ ।
ਖੇਲੇ ਲਖ ਚਉਰਾਸੀਆ ਧਰਿ ਧਰਿ ਰੂਪ ਅਨੇਕ ।
ਰੰਗ ਤਮਾਸੇ ਖੇਲ ਕੇ ਅੰਤੁ ਏਕ ਕਾ ਏਕੁ ॥ ੭੪ ॥

---

1. (ੳ) ਸਿ. ਰ. ਲ. 2 ਵਿਚ ਏਥੇ ਇਸ ਤੋਂ ਅੱਗੇ ਉਹ ਸਾਰਾ ਪਾਠ ਦਿੱਤਾ ਹੈ ਜੋ ਪੰਨਾ 55 (ਫੁਟ ਨੋਟ ਨੰ: 4) ਤੇ ਨਹੀਂ ਸੀ । ਪੱਤਰਾ (67/ੳ)
   (ਅ) ਏਥੇ ਸ਼ਬਦ 'ਅੱਗੇ' ਵੀ ਮਿਲਦਾ ਹੈ । ਸਿ.ਰ.ਲ. 2 ਤੇ ਸ. ਸ. ਅ. ਵਿਚ ਕ੍ਰਮਵਾਰ ਪੱਤਰਾ (66/ਅ), (377/ੳ)
2. ਸਿ. ਰ. ਲ. 2, 3 ਵਿਚ ਏਥੇ ਸ਼ਬਦ 'ਕੁੰਭਾਰਿ' ਵੀ ਮਿਲਦਾ ਹੈ । ਪੱਤਰਾ (68/ੳ), (159/ਅ)

ਮਿਟੀ ਵਿਚ ਬੈਠਾਈਅਨਿ ਖਾਸੇ ਮੁਸਲਮਾਨੁ ।
ਜੋਗੀ ਤੇ ਸੰਨਿਆਸੀਆ ਖਟ ਦਰਸਨ ਹਿੰਦਵਾਨ ।
ਪਹਿਲੇ ਖਾਕੂ ਸੰਗਿ ਮਿਲਨਿ ਫਿਰਿ ਹੋਂਦੇ ਹੋਹਿ ਖੱਜੀਰੁ ।
ਧਰਤੀ ਵਿਚ ਛਪੀੜੀਅਨ ਹੋਵਨ ਬਹੁਤ ਜਹੀਰੁ ।
ਇਕ ਦੂ ਰੂਹੋ ਲਖ ਹੋਵਨਿ ਧਰ ਧਰ ਕੀੜੇ ਰੂਪ ।
ਮਰਿ ਮਰਿ ਖਾਕੁ ਸੰਗ ਮਿਲਨਿ ਕਰਿ ਕਰਿ ਰੂਪ ਕਰੂਪੁ ।
ਸੇ ਵਰਿਆ ਵਿਚ ਖਾਕ ਹੋਨ ਸਹਿ ਸਹਿ ਵਡੇ ਅਜਾਬ ।
ਫਿਰ ਪਉਦੀ ਵਸ ਕਲਾਲ ਦੇ ਭਾਂਡੇ ਘੜੇ ਸਿਤਾਬ ।
ਭਾਂਡੇ ਇਟਾਂ ਬਹੁਤ ਬਿਧਿ ਜਲਨਿ ਪਿਜਾਵੀ ਸਾਲ ।
ਜਲ ਬਲ ਕਰਦੇ ਹਾਇ ਹਾਇ ਕੋਇ ਨ ਪੁਛੇ ਹਾਲ ।
ਯਾਰ ਮਹੰਮਦੀ ਜੇਤੜੇ ਫਾਤਿਆ ਦੇਨ ਦੁਆਇ ।
ਜਲਦੇ ਵਿਚ ਪਿਜਾਵਿਆ ਕੋਇ ਨ ਕਢੇ ਜਾਇ ।
ਦੁਨੀਆ ਦੀਆਂ ਵਡਿਆਈਆਂ ਰਹੀਆਂ ਦੁਨੀਆ ਮਾਹਿ ।
ਬਹਿ ਬਹਿ ਯਾਰ ਮਹੰਮਦੀ ਤਰ ਤਰ ਲੁਕਮੇ ਖਾਹਿ ।
ਜੀਵਦਿਆ ਭੋਜਨ ਭਿਸਤ ਵਿਚਿ ਮੋਇਆ ਲਹਨ ਨ ਸਾਰ ।
ਜਲਦੇ ਵਿਚ ਪਿਜਾਵਿਆ ਜਲ ਬਲ ਹੋਇ ਅੰਗਾਰ ।
ਭਾਂਡੇ ਇਟਾਂ ਪਕਾਇਕੇ ਕਢੇ ਫੇਰ ਕਲਾਲ ।
ਗੁਨਾ ਗੁਨੀ ਭਾਂਡੜੇ ਪਕਨਿ ਕਾਲੇ[1] ਲਾਲਿ ।
ਫਿਰ ਉਤਰਨ ਜਾਇ ਬਜਾਰ ਵਿਚ ਪਵੇ ਕਸੀਰਾ ਮੁਲੁ ।
ਅਮਲੀ ਆਪੋ ਆਪਣੀ ਪਏ ਸਿ ਗਲੀਏ ਰੁਲੁ ।
ਇਕਨਾ ਪਵਨਿ ਨਿਆਮਤੀ ਇਕਨਾ ਪਵੈ ਪਿਸਾਬੁ ।
ਅਮਲੀ ਆਪੋ ਆਪਣੀ ਲਹਨ ਅਜਾਬ ਸਵਾਬੁ ।
ਸੁਣਿ ਹੋ ਕਾਜੀ ਰੁਕਨਦੀ ਨਾਨਕ ਕਹੇ ਜਵਾਬੁ ।
ਸਾਹਿਬ ਦਾ ਫੁਰਮਾਇਆ ਲਿਖਿਆ ਵਿਚਿ ਕਿਤਾਬੁ ॥ ੭੫ ॥

[2]ਸੁਆਲ ਕਾਜੀ ਰੁਕਨਦੀ ਸੂਰਾ ॥

ਆਖੇ ਕਾਜੀ ਰੁਕਨਦੀ ਸੁਣਹੋ ਨਾਨਕ ਪੀਰ ।

---

1. ਸਿ. ਰ. ਲ. 9 ਵਿਚੋਂ ਏਥੇ ਸਬਦ 'ਲਾਲੁ' ਲਿਆ ਹੈ । ਪੱਤਰਾ (135/ਅ)
2. ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਏਥੇ "ਸਵਾਲ ਕਾਜੀ ਰੁਕਨਦੀ ਸੂਰਾ" ਵਾਲਾ ਨਹੀਂ ਹੈ, ਪ੍ਰੰਤੂ ਸਿ. ਰ. ਲ. 2, 5 ਵਿਚ ਇਸ ਤੋਂ ਅੱਗੇ ਸਿਰਲੇਖ "ਜਵਾਬ ਨਾਨਕ ਸਾਹ ਸੂਰਾ ।" ਚਲਦਾ ਹੈ । ਇਸ ਸਿਰਲੇਖ ਤੋਂ ਪਹਿਲਾਂ ਵੀ ਗੁਰੂ ਨਾਨਕ ਦੇਵ ਵਲੋਂ 'ਜਵਾਬ' ਹੀ ਚਲਿਆ ਆਉਂਦਾ ਹੈ । ਸੋ ਇਥੇ 'ਜਵਾਬ' ਤੋਂ ਪਹਿਲਾਂ 'ਸਵਾਲ' ਦਾ ਹੋਣਾ ਜਰੂਰੀ ਸੀ । ਪ੍ਰਸੰਗ ਅਨੁਸਾਰ ਇਹ 'ਸਵਾਲ' ਅਗਲੇ 'ਜਵਾਬ' ਨਾਲ ਪੂਰਾ ਢੁਕਦਾ ਹੈ । ਸੋ ਇਨ੍ਹਾਂ ਖਰੜਿਆਂ ਵਿਚ ਨੌ ਲਾਈਨਾਂ ਦਾ ਨਾ ਹੋਣਾ ਲਿਖਾਰੀ ਦੀ ਉਕਾਈ ਹੈ । ਸਿ. ਰ. ਲ. 8, 9 ਲਿਖਤ ਵਿਚ ਇਹ ਸਵਾਲ ਪੂਰਾ ਦਿੱਤਾ ਹੈ । ਕ੍ਰਮਵਾਰ ਪੱਤਰਾ (70/ਅ), (160/ਅ), (98/ੳ), (50/ੳ), (378/ੳ), (104/ਅ), (125/ਅ)

ਅਰਬਾ ਨਾਸਰ ਕੇਤਿ ਭਾਂਤਿ ਉਪਜੀ ਕਰ ਤਦਬੀਰ ।
ਕਿਉ ਕਰ ਉਪਜੀਆ ਨਿਆਮਤਾ ਏ ਭੀ ਦੇਇ ਬਤਾਇ ।
ਹਿਕੇ ਤਾਂ ਜਾਣਨ ਫਕਰ ਕਛੁ ਹਿਕੇ ਬੂਝੇ ਆਪ ਖੁਦਾਇ ।
ਹੋਰੁ ਨ ਕੋਈ ਜਾਣਹੇ ਗੈਬੀ ਸਿਰਰੁ ਖੁਦਾਇ ।
ਪੁਛੇ ਪੰਡਿਤ ਜੋਤਿਸੀ ਕਾਜੀ ਤੇ ਉਲਮਾਇ ।
ਖਾਤਰ ਨਿਸਾਨ ਕੋਇ ਕਰੇ ਕਰ ਥਕੇ ਬਹੁ ਤਦਬੀਰ ।
ਬਿਨਾ ਫਕੀਰੇ ਸਾਦਕੇ ਕੋਇ ਨ ਕਟੇ ਜੰਜੀਰ ॥੭੬॥

ਜਵਾਬ ਬਾਬਾ ਨਾਨਕ ਸੂਰਾ ॥

ਸੁਣਹੋ ਕਾਜੀ ਰੁਕਨਦੀ ਕਹਦੇ ਅਵਲ ਫਕੀਰ ।
ਸੁਣੀਐ ਸਚੁ ਸੰਦੇਸੜਾ ਬੁਝ ਨ ਸਕਨ ਪੀਰ ।
ਮੁਲਾਂ ਬੁਝ ਨ ਸਕਨੀ ਪੜਹਿ ਕੁਰਾਨ ਕਤੇਬ ।
ਪੰਡਤ ਭੇਦ ਨ ਪਾਇਨੀ ਪੜ ਸੁਣ ਚਾਰੇ ਬੇਦ ।
ਬੇਦ ਕਤੇਬਹੁ ਬਾਹਰਾ ਕਹਨ ਫਕੀਰ ਸੁਣਾਇ ।
ਏਹੁ ਹਕੀਕਤ ਗੈਰ ਦੀ ਜਾਣੇ ਆਪ ਖੁਦਾਇ ।
ਰਖੀ ਪੁਸੀਦਾ ਗੋਸੜੇ ਕੋਇ ਨ ਪਾਵੇ ਭੇਦ ।
ਪਏ ਵਰੋਲਨ ਪਾਣੀਐ [1]ਕਥ ਸੁਣ ਬੇਦ ਕਤੇਬ ।
ਉਤਪਤ ਪਰਲੌ ਖਲਕ ਦੀ ਨਾਨਕ ਕਹੇ ਫਕੀਰ ।
ਸੁਣਹੁ ਹਕੀਕਤਿ ਸਚ ਦੀ ਕਰਕੇ ਬਹੁ ਤਦਬੀਰ ।
ਖਾਣੀ ਚਾਰ ਉਪਾਈਆ ਬਾਣੀ ਚਾਰੇ ਨਾਲ ।
ਸੇਤਜਿ ਅੰਡਜਿ ਉਤਭੁਜਾ ਚਉਥੀ ਜੇਰਜੁ ਭਾਲ ।
ਪਾਣੀ ਉਪਜਿਆ ਸੇਤਿ ਜੌ ਸਭ ਜੀਆਂ ਕਾ ਜੀਉ ।
ਸੇਤਜਿ ਤੇ ਅੰਡਜ ਭਈ ਅੰਡਿਉ ਧਰਤੀ ਕੀਉ ।
ਭਈ ਪੈਦਾਇਸ ਧਰਤੀਓ ਅੰਡੇ ਭਏ ਗਲੀਜ ।
ਤਾਂ ਤੇ ਉਪਜੇ ਅੰਨ ਬਹੁ ਅੰਨਹੁ ਜੇਰਜਿ ਕੀਜ ।
ਉਪਜੀ ਚਵਰੇ ਖਾਣ ਤਬ ਲਖ ਚਉਰਾਸੀ ਫੇਰ ।
ਗੂੰਨਾ ਗੂੰਨ ਪੈਦਾਇਸੀ ਜੀਆਂ ਜੋਨੀ ਢੇਰ ।
ਸਭਨਾ ਦੇ ਸਿਰਤਾਜੁ ਕਰਿ ਸਾਜਿਆ ਆਦਮੁ ਆਪੁ ।
ਸਭੇ ਸੋਈ ਪਛਾਣਦਾ ਜਾਣੇ ਸਭ ਪਰਤਾਪ ।
ਜਾਣੇ ਜੀਆ ਜਾਤ ਸਭ ਲਿਖੇ ਬੇਦ ਕਤੇਬ ।
ਇਕ ਆਦਮ ਤੇ ਲਖ ਭਏ ਬਹੁ ਬਿਧਿ ਕੀਤੇ ਭੇਦ ।

---

1. ਸਿ. ਰ. ਲ. 2, 3 ਵਿਚ ਪਾਠਾਂਤ੍ਰ—"ਕਥ ਪੜਿ ਬੇਦ ਕਤੇਬ" ਹੈ। ਸ. ਸ. ਅ. ਵਿਚ ਪਾਠਾਂਤ੍ਰ—"ਕਥਿ ਕਥਿ ਬੇਦ ਕਤੇਬ" ਹੈ। ਕ੍ਰਮਵਾਰ ਪੱਤਰਾ (71/ੳ), (160/ਅ), (378/ੳ)

ਬਹੁ ਬਿਧਿ ਬੇਦ ਕਤੇਬੜੇ ਪਏ ਅਸੰਖ ਭਾਵ ।
ਦਾਨੋ ਦੇਵੀ ਨਾਗ ਕਰ ਰਾਖਸ ਭੂਤ ਪਿਸਾਚੁ ।
ਸਿਵ ਸਕਤੀ ਅਸੰਖ ਕਰ ਖਲਕ ਜਪੇ ਤਿਹ ਜਾਪਿ ।
ਇਹ ਸਭ ਖਾਕੂ ਤੇ ਭਏ ਫਿਰਿ ਖਾਕੂ ਮਾਹਿ ਸਮਾਹਿ ।
ਖਾਕਿ ਸੁ ਬੀਰਜੁ ਖਲਕ ਦਾ ਉਪਜਹਿ ਤੇ ਖਪਿ ਜਾਇ ।
ਦਾਣਾ ਏਕ ਗਡਾਈਐ ਖਾਕੂ ਨਾਲ ਮਿਲਾਇ ।
ਹੋਇਨ ਪੈਦਾ ਖਾਕ ਵਿਚ ਨਾਵ ਨਿਸਾਨ ਨ ਕਾਇ ।
ਇਕਤੇ ਦਾਣੇ ਲਖ ਹੋਹਿ ਆਬ ਖਾਕ ਦੇ ਜੀਉ ।
ਐਸੀ ਕੁਦਰਤ ਰਬ ਦੀ ਅਜਗੈਬ ਪੈਦਾਇਸ ਕੀਉ ॥੭੭॥

ਖਲਕ ਖਪਾਵਨ ਕਾਰਨੇ ਫਿਰਕੇ ਰਚੇ ਅਨੇਕ ।
ਦਾਵਾ ਕਰਕੇ ਲੜ ਮਰਹਿ ਭੁਲੇ ਅਬੇਕ ਬਬੇਕ ।
ਸਾਹਿਬੁ ਦਾਵੇ ਬਾਹਰਾ ਸਭਣਾ ਦੇ ਸਿਰ ਪੀਰ ।
ਦਾਵੇ ਅੰਦਰ ਜੋ ਰਹੇ ਹੋਇ ਅੰਤ ਜਹੀਰਿ ।
ਕਾਇਮ ਹੋਵੇ ਜੁਸੜਾ ਛੁਟਨ ਕਾਲ ਜੰਜਾਲ ।
ਜੀਵਦਿਆ ਖਾਕੂ ਸੰਗ ਮਿਲੇ ਫਿਰਿ ਖਾਕ ਨ ਤਿਸਹਿ ਖਾਇ ।
ਕਾਇਮ ਤਿਸਦਾ ਜੁਸੜਾ ਮਰੇ ਨ ਆਵੇ ਜਾਇ ।
ਬਾਝੁ ਕਾਇਮ ਜੁਸੜੇ ਹੋਇ ਨ ਮੁਸਲਮਾਨ ।
ਫਿਰਿ ਫਿਰਿ ਅਗਨ ਜਲਾਵਦੀ ਪਇਆ ਵਸ ਸੈਤਾਨ ।
ਕਾਇਮੁ ਜੁਸਾ ਨ ਜਲੇ ਹੋਇ ਜੇ ਕਾਇਮੁ ਧਾਤ ।
ਸਕੇ ਨ ਅਗਨਿ ਜਲਾਇ ਤਿਸੁ ਦਿਨ ਦਿਨ ਵਧਦੀ ਜਾਤ ॥੭੮॥

ਸੋਨਾ ਕਾਇਮੁ ਧਾਤ ਵਿਚਿ ਸਕੇ ਨ ਅਗਨ ਜਲਾਇ ।
ਧਰਤੀ ਵਿਚ ਦਬਾਈਐ ਫਿਰ ਖਾਕ ਨ ਸਕੈ ਖਾਇ ।
ਧਾਤੁ ਸੋਨੇ ਬਾਹਰੀ ਜਾਵੇ ਧਰਤੀ ਖਾਇ ।
ਜਲ ਥਲ ਹੋਵਨ ਖਾਕੜੀ ਫਿਰ ਖਾਕ ਸੰਗਿ ਮਿਲ ਜਾਇ ।
ਮਰ ਮਰ ਜਮਨਿ ਮੁਨਾਫਕਾ ਕੁਫਰ ਜਿਨਾ ਦੇ ਚਿਤਿ ।
ਜੋਨਹੁ[1] ਜੋਨਿ ਭਵਾਈਅਨਿ ਮਰ ਮਰ ਜੰਮਨਿ ਨਿਤਿ ।
ਸੁਣਹੋ ਕਾਜੀ ਰੁਕਨਦੀ ਪੜਕੇ ਦੇਖੁ ਕਿਤਾਬ ।
ਬੁਝੇ ਬਿਨਾ ਬਿਬੇਕੜੇ ਲਗਨ ਬਹੁਤ ਅਜਾਬ ॥੭੯॥

ਸੁਆਲ ਰੁਕਨਦੀਨ ਕਾਜੀ ਸੂਰਾ ॥

ਰੁਕਨਲੁ ਆਖੇ ਨਾਨਕਾ ਦੇਵਹੂ ਸਚੁ ਨਿਸਾਨੁ ।

---

1. ਸਿ. ਰ. ਲ. 2 ਅਤੇ ਸ. ਸ. ਅ. ਵਿਚ ਲਿਖਾਰੀ ਕੋਲੋਂ ਇਹ ਤੁਕ ਰਹਿ ਗਈ ਹੈ । ਕ੍ਰਮਵਾਰ ਪੱਤਰਾ (74/ੳ), (381/ੳ)

ਗਊ ਸੂਰ ਦੀ ਹਦਿ ਹੈ ਵਿਚਿ ਹਿੰਦੂ ਮੁਸਲਮਾਨੁ ।
ਹਿੰਦੂ ਗਊ ਨ ਖਾਵਨੀ ਤੁਰਕ ਨ ਖਾਵਨਿ ਸੂਰੁ ।
ਦੁਹਾਂ ਦਾਵਾ ਪਕੜਿਆ ਸਚੁ ਲਿਖਿਆ ਕੇ ਕੂੜੁ ।[1]
ਏਹੁ ਕਿਉ ਰਦੇ ਆਪ ਵਿਚਿ ਹੋਈ ਚੋੜਿ ਜਫਾਨੁ ।
ਰੁਕਨੁਲ ਆਖੀ ਨਾਨਕਾ ਮੁਸਕਲੁ ਕਰਹੁ ਅਸਾਨ ॥ ੯੦ ॥

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਰੁਕਨਦੀ ਲਿਖਿਆ ਵਿਚਿ ਕਿਤਾਬੁ ।
ਗਊ ਸੂਰ ਨੂ ਮਾਰਿਆ ਲਗਨ ਬਹੁਤ ਅਜਾਬੁ ।
[2]ਗਊ ਚਉਦਵਾਂ ਰਤਨੁ ਹੈ ਕਾਮਧੇਨ ਤਿਹ ਨਾਮ ।
ਪੂਜਨ ਸਭ ਅਉਤਾਰ ਤਿਹਿ ਕਰਕੇ ਅਤਿ ਸਮਾਨਿ ।
ਸੀਰ ਜਿਨਾ ਦਾ ਪੀਵੀਐ ਤਿਸ ਮਾਰਿਆ ਬਹੁਤ ਗੁਨਾਹਿ ।
ਨਾਨਕ ਆਖੇ [3]ਰੁਕਨਦੀ ਬਹੁ ਬੂਖਿਆ ਹੋਇ ਪਨਾਹਿ ।
ਸੂਰ ਖਿਰਾਹੋਂ ਉਪਜਿਆ ਤਿਸੁ ਪੂਜਨਿ ਕਰਿ ਅਉਤਾਰੁ ।
ਸਭ ਪੈਕੰਬਰਾਂ ਛਡਿਆ ਕਰ ਹਰਾਮੁ ਆਹਾਰੁ ।
ਤੁਟੀਆ ਰੋਮਾ ਗਊ ਦੀਆਂ ਦੁਧ ਸਿਉ ਮਿਲੀਆਂ ਜੁ ਖਾਇ ।
ਜਾਇ ਰਸਾਤਲਿ ਵਾਸੁ ਲੈ ਜੋਨਿ ਸਰਪ ਕੀ ਪਾਇ ।
ਪੁਣੇ ਬਿਨਾ ਦੁਧ ਗਊ ਦਾ ਖਾਧਿਆ ਗਇਆ ਪਤਾਲਿ ।
ਜੋ ਗਊ ਸੂਰ ਦਾ ਮਾਸੁ ਖਾਨ ਤਿਨਾ ਵਡੇ ਜੰਜਾਲਿ ।
ਜੋ ਜੀਆਂ ਮਾਰਿ ਜੀਵਾਈਅਨੁ ਤਿਨ ਕੇ ਮਾਸੁ ਹਲਾਲੁ ।
ਜੋ ਮੂਏ ਫਿਰ ਜੀਵਨ ਨਹੀਂ ਮੰਗਨ ਮਾਸੁ ਸੰਭਾਲ ।
[4]ਗਊ ਸੂਰ ਹਰਾਮੁ ਕਰਿ ਦੋਨੋ ਦੀਏ ਉਠਾਇ ।
ਇਨਕਾ ਦੁਧ ਹਲਾਲੁ ਹੈ ਮਾਸੁ ਨਪਾਕ ਕਰਾਇ ।
ਮਹਰਮੁ ਰਾਹਾ ਦੁਹਾਂ ਦਾ ਦਰਗਹਿ ਸਿਞੇ ਸੋਇ ।
ਕਾਫਰੁ ਜਲਦੇ ਕੁਫਰ ਵਿਚਿ ਜਿਨਾ ਪਛਾਤੇ ਦੋਇ ॥ ੯੧ ॥

---

1. ਸਿ. ਹ. ਲ. 2, 3, 10 ਤੇ ਸ. ਸ. ਅ. ਵਿਚ ਏਥੋਂ ਅਗਲੀਆਂ ਦੋ ਲਾਈਨਾਂ ਨਹੀਂ ਹਨ । ਕ੍ਰਮਵਾਰ ਪੱਤਰਾ (74/ੳ), (161/ਅ), (52/ਅ), (281/ੳ)
2. ਸਿ. ਹ. ਲ. 2 ਵਿਚ ਪਾਠਾਂਤ੍ਰ—"ਗਊ ਆਦ ਜੁਗਾਦ ਵਰਤਨ ਹੈ ਕਾਮਧੇਨ ਤਿਨ ਨਾਮ ।" ਇਹ ਸਾਰਥਕ ਪਾਠ ਨਹੀਂ । ਪੱਤਰਾ (74/ਅ)
3. ਸ. ਸ. ਅ. ਵਿਚ ਏਥੋਂ ਸ਼ਬਦ 'ਪੀਰ ਜੀ' ਹੈ, ਜੋ ਬਾਕੀ ਕਿਸੇ ਵੀ ਲਿਖਤ ਵਿਚ ਨਹੀਂ ਹੈ । ਪੱਤਰਾ (381/ਅ)
4. ਸਿ. ਹ. ਲ. 3, 9 ਤੇ ਸ. ਸ. ਅ. ਵਿਚ ਏਥੇ ਸ਼ਬਦ 'ਗਊਆਂ' ਵੀ ਮਿਲਦਾ ਹੈ । ਕ੍ਰਮਵਾਰ ਪੱਤਰਾ (162/ੳ), (127/ੳ), (38/ਅ)

ਸੁਆਲੁ ਕਾਜ਼ੀ ਰੁਕਨਦੀਨ ਸੂਰਾ ॥

ਰੁਕਨੁਲ ਆਖੇ ਨਾਨਕਾ ਸਚਾ ਦੇਹੁ ਜਵਾਬੁ ।
ਦਰਗਹਿ ਤਿਨਾ ਕਉਨੁ ਹਾਲ ਜੋ ਪੀਵੇ ਭੰਗ ਸਰਾਬ ।
ਪੀਵਨ ਪਿਆਲੇ ਬਦ ਅਮਲ ਖਾਵਨ ਨਾਲਿ ਕਬਾਬੁ ।
ਭੰਗੀ ਬਗਣੀ ਪੋਸਤੀ ਫਿਕਨ ਚਿਲਮ ਨਪਾਕ ।
ਖਾਨ ਮਜੂਨਾਂ ਕਤਲੀਆਂ ਨਾਲ ਹਫੀਮ ਮਿਲਾਇ ।
ਕਰਦੇ ਇਸਕੁ ਹਰਾਮ ਦਾ ਪਰਨਾਰੀ ਕੰਠ ਲਗਾਇ ।[1]
ਮੋਹਨ ਬਿਗਾਨੇ ਮਾਲਿ ਨੂ ਤਾਇਫੇ ਭੰਡ ਨਚਾਇ ।
ਦਮੜਾ ਲੈਨ ਹਰਾਮ ਦਾ ਦੇਨ ਹਰਾਮੇ ਜਾਇ ।[2]
ਜੂਏ ਖੇਲਨ ਕੀਮਾਰਬਾਜ ਕਰਕੇ ਦਮੜੇ ਢੇਰ ।
ਪੰਜੇ ਐਬ [3]ਜੁਆਰੀਐ ਚਿਤੁ ਨਾ ਫਿਰਦਾ ਫੇਰ ।
ਜੈਸਾ ਵਾਹਨ ਸਮੁੰਦ੍ ਕਾ ਗਇਆ ਨ ਆਵੈ ਵਤੁ ।
ਰੁਕਨਲੁ ਆਖੇ ਨਾਨਕਾ ਏਹੁ ਫਿਰਹੇ ਕਿਤੁ ਭਤੁ ।
ਸੁਝੇ ਨਾਹੀ ਅਜਰਾਈਲ ਦੇਂਦਾ ਬਹੁਤ ਸਜਾਇ ।
ਦੇਹੋ ਖਬਰ ਦਰਗਾਹਿ[4] ਦੀ ਸਚੀ ਮੁਖਹੁ ਅਲਾਇ ।
ਹਾਲ ਤਿਨਾ ਕੀ ਹੋਇਗਾ ਜੋ ਪੀਵਨ ਅਮਲ ਬਿਕਾਰ
ਸਚੁ ਸਨੇਹਾ ਸੋਫੀਆ ਏਹ ਭੀ ਕਹੋ ਬਿਚਾਰ ।[5]
ਤਾ ਹਉ ਮਨੀ ਨਾਨਕਾ ਕਲ ਵਿਚਿ ਅਵਲ ਫਕੀਰ
ਤਰਕੇ ਅਮਲ ਬਿਕਾਰ ਜੋ ਕਰ ਸਚੀ ਤਦਬੀਰ
ਸਿਫਤ ਸੁਣਾਹੋ ਸੋਫੀਆ ਜੋ ਪੀਅਨ ਪਿਆਲੇ ਸਚੁ
ਰਹਨਿ ਖੁਮਾਰੀ ਰਾਤ ਦਿਨ ਮਨਹੁ ਤਿਆਗਨ ਕਚੁ
ਆਖੇ ਰੁਕਨਲ ਨਾਨਕਾ ਸਚੁ ਗੁਆਹੀ ਡੇਇ
ਅਮਲੀ ਰਦਨ ਸੋਫੀਆ ਸੋਫੀ ਅਮਲ ਰਦੇਨਿ
ਝਗੜ ਨਿਬੇੜਹੁ ਦੁਹਾਂ ਦਾ ਇਕ ਕੂੜਾ ਕਰ ਖਲਰਾਇ
ਲਿਖਿਆ ਵਿਚ ਕਿਤਾਬ ਦੇ ਸੱਈ ਮੁਖਹੁ ਅਲਾਇ ॥ ੯੨ ॥

---

1. ਸ. ਸ. ਅ. ਵਿਚ ਏਥੇ ਪਾਠਾਂਤ੍ਰ—"ਪਰਿਅਉਹਤਿ ਕੰਨਿ ਲਗਾਇ" ਹੈ । ਪੱਤਰਾ (382/ੳ)
2. ਸਿ. ਰ. ਲ. 2, 3, 5, 10 ਵਿਚ ਅਗਲੀਆਂ ਚਾਰ ਤੁਕਾਂ ਨਹੀਂ ਹਨ ਅਤੇ ਸ. ਸ. ਅ. ਵਿਚ ਪੰਜ ਲਾਈਨਾਂ । ਬਾਕੀ ਲਿਖਤਾਂ ਵਿਚ ਇਹ ਪਾਠ ਹੈ । ਕ੍ਰਮਵਾਰ ਪੱਤਰਾ (76/ੳ), (162/ੳ), (115/ੳ), (53/ਅ), (382/ੳ)
3. ਏਥੇ ਮੂਲ ਵਿਚ ਸ਼ਬਦ 'ਸਰੀਅਤਾਂ' ਸੀ ਅਸ਼ੁਧ ਪਾਠ ਹੋਣ ਤੇ ਸਿ. ਰ. ਲ. 8, 9 ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (107/ੳ), (127/ੳ)
4. ਸ. ਸ. ਅ. ਵਿਚ ਏਥੇ ਸ਼ਬਦ 'ਖੁਦਾਇ' ਹੈ । ਪੱਤਰਾ (382/ੳ)
5. ਸ. ਸ. ਅ. ਵਿਚ ਇਹ ਤੁਕ ਨਹੀਂ ਹੈ । ਪੱਤਰਾ (ਉਹੀ)

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਰੁਕਨਦੀ ਲਿਖਿਆ ਵਿਚ ਕਿਤਾਬ ।
ਦਰਗਹਿ ਅੰਦਰਿ ਮਾਰੀਅਨਿ ਜੋ ਪੀਦੇ ਭੰਗ ਸਰਾਬ ।
ਚਰਸ ਹਫੀਮੀ ਪੋਸਤੀ ਚਿਲਮਾ ਛਿਕਨਿ ਖਿਸਾਬੁ ।
[1]ਖਾਨ ਮਜੂਨਾ ਕਤਲੀਆ ਸੀਖੀ ਲਾਇ ਕਬਾਬੁ ।
ਪੀਦੇ ਬਗਨੀ ਤ੍ਰਕਾਇ ਕੇ ਜਹਰੀ ਨਾਲ ਰਲਾਇ ।
ਦੁਨੀਆਂ ਮਾਣਨਿ [2]ਮਸਤੀਆ ਦਰਗਹ ਲਹਨ ਸਜਾਇ ।
ਜਿਉ ਤਿਲ ਘਾਣੀ ਪੀੜੀਅਨਿ ਦੁਹਾਂ ਜਹਾਨਾ ਮਾਹਿ ।
ਰਵਨਿ ਪਰਾਈਆਂ ਅਉਰਤਾਂ ਤਪਤ ਥੰਮ ਗਲ ਲਾਇ ।
ਸਿਕਾ ਗਾਲ ਸਹੰਸ੍ਰਮਣ ਮੁਹੀ ਤਿਨਾ ਦੀ ਪਾਇ ।
ਅਮਲ ਬਿਕਾਰੀ ਸੰਗ ਮਿਲੇ ਤਿਨਾ ਮਿਲੇ ਸਜਾਇ ।
ਦੁਹੀ ਜਹਾਨੀ ਜਰਦਰੋਇ ਰਹਦੇ ਸਦਾ ਖੁਆਰ ।
ਸੋਫੀ ਖਾਸੇ ਮਜਲਸੀ ਜਿਨਾ ਸਚੁ ਖੁਮਾਰਿ ।[3]
ਚੋਰ ਹਰਾਮੀ ਕੀਮਾਰਬਾਜ ਇਨਾ ਪੀੜਨ ਘਾਣੀ ਪਾਇ ।
ਮੁਖਹੁ ਪੁਕਾਰਨ ਹਾਇ ਹਾਇ ਅਗੇ ਸੁਣੀਐ ਨਾਹੀ ਕਾਇ ।
ਬਾਝੂ ਰੋਟੀ ਪਾਣੀਐ ਹੋਰ ਨ ਖਾਣੇ ਖਾਨਿ ।
ਕਰਨ ਅਲਹ ਦੀ ਬੰਦਗੀ ਸਾਬਤੁ ਰਖੀ ਈਮਾਨਿ ।
ਪੀਵਨ ਬਿਕਾਰੀ ਅਮਰ ਨੋ ਦਰਗਹ ਲਹਨਿ ਨ ਢੋਇ ।[4]
ਮੁਖ ਤਿਨਾ ਦੇ ਕਿਰਬਤੀ ਬਾਤ ਨ ਪੁਛੇ ਕੋਇ ।
ਨਾਨਕ ਆਖੇ ਰੁਕਨਦੀ ਸਚਾ ਏਹੁ ਜਵਾਬੁ ।
ਜੋ ਦਰਗਹਿ ਅੰਦਰਿ ਵਰਤਦਾ ਲਿਖਿਆ ਵਿਚਿ ਕਿਤਾਬੁ ।
ਬਾਝੁ ਅਲਹ ਦੀ ਬੰਦਗੀ ਗਲਾਂ ਹੋਰ ਸੈਤਾਨ ।
ਸੋਫੀ ਖਾਸੇ ਮਜਲਸੀ ਦਰਗਹ ਪੈਧੇ ਜਾਨ ॥ ੯੩ ॥

---

1. ਇਹ ਤੁਕ ਇਸ ਖਰੜੇ ਵਿਚ ਨਹੀਂ ਸੀ, ਜੋ ਸਿ. ਰ. ਲ. 2, 3, 8, 9, 10 ਤੇ ਸ. ਸ. ਅ. ਵਿਚੋਂ ਲਈ ਹੈ । ਕ੍ਰਮਵਾਰ ਪੱਤਰਾ (71/ੳ), (162/ਅ), (107/ਅ), (128/ੳ), (54/ੳ), (383/ੳ)
2. ਸਿ. ਰ. ਲ. 2 ਤੇ ਸ. ਸ. ਅ. ਵਿਚ ਏਥੇ ਪਾਠ 'ਮਤੀਆ' ਹੈ, ਕ੍ਰਮਵਾਰ ਪੱਤਰਾ (77/ਅ), (383/ੳ)
3. ਅਗਲੀਆਂ ਦੋ ਤੁਕਾਂ ਭਾ. ਵਿ. 1, ਸਿ. ਰ. ਲ. 2, 3, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (40/ੳ), (78/ੳ), (162/ਅ), (383/ੳ)
4. ਭਾ. ਵਿ. 1 ਵਿਚ ਏਥੇ ਪਾਠਾਂਤ੍ਰ ਅੰਨ ਬਿਕਾਰੀ ਅਮਲਿ ਨੋ ਦਰਗਹਿ ਲਹਨਿ ਨ ਢੋਇ । ਪੱਤਰਾ (41/ਅ)

ਸੁਆਲ ਕਾਜੀ ਰੁਕਨਦੀ ਨੂਰਾ ॥

ਰੁਕਨਦੁ ਆਖੇ ਨਾਨਕ ਸਚੁ ਸੁਣਾਵਹੁ ਬਾਤ ।
ਕਿਥੋ ਆਵਨ ਆਦਮੀ ਕਾਨ ਹੋਵਨ ਨਬਾਤ ।
ਫਿਰ ਮਰ ਮਿਲਦੇ ਖਾਕ ਨਾਲ ਰੂਹ ਕਿਥੇ ਜਾਇ ਸਮਾਇ ।
ਗੈਬੀ ਖਬਰ ਖੁਦਾਇ ਦੀ ਡੇਵਨ ਫਕਰ ਸੁਨਾਇ ।
ਕਰਿ ਤਦਬੀਰਾ ਲਿਖਿਆ ਬੇਦ ਕਤੇਬ ਬਣਾਇ ।
ਗੈਬੀ ਖਬਰ ਖੁਦਾਇ ਦੀ ਕੋਈ ਨ ਮੁਖਹੁ ਅਲਾਇ ।
ਘਤਿ ਜੰਜੀਰੀ ਮਾਰਦੇ ਕਾਜੀ ਤੇ ਉਲਮਾਇ ।
ਜੋ ਕੋ ਸਚੁ ਅਲਾਇਦਾ ਤਿਸੁ ਆਤਸ ਦੇਨ ਜੀਲਾਇ ।
ਹਿੰਦੂ ਮੁਸਲਮਾਨ ਦੁਇ ਸਚੁ ਨ ਕਹਨਿ ਸੁਣਾਇ ।
ਦੋਵੇ ਦੋਜਕ [1]ਪਉਸਨੀ ਲਹਸਨਿ ਬਹੁਤ ਸਜਾਇ ।
ਦੋਜਕੁ ਭਿਸਤਿ ਕਿਤਾਬ ਵਿਚ ਪੜ ਕਰ ਖਲਕ ਸੁਣਾਇ ।
ਮੋਏ ਫੇਰ ਨ ਆਇਆ ਜੋ ਖਬਰਾਂ ਡੇਵੇ ਆਇ ॥ ੨੪ ॥
ਪੀਰ ਪੈਕੰਬਰ ਅਉਲੀਏ ਤਿਨ ਸਿਰ ਕੀ ਹਾਲ ਵਿਹਾਇ ।
ਦਬੇ ਪਏ ਜਮੀਨ ਵਿਚ ਕਈ ਲਖਾ ਜੁਗ ਬੀਤਾਇ ।
ਫੇਰਿ ਨ ਸੂਰਤ ਤਿਨਾ ਦੀ ਡਿਠੀ ਕਿਸੇ ਨ ਮੂਲ ।
ਈਸਾ ਮੂਸਾ ਇਬ੍ਰਾਹੀਮ ਹੋਰ ਕੇਤੇ ਨਬੀ ਰਸੂਲ ।
[2]ਫੇਰਿ ਨ ਡਿਠੀਆ ਸੂਰਤਾਂ ਰਹੇ ਤਿਨਾ ਦੇ ਨਾਉ ।
ਰਹੇ ਨ ਉਮਰੇ ਪਾਤਸਾਹਿ ਜਿਨਾ ਵਸਾਏ ਗਾਂਉ ।
ਖਾਕੂ ਸੇਤੀ ਮਿਲ ਗਏ ਕਈ [3]ਵਜੀਰ ਪਾਤਿਸਾਹਿ ।
ਰਜਤ ਅੰਤੁ ਨ ਪਾਈਐ ਅਗਮ ਬਿਅੰਤ ਅਥਾਹੁ ।
[4]ਇਕ ਪਾਤਸਾਹਾਂ ਸਿਰਿ ਪਾਤਸਾਹਿ ਦੇ ਇਕ ਵਜੀਰ ਸਿਰ ਹੋਇ ।

---

1. ਸਿ. ਰ. ਲ. 2 ਵਿਚ ਏਥੇ ਸ਼ਬਦ 'ਜਲਨਿ' ਸ. ਸ. ਅ. ਵਿਚ "ਜਾਸਿਨੀ" ਹੈ, ਕ੍ਰਮਵਾਰ ਪੱਤਰਾ (79/ੳ), (384/ਅ)
2. ਸਿ. ਰ. ਲ. 2 ਵਿਚ ਲਿਖਾਰੀ ਕੋਲੋਂ ਉਕਾਈ ਕਾਰਨ ਇਹ ਤੁਕ ਰਹਿ ਗਈ ਹੈ । ਪੱਤਰਾ (79/ਅ)
3. ਸਿ. ਰ. ਲ. ਵਿਚ ਪਾਠਾਂਤ੍ਰ "ਰਾਜੇ ਵਜੀਰ ਪਾਤਸਾਹ" ਹੈ । ਪੱਤਰਾ (79/ਅ)
4. (ੳ) ਏਥੇ ਖਰੜੇ ਵਿਚ ਪਾਠ ਅਸ਼ੁਧ ਹੋਣ ਕਾਰਨ ਉਪ੍ਰੋਕਤ ਪਾਠ ਸਿ. ਰ. ਲ. 9 ਵਿਚੋਂ ਲਿਆ ਹੈ । ਪੱਤਰਾ (128/ਅ)
(ਅ) ਸਿ. ਰ. ਲ. 3, 10 ਤੇ ਸ. ਸ. ਅ. ਵਿਚ ਪਾਠਾਂਤ੍ਰ—"ਇਕ ਪਾਉ ਸਿਰਿ ਪਾਤਸਾਹ ਦੇ ਇਕ...। ਕ੍ਰਮਵਾਰ ਪੱਤਰਾ (163/ੳ), (55/ਅ), (384/ਅ) ਲਿਥੋ ਵਿਚ ਪਾਠਾਂਤ੍ਰ 'ਇਕ ਪਾਸ ਰਹਿ ਪਾਤਿਸਾਹ ਦੇ ਇਕ ਵਜੀਰ ਸਿਰ ਪੋਇ ।' ਪੱਤਰਾ (158) । ਸਿ. ਰ. ਲ. 2, 8 ਵਿਚ ਏਥੇ ਪਾਠ ਬਿਲਕੁਲ ਅਸ਼ੁਧ ਹੈ । ਕੋਈ ਸ਼ਬਦ ਜੋੜ ਦਾ ਪਤਾ ਨਹੀਂ ਲਗਦਾ । ਕ੍ਰਮਵਾਰ ਪੱਤਰਾ (79/ਅ), (108/ਅ) ਇਹ ਸਾਰੇ ਹੀ ਪਾਠ ਸਾਰਥਕ ਨਹੀਂ, ਇਸ ਲਈ ਉਪ੍ਰੋਕਤ ਪਾਠ ਦੀ ਵਧੇਰੇ ਸਪੱਸ਼ਟ ਹੈ ।

[1]ਇਤਨੀਆਂ ਹੋਈਆਂ ਉਮਤੀ ਪੈਕੰਬਰ ਅੰਤੁ ਨ ਕੋਇ ।
ਖਤਰਾ ਮਨਹੁ ਨ ਉਤਰੇ ਬਿਨਾ ਫਕੀਰ ਅਲਾਹਿ ।
ਖਬਰ ਸੁਣਾਇ ਅਜਗੈਬ ਦੀ ਸੰਸਾ ਮਨਹੁ ਚੁਕਾਇ ॥੯੫॥

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਰੁਕਨਦੀ ਸਚੁ ਸੁਣਾਵਊ ਬਾਤ ।
[2]ਅਰਬਾ ਨਾਸਰੋ ਆਦਮੀ ਕਾਨ ਹੈਵਾਨ ਨਬਾਤ ।
ਮਰ ਮਰ ਮਿਲਦੇ ਖਾਕ ਨਾਲ ਫਿਰ ਹੋਇ ਜਮਦੇ ਆਹਿ ।
ਰੰਗਾ ਗੁਨੀ ਬੂਟੀਆ ਸੁਰਖੀ ਸਬਜ ਸਿਆਹਿ ।
ਨੀਲੀਆ ਪੀਲੀਆ ਚਿਟੀਆ ਹੋਰ ਗੁਲਾਬੀ ਵੰਨ ।
ਭਾਰ ਅਠਾਰਹਿ ਬਨਾਸਪਤਿ ਬਹੁ ਮੇਵੇ ਬਹ ਅੰਨ ।
ਕਾਨ ਹੈਵਾਨਾ ਆਦਮੀ ਪਾਇ ਪਰੰਦੇ ਲਖ ।
ਹੋਵਨ ਨੁਤਫੇ ਬੂਟੀਆ ਮਰ ਫਿਰ ਜੰਮਨਿ ਵਤ ।
ਆਵਾਗਉਨ ਨ ਮਿਟਈ ਜਿਉ ਵਹਦੇ ਦਰੀਆਉ ।
ਇਤਨੀ ਖਬਰ ਅਜਗੈਬ ਦੀ ਦੇਨ ਫਕੀਰ ਸੁਣਾਇ ।
ਇਹ ਬੁਨਿਆਦ ਖਲਕ ਦੀ ਬਹੁਤ ਵਧਾਇ ਨ ਵੈਰ ।
ਦਾਣਾ ਪਾਣੀ ਖਾਇਕੇ ਰਖਨ ਡਿੰਗੇ ਪੈਰੁ ।
ਖਾਕੂ ਦੇ ਸਭ ਪੁਤਲੇ ਖਸਮੈ ਦੇ ਹਥੀਂ ਕਾਲਿ ।
ਮਰਣਾ ਚਿਤ ਨ ਆਵਈ ਚਸਾ ਮਰੇ ਕੇ ਪਲਿ ।
ਜੀਆਂ ਖਾਵਨਿ ਜੀਅ ਕਉ ਜੀਅ ਜੀਆਂ ਅਹਾਰਿ ।
ਆਪੋ ਆਪਣੇ ਖੇਲ ਕਰਿ ਇਹ ਤਾਕੇ ਬਿਉਹਾਰ ।
ਸੁਣੀਐ ਕਾਜੀ ਰੁਕਨਦੀ ਨਾਨਕ ਕਹੇ ਫਕੀਰ ।
ਇਕੋ ਰਾਹ ਮੁਰੀਦ ਦਾ ਇਕੋ ਸਿਰ ਪਰਿ ਪੀਰ ॥੯੬॥
ਇਕ ਪੈਕੰਬਰ ਦੁਨੀ ਵਿਚਿ ਫਿਰਕਾ ਭੀ ਇਕੁ ਹੋਇ ।
ਏਥੇ ਦੀਨ ਅਗਣਤਿ ਹੈਨਿ ਪਾਰ ਲੰਘਾਏ ਕੋਇ ।
ਰਾਜ ਜਿਨਾ ਦਾ ਦੁਨੀ ਵਿਚ ਸਿਕਾ ਤਿਨਾ ਦਾ ਹੋਇ ।
ਜਰਬਾਂ ਲਗਨ ਅਨੇਕ ਬਿਧ ਹੁਕਮ ਨ ਮਾਨੇ ਕੋਇ ।
ਇਕੋ ਰਾਜੁ ਦਰਗਾਹ ਇਕ ਇਕੋ ਛਤ੍ਰੁ ਅਟਲੁ ।
ਇਕਾ ਜਰਬ ਜਹਾਨ ਵਿਚ ਨਾਨਕ ਰਾਜੁ ਅਚਲੁ ॥੯੭॥

---

1. ਸਿ. ਰ. ਲ. 2 ਵਿਚ ਏਥੇ ਅਸ਼ੁਧ ਪਾਠ ਹੈ—"ਇਤਨਿਆ ਹਈ ਸੁਣਾਇ" ਇਸ ਤੋਂ ਅਗਲੀਆਂ 14 ਤੁਕਾਂ ਵੀ ਗੁੰਮ ਹਨ । ਪੱਤਰਾ (79/ਅ)
2. ਇਹ ਤੁਕ ਸ. ਸ. ਅ. ਵਿਚ ਨਹੀਂ ਹੈ । ਪੱਤਰਾ (385/ੳ)
3. ਸਿ. ਰ. ਲ. 2 ਵਿਚ ਏਥੇ ਸ਼ਬਦ 'ਕਲਮ' ਹੈ, ਪੱਤਰਾ (80/ੳ)

ਮਸਰਕ ਅਤੇ ਮਗਰਬਹੁ ਅਉਰ ਜਨੂਬਿ ਸਮਾਲਿ ।
ਦਰਸਨੁ ਦੇਖਣ ਅਉਰੀ ਉਮਤ ਅੰਤ ਨ ਭਾਲਿ ।
ਸਤਰ ਜੁਸੇ ਦੁਨੀ ਵਿਚ ਰਖੇ ਬਨਾਈ ਫੇਰ ।
ਮਜਬ ਨ ਜਾਣੇ ਭੇਸਨੀ ਰਖਸਨਿ ਉਮਰ ਘੇਰ ।
ਨਾਨਕ ਦਰਸਨੁ ਕਲੀ ਵਿਚ ਹੋਰੁ ਨ ਦਰਸੁਨ ਭਾਲਿ ।
ਜਗ ਜੁਗ ਦਰਸਨੁ ਨਉਤਨਾ ਨਾਨਕ ਸਾਹ ਕਤਾਲਿ ।
ਚਾਦਰ ਪਾਈ ਦਰਗਾਹਿ ਤੇ ਨਾਨਕ ਸਾਹ ਫਕੀਰ ।
ਤਲੈ ਬਹੇ ਘਰਾਣੇ ਕਿਸੇ ਦਾ ਸੋ ਕਦੇ ਨਾ ਹੋਇ ਜਹੀਰ ।
ਜੋ ਕੋ ਆਵੇ ਚਲ ਕੇ ਬਹੇ ਜੋ ਚਾਦਰ ਹੇਠਿ ।
ਕਲੀਕਾਲ ਬਿਤਾਲ ਦੀ ਤਿਸੇ ਨ ਲਾਗੇ ਫੇਟਿ ।
ਘਿਉ ਮੈਦਾ ਖੰਡ ਸਕਰ ਮਾਖਿਓ ਮਾਝਾ ਦੁਧ ।
ਖੀਰਿ ਖੰਡ ਮਿਠਿਆਈਆ ਰਬ ਸਭੁ ਕਿਛੁ ਦਿਤਾ ਮੁਲਿ ।
ਦਰਸਨ ਭੋਗ ਬਿਲਾਸ ਬਹੁ ਗੁਨਿਾ ਗੁੰਨ ਪ੍ਰਸਾਦਿ ।
ਜੋ ਸਰਨਿ ਪਏ ਗੁਰਦੇਵ ਦੀ ਸੋ ਭੋਗਨ ਆਦਿ ਜੁਗਾਦਿ ।
ਝਗੜ ਚੁਕਾਵਣ ਕਾਰਣੇ ਆਏ ਦੁਨੀ ਫਕੀਰ ।
[1]ਹਿੰਦੂ ਮੁਸਲਮਾਨ ਦੁਇ ਡਿਠੇ ਖਰੇ ਜਹੀਰ ।
ਹਿੰਦੂ ਜਾਤ ਅਨੂਹਿਆ ਤੁਰਕ ਸਿ ਕਾਲੇ ਨਾਗ ।
ਹਿੰਦੂ ਦਗੇ ਕਮਾਵਦੇ ਤੁਰਕਾ ਜੋਰ ਜਰਾਬਿ ।
ਹਿੰਦੂ ਨਾ ਭਾਵੇ ਹਿੰਦੂਆ ਜੇ ਕੋ ਵਡਾ ਕਹਾਇ ।
ਤੁਰਕ ਸਲਾਹੇ ਤੁਰਕ ਨੋ ਕਰ ਵਡਾ ਦੀਨੁ ਸਲਾਹਿ ।
ਹਿੰਦੂ ਨ ਚਾਹਨ ਹਿੰਦੂਆਂ ਤੁਰਕਾਂ ਰਦੁ ਕਰੇਨਿ ।
ਦੋਵੇਂ ਅਖੀਂ ਮੀਟ ਕੇ ਸਗਲੇ ਧਰਮ ਰਦੇਨਿ ।
ਤੁਰਕ ਰਦੇ ਰਾਹੁ ਹਿਦੂਆ ਆਵਣਾ ਦੀਨ ਸਲਾਹਿ ।
ਹੋਵੈ ਕਾਵਾ ਦੋਜਕੀ ਦੋਜਕ ਲਏ ਸਜਾਏ ।
ਹਿੰਦੂ ਮੁਸਲਮਾਨ ਦੁਇ ਕਰਿ ਮਨਸੁਖ ਉਨਾਦਿ ।
[2]ਅੰਧੇ ਕਾਣੇ ਦੋਜਕੀ ਦੋਜਕ ਪਵਨਿ ਜਾਇ ।
ਦਾਵਿਆਂ ਦਾ ਛਡ ਸੰਗ ਤੂੰ ਅੰਧਿਆਂ ਨਾਲ ਨਾ ਚਲਿ ।
ਦੁਹੀ ਚਸਮੀ ਵੇਖ ਤੂੰ ਤਾ ਸਚੁ ਲਹੇ ਮਹਲੁ ।
ਨਾਨਕ ਕਲ ਵਿਚ ਨਿਰਮਲੀ ਗੁਰਸਿਖੀ ਪ੍ਰਵਾਨ ।

---

1. ਏਥੇ ਇਹ ਤੁਕ ਨਹੀਂ ਸੀ, ਜੋ ਸਿ. ਰ. ਲ. 2, 3, 10 ਤੇ ਸ. ਸ. ਅ. ਵਿਚੋਂ ਲਈ ਹੈ । ਕ੍ਰਮਵਾਰ ਪੱਤਰਾ (81/ਅ), (164/ੳ), (109/ਅ), (129/ਅ), (386/ਅ)
2. ਸ. ਸ. ਅ. ਵਿਚ ਇਸ ਤੋਂ ਅੱਗੇ 26 ਲਾਈਨਾਂ ਨਹੀਂ ਹਨ । ਪੱਤਰਾ (367/ੳ)

ਅਗਣਤ ਲੰਘਾਏ ਉਮਤੀ ਸਤਨਾਮੁ ਪ੍ਰਧਾਨ ।
ਸਚਹੁ ਉਰੇ ਸਭ ਖੜੀ ਦਰਗਹ ਲਹਨਿ ਨਾ ਢੋਇ ।
ਰੋਟੀ ਕਪੜੇ ਕਾਰਨੇ ਕੂੜ ਕਮਾਵਨਿ ਲੋਇ ।[1]
ਖਾਵਣ ਪਹਿਰਨੁ ਕਬ ਦਾ ਕਰਮੀ ਪਲੇ ਪਾਇ ।[2]
ਆਸ ਬਿਗਾਨੀ ਕਾਰਨੇ ਸੋ ਦਰਗਹਿ ਲਹਨਿ ਨ ਜਾਇ ।
ਫਿਟ ਤਿਨਾ ਦਾ ਜੀਵਿਆ ਜੋ ਪਰਕੀ ਆਸ ਕਰੇਨਿ ।
ਰੋਟੀ ਕਪੜੇ ਕਾਰਨੇ ਮੁਖਹੁ ਕੂੜ ਬੋਲੇਨਿ ।
ਸੁਣਹੋ ਕਾਜੀ ਰੁਕਨਦੀ ਮੇਰਾ ਇਹ ਜਵਾਬੁ ।
ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਿਤਾਬੁ ॥੮੮॥
ਏਥੇ ਦੇਖਿ ਸਿਵਾਣ ਲੈ ਅਗੇ ਜਾਇ ਪਛਾਣਿ ।
ਵਿਚਿ ਵਿਚਿ ਫਕੜੀ ਖਲਕ ਦੀ ਹਿੰਦੂ ਮੁਸਲਮਾਨ ।
ਨਿਕਲੀ ਜਰ ਸਿਰਕਾਰਿ[3] ਤੇ ਆਈ ਸੁਨਿਆਰਾ ਹਥ ।
ਕਿਸੇ ਬਣਾਏ ਛਲੜੇ ਕਿਸੇ ਬਣਾਇ ਨਥਿ ।
ਕਿਸੇ ਤਲਉਤੇ ਵਾਲੀਆ ਕੰਙਣਿ ਘੜੇ ਸਵਾਰਿ ।
ਸੋਨਾ ਇਕਸੇ ਜਾਤ ਦਾ ਜੇਵਰ[4] ਬਹੁ ਪ੍ਰਕਾਰਿ ।
ਮਾਨਸ ਇਕਸੇ ਜਾਤ ਦੇ ਦੀਨ ਭਿੰਨ ਭਿੰਨ ਹੋਇ ।
ਕੋਈ ਕਰਾਏ ਮੁੰਨਤੀ ਜਾਂਦਿ ਰਖਾਏ ਕੋਇ ।
ਦੁਹਾਂ ਬਧੇ ਮੋਰਚੇ ਰੈਬਾਰਾ ਸੈਤਾਨ ।
ਦਾਵਾ ਰਾਮ ਰਸੂਲ ਕਰ ਲੜ ਮਰਦੇ ਬੇਈਮਾਨ ।
ਦਾਵਾ ਛਡਹੁ ਮੋਮਨੋ ਬਾਦ ਮਿਟਾਵਹੁ ਕੂੜੁ ।
ਹਿੰਦੂ ਮੁਸਲਮਾਨ ਜੋ ਕਰਿ ਦੇਵੇ ਮਨਮੁਖ ।
ਪਕੜਹੁ ਰਾਹੁ ਖੁਦਾਇਦਾ ਦਰਗਹਿ ਪਵਹੁ ਕਬੂਲਿ ।
ਲਿਖਿਆ ਵਿਚ ਕਿਤਾਬ ਦੇ ਝਗੜਾ ਰਬ ਰਸੂਲਿ ।
ਵਿਚ ਵਿਚ ਗਲਾਂ ਕੂੜੀਆਂ ਸੋਧਹੁ ਬੇਦ ਕਤੇਬ ।
ਪੜਦੇ ਪਾਇ ਭਰਮ ਦੇ ਬਹੁ ਬਿਧ ਕੀਨੇ ਭੇਦ ॥੮੯॥
ਬਾਰਹ ਬੁਰਜ ਅਸਮਾਨ ਵਿਚ ਨਾਲਿ ਸਿਤਾਰੇ ਸਤਿ ।
ਪੰਧ੍ਹਾ ਥਿਤ ਮਹੂਰਤਾਂ ਸਤਾਈ ਨਿਛਤ੍ਰ ।

---

1. ਸਿ. ਰ. ਲ. 2 ਵਿਚ ਏਥੇ ਸ਼ਬਦ ਜੋੜ ਬਹੁਤ ਅਸ਼ੁਧ ਹੈ । ਪੱਤਰਾ (82/ਅ)
2. ਏਥੇ ਪਾਠ ਸਿ. ਰ. ਲ. 8, 9 ਅਨੁਸਾਰ ਕਰ ਦਿੱਤਾ ਹੈ, ਜੋ ਵਧੇਰੇ ਸ਼ੁਧ ਲਗਦਾ ਹੈ । ਕ੍ਰਮਵਾਰ ਪੱਤਰਾ (109/ਅ), (130/ੳ)
3. ਏਥੇ ਸਿ. ਰ. ਲ. 2, 3 ਵਿਚ ਸ਼ਬਦ 'ਦਰਗਾਹ' ਹੈ । ਪੱਤਰਾ (83/ੳ), (164/ਅ)
4. ਏਥੇ ਮੂਲ ਖਰੜੇ ਵਿਚ ਸ਼ਬਦ 'ਜੇਵੜ' ਸੀ, ਜੋ ਅਸ਼ੁਧ ਹੈ । ਇਸ ਲਈ ਉਪ੍ਰੋਕਤ ਪਾਠ ਸਿ. ਰ. ਲ. 3, 8, 9 ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (164/ਅ), (110/ੳ), (130/ੳ)

ਭਦ੍ਰਾ ਪੰਚਕ ਜ ਗਨੀ ਚਸੇ ਬਲ ਬੀਚਾਰ ।
ਏਹੀ ਰਬਾਣੀ ਲੋਹੁ ਹੈ ਲਿਖਿਆ ਖੁਦ ਕਰਤਾਰ ।
ਜਿਉਂ ਸੂਰਜ ਬਾਹਰ ਬੁਰਜ ਵਿਚ ਤਿਉ ਇਕੋ ਇਕ ਖੁਦਾਇ ।
ਦੂਸਰ ਹੋਆ ਨਾ ਹੋਇਗਾ ਮਨ ਵਿਚ ਦੇਖੁ ਲਗਾਇ ।
ਚੰਗਾ ਮੰਦਾ ਲੇਖੁ ਸਭ ਨਉ ਗ੍ਰਹਿ ਵਿਚਿ ਦੇ ਹੋਇ ।
ਨਉ ਗ੍ਰਹਿ ਬਾਰਹ ਬੁਰਜ ਵਿਚ ਇਕੋ ਸਚਾ ਸੋਇ ।
ਗਲਾਂ ਹੋਰ ਸੈਤਾਨ ਦੀਆਂ ਵਰਤਨਿ ਕਉ ਸੰਸਾਰ ।
ਬਾਦ ਬਿਬਾਦੀ ਝਗੜੇ ਜੰਮਣਿ ਦੇ ਸੰਘਾਰਿ ।
ਸਿਰ ਸਿਰ ਲੇਖ ਅਲੇਖੁ ਦਾ ਉਤਮ ਮਧਿਮ ਜਾਨਿ ।
ਕਰਮੀ ਆਪੋ ਆਪਣੀ ਮਸਤਕ ਭਏ ਨੀਸਾਨਿ ।
ਫਿਰਨਾਂ ਚਕ੍ਰ ਸਿਰ ਉਪਰੇ ਰੈਨ ਦਿਵਸ ਕੇ ਮਾਹਿ ।
[2]ਕਾਰਜ ਸਭ ਸੰਸਾਰ ਦੇ ਹੁਕਮੇ ਵਿਚਿਹੁ ਵਾਹਿ ।
ਕਲਾ ਰਖੀ ਅਸਮਾਨ ਵਿਚਿ ਚਾਰੇ ਤਰ ਪਤਾਲਿ ।
ਜਿਉਂ ਜਿਉਂ ਕਲਾ ਫਿਰਾਈਐ ਤਿਉ ਤਿਉ ਫਿਰੇ ਸੰਸਾਰਿ ।
ਉਲਟਾ ਖੇਲ ਖਲਕ ਦਾ ਸਿਰ ਤਲੇ ਉਪਰ ਪਾਇ ।[3]
ਸਿਰ ਤਲਵਾਹਾ ਜੰਮਦੇ ਨਿਹਚਲੁ ਕਿਉ ਕਰਿ ਜਾਹਿ ।
ਸਿਰ ਤਲਵਾਹਾ ਸਿਕਮ ਵਿਚ ਬਾਹਰਿ ਭੀ ਤਲਿ ਹੋਇ ।[4]
ਉਮਰ ਹਯਾਤੀ ਪਾਇਨੀ ਨਾਨਕ ਸਚੁ ਬਗੋਇ ॥੯੦॥
ਮਥਾ ਧਰਿਕੇ ਜਿਮੀ ਪਰਿ ਖਾਤਰਿ ਰਖੁ ਹਜੂਰਿ ।
ਮਿਲਿਆ ਰਹੇ ਖੁਦਾਇ ਨਾਲ ਹੋਇ ਨ ਕਬਹੂ ਦੂਰਿ ॥੯੧॥

ਸੁਆਲ ਕਾਜ਼ੀ ਰੁਕਨਦੀਨ ਸੂਰਾ ॥

ਰੁਕਨਲ ਆਖੇ ਨਾਨਕਾ ਦਰਗਹ ਦੀ ਖਬਰ ਸੁਣਾਇ ।
ਕੇਹਾ ਰੰਗੁ ਮਹਲ ਦਾ ਜਿਥੈ ਰਹੇ ਖੁਦਾਇ ।
ਕੇਹੇ ਬੁਰਜ ਮਹਲ ਦੇ ਛਜੇ ਤੇ ਚਉਕਾਠਿ ।
ਕੇਹੀਆ ਡਿਠੀਓ ਬੈਠਕਾ ਕਿਸੁ ਨਾਲ ਕੀਤੇ ਰਾਸਿ ।
ਕੇਹਾ ਗਾਰਾ ਚੂਨੜਾ ਕਉਣ ਬਨਾਵਣਹਾਰੁ ।

---

1. ਸਿ. ਰ. ਲ. 9 ਵਿਚ ਏਥੇ ਸ਼ਬਦ 'ਚੰਦ੍ਰ' ਅਤੇ ਸ. ਸ. ਅ. ਵਿਚ ਏਥੇ ਪਾਠ "ਫਿਰੇ ਚਕ੍ਰ ਅਸਮਾਨਿ ਦੇ..." ਹੈ । ਕ੍ਰਮਵਾਰ ਪੱਤਰਾ (130/ਅ), (387/ਅ)
2. (ੳ) ਇਹ ਤੁਕ ਸ. ਸ. ਅ. ਵਿਚ ਨਹੀਂ ਹੈ । ਪੱਤਰਾ (387/ਅ)
   (ਅ) ਸਿ. ਰ. ਲ. 2 ਵਿਚ ਇਸ ਤੁਕ ਦਾ ਪਹਿਲਾ ਸ਼ਬਦ 'ਕਾਰਨੁ' ਹੈ, ਜੋ ਅਪ੍ਰਸੰਗਕ ਹੈ । ਪੱਤਰਾ (165/ੳ)
3. ਇਸ ਤੁਕ ਦੇ ਹੋਰ ਵੀ ਬਹੁਤ ਸਾਰੇ ਵੱਖ ਵੱਖ ਪਾਠ ਮਿਲਦੇ ਹਨ । ਬਹੁਤੇ ਅਸ਼ੁਧ ਹਨ ।
4. ਏਥੇ ਮੂਲ ਖਰੜੇ ਵਿਚ ਸ਼ਬਦ "ਭੀਤਰ" ਸੀ ਬਾਕੀ ਲਿਖਤਾਂ ਵਿਚੋਂ ਉਪ੍ਰੋਕਤ ਪਾਠ ਲਿਆ ਹੈ ।

ਸੂਰਤ ਕਉਣ ਮਹਲ ਦੀ ਕਿਉ ਕਰ ਹੋਇ ਦੀਦਾਰੁ ।
ਦਰ ਤੇ ਲਿਖਿਆ ਕੇ ਕੁਝ ਏ ਭੀ ਦੇਇ ਬਤਾਇ ।
ਕੇਹੜਾ ਯਾਰ ਖੁਦਾਇ ਦਾ ਜਿਸ ਨੋ ਠਾਕ ਨ ਪਾਇ ।
ਪਹਚੇ ਕੇਹੜੀ ਬੰਦਗੀ ਕਰਕੇ ਕਉਣ ਨਿਮਾਜੁ ।
ਕਉਣ ਸਰੀਅਤ ਪਾਈਐ ਅਲਹ ਗਰੀਬ ਨਿਵਾਜੁ ।
ਕੇਹੜੀ ਸੂਰਤ ਪਾਈਐ ਜਾਂ ਹੋਇ ਦੀਦਾਰ ਖੁਦਾਇ ।
ਕਉਣ ਰਸੂਲ ਪਹੁਚਾਇਦਾ ਦਰਗਹਿ ਸਚੀ ਜਾਇ ।
ਸਭ ਨੀਸਾਨੀਆਂ ਦੇਹ ਖਾਂ ਤਾਂ ਤੂੰ ਅਵਲਿ ਫਕੀਰੁ ।
ਪੀਰਾਂ ਅੰਦਰ ਪੀਰ ਤੂੰ ਮੀਰਾ ਅੰਦਰ ਮੀਰੁ ॥੯੨॥

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਰੁਕਨਦੀ ਦਰਗਹ ਦੀ ਸੁਧ ਲੇਇ ।
ਰੰਗ ਅਜਾਇਬ ਮਹਲ ਦਾ ਹੀਰੇ ਲਾਲ ਜੜੇਇ ।
ਮੋਤੀ ਤੇ ਯਾਕੂਤੀਆ ਮਣੀ ਜਮੁਰਦਾ ਨਾਲਿ ।[1]
ਲਖ ਅਫਤਾਬ ਮਹਤਾਬ ਲਖ ਰੋਸਨ ਬਲਨ ਮਸਾਲ ।
ਰੰਗੁ ਮਹਲ ਹੈ ਕੁਦਰਤੀ ਜਿਸ ਵਿਚਿ ਤਖਤ ਸੁਭਾਹਨ ।
ਬੈਠਾ ਸਚਾ ਪਾਤਸਾਹ ਸੁਲਤਾਨਾ ਸੁਲਤਾਨੁ ।
ਬਾਰਹ ਬੁਰਜ ਮਹਲ ਦੇ ਨਉ ਦਰਵਾਜੇ ਨਾਲਿ ।
ਪੰਜ ਖਵਾਸ ਹੈ ਪਾਹਰੂ ਚਉਕੀ ਦੇਨ ਸੰਭਾਲਿ ।
ਬੁਰਜ ਸਵਾਰੇ ਜਰੀ ਦੇ ਮੀਨਾਕਾਰੀ ਰਾਸਿ ।
ਬਣੇ ਚਉਕਾਠਾ ਛਜੜੇ ਬਾਵਨ ਚੰਦਨ ਕਾਠਿ ।[2]
ਪੱਥਰ ਪਾਰਸੁ ਲਾਈਐ ਪਾਰਿਜਾਤਿ[3] ਸੰਗਿ ਬਾਗਿ ।
ਕਾਮਧੇਨ ਲਖ ਲਛਮੀਆ ਹੋਇ ਗੋਲੀ ਕਰਨ ਅਰਦਾਸਿ ।
ਲੇਪਨ ਮੇਦਿ ਕਥੂਰੀਆ ਚੋਏ ਬਹੁ ਪ੍ਰਕਾਰੁ ।
ਰੰਗ ਅਜਾਇਬ ਬੈਠਕਾਂ ਗਾਰੇ ਮੁਸਕਿ ਅਧਾਰਿ ।
ਨਉ ਦਰਵਾਜੇ ਕੋਟਦੇ ਦਸਵਾ ਨੂਰ ਮਹਲੁ ।
ਹਉਦਿ ਹਯਾਤੀ ਪੁਰ ਭਰੇ ਤਿਸ ਵਿਚ ਕਉਲ ਅਚਲੁ ।
ਗਿਰਦ ਮਹਲ ਦੇ ਕੋਟ ਹੈ ਬਾਵਨ ਕਿੰਗਰੇ ਤਿਸ ।
ਕਿੰਗੁਰੇ ਕਿੰਗੁਰੇ ਤੋਪਚੀ ਵੜਨਿ ਨ ਦੇਵਨਿ ਕਿਸੁ ।

---

1. ਸਿ. ਰ. ਲ. 10 ਵਿਚ ਏਥੇ ਪਾਠਾਂਤ੍ਰ—"ਮਣੀਆ ਮੁੰਦ੍ਰਿ ਨਾਲਿ" ਹੈ, ਪੱਤਰਾ (60/ਅ)
2. ਸ. ਸ. ਅ. ਵਿਚ ਏਥੇ ਸ਼ਬਦ 'ਸਾਥਿ' ਹੈ, ਪੱਤਰਾ (385/ਅ)
3. ਏਥੇ ਮੂਲ ਲਿਖਤ ਵਿਚ ਪਾਠ 'ਪਾਰਸਜਤ' ਸੀ ਜੋ ਅਸ਼ੁਧ ਹੋਣ ਕਾਰਨ ਇਹ ਪਾਠ ਸਿ. ਰ. ਲ. 8, 9 ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (111/ਅ), (131/ਅ)

ਸਤਿ ਸਮੁੰਦ੍ਰ ਖਾਈਆ ਨਦੀਆ ਅੰਤੁ ਨ ਪਾਰਿ ।
ਕਈ ਰਖਵਾਲੇ ਸੂਰਮੇ ਪਿਆਦੇ ਤੇਹ ਸਵਾਰਿ ।
ਇਕ ਮਹਲ ਦੁਇ ਬਾਰੀਆ ਸਿਵ ਸਕਤੀ[1] ਸੁਲਤਾਨੁ ।
ਖਿੜਕੀ ਖੋਲ ਦੀਦਾਰ ਦੇ ਬਹੁਤ ਵਧਾਇਨ ਮਾਨੁ ।
ਗੈਬੀ ਵਜਨ ਨੌਬਤੀ ਸੰਖ ਨਗਾਰੇ ਭੇਰਿ ।
ਸਰਨਾਈ ਤੇ ਮੁਰਲੀਆ ਨਾਦਿ ਅਨਾਹਦਿ ਢੇਰਿ ।
ਬਾਗਾ ਬੁਰਗਾ ਸਿੰਙੀਆਂ ਸਾਰੰਗੀਆ ਰਬਾਬੁ ।
ਵਜਨ ਜਰਸਾਂ ਕੈਸੀਆਂ ਜੇਤੇ ਰਾਗਾ ਸਾਜੁ ॥੯੨॥
ਗਾਵਹਿ ਛਤੀ ਸੈ ਰਾਗਣੀ ਖਟਿ[2] ਅਲਾਪਹਿ ਰਾਗੁ ।
ਸੰਗ ਅਲਾਪਹਿ ਨਾਇਕਾ ਵਾਰੋ ਵਾਰੀ ਜਾਗੁ ।[3]
ਪਹਲੇ ਭੈਰੋ ਗਵਾਹੇ ਪੰਚ ਰਾਗਨੀ ਸੰਗਿ ।[4]
ਬਿਭਾਸ ਤੇ ਬਿਲਾਵਲੀ ਨਾਲ ਬੰਗਾਲ ਵਿਚਾਰ ।
ਧਨਾਸਰੀ ਅਲੇਖਮੀ ਪਾਂਚੋ ਨਾਰ ਬੀਚਾਰ ।
ਮਾਲ ਕਉਸ ਧੁਨਿ ਗਾਵਹੇ ਪੰਚ ਸੰਗ ਲੈ ਨਾਰ ।
[5]ਗੌਂਡ ਗਿਰੀ ਅਲਾਪਹੇ ਦੇਵ ਗੰਧਾਰੀ ਨਾਲ ।
ਸੋਰਠਿ ਆਸਾਵਰੀ ਕਹੇ ਧਨਾਸਰੀ ਭੀਮ ਪਲਾਸ ਭੋਪਾਲ[6] ॥੯੩॥
ਗੁਨ ਗਾਵੇ ਹਿੰਡੋਲ ਰਾਗ ਪਾਂਚ ਰਾਗਨੀ ਸਾਥਿ ।[7]
ਗਾਵਹਿ ਉਚੀ ਸੁਰ ਲੀਏ ਗਾਵਹੁ ਬਹੁ ਰੰਗ ਭਾਂਤ ।
ਤੇਲੰਗੀ ਦਵੇਕਰੀ ਕਹੁ ਬਾਸੰਤੀ ਸੰਦੂਰੁ ।
ਸਰਸ ਅਹੀਰੀ ਭਾਰਜਾ ਗਾਵਹੁ ਰਾਗ ਚੰਡੂਰੁ ॥੯੪॥

---

1. ਏਥੇ ਮੂਲ ਖਰੜੇ ਵਿਚ 'ਵਿਚ' ਸ਼ਬਦ ਵਾਧੂ ਸੀ, ਜੋ ਹਟਾ ਦਿੱਤਾ ਗਿਆ ਹੈ। ਸਿ. ਰ. ਲ. 9, ਪੱਤਰਾ (113/ੳ)
2. ਏਥੇ ਇਸ ਤੋਂ ਪਹਿਲਾਂ ਮੂਲ ਖਰੜੇ ਵਿਚ ਅਤੇ ਸਿ. ਰ. ਲ. 8 ਵਿਚ 'ਸੰਗ' ਸ਼ਬਦ ਵੀ ਮਿਲਦਾ ਹੈ। ਕ੍ਰਮਵਾਰ ਪੱਤਰਾ (113/ੳ), (112/ੳ)
3. ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਇਹ ਅਗਲੀਆਂ 28 ਲਾਈਨਾਂ ਨਹੀਂ ਹਨ। ਇਨ੍ਹਾਂ ਲਾਈਨਾਂ ਬਾਰੇ ਕਿੰਤੂ ਕੀਤਾ ਜਾ ਸਕਦਾ ਹੈ। ਇਹ ਮਗਰੋਂ ਵਾਧਾ ਕੀਤਾ ਲੱਗਦਾ ਹੈ। ਕ੍ਰਮਵਾਰ ਪੱਤਰਾ (88/ੳ), (169/ੳ), (120/ੳ), (62/ੳ)
4. ਇਨ੍ਹਾਂ ਦੋ ਤੁਕਾਂ ਦਾ ਸਿ. ਰ. ਲ. 8, 9 ਵਿਚ ਪਾਠਾਂਤ੍ਰ "ਭੈਰਵਿ ਤੇ ਬਿਲਾਵਲੀ ਨਾਲ ਨਾਲਿ ਬੰਗਾਲੀ ਚੰਗਿ, ਧਿਨਾਰੀ ਅਸਲੇਖਮਾਂ ਪਾਂਚੋ ਨਾਰਿ ਬੀਚਾਰਿ ।" ਕ੍ਰਮਵਾਰ ਪੱਤਰਾ (112/ੳ) (131/ਅ)
5. ਏਥੇ ਸਿ. ਰ. ਲ. 8, 9 ਵਿਚ ਸ਼ਬਦ 'ਗੌਂਡਕਰੀ' ਹੈ। ਪੱਤਰਾ (112/ੳ) (131/ਅ)
6. ਏਥੇ ਸਿ. ਰ. ਲ. 8, 9 ਵਿਚ ਪਾਠਾਂਤ੍ਰ—"ਸੋਰਠਾ ਅਧਿਆਣੀ (ਅਧਿਆਈ) ਕਹੈ ਧੰਨਾਸਰੀ ਸੰਗਿ ਭਾਲਿ ।" ਪੱਤਰਾ (ਉਹੀ)
7. ਇਹ ਤੁਕ ਸਿ. ਰ. ਲ. 8, 9 ਵਿਚ ਨਹੀਂ ਹੈ। ਪੱਤਰਾ (ਉਹੀ)

ਗਾਵੈ ਦੀਪਕੁ ਰਾਗ ਫੁਨ ਪਾਂਚ ਰਾਗਨੀ ਸਾਥ ।
ਕਾਛੇਲੀ ਪਟ ਮੰਜਰੀ ਟੋਡੀ ਗਾਵੈ ਅਲਾਪਿ ।
ਕਾਮੋਦੀ ਅਰ ਗੂਜਰੀ ਸੰਗਿ ਦੀਪਕ ਕੇ ਲਾਇ ।
ਗਾਵਹਿ ਉਚੀ ਸੁਰ ਲੀਏ ਬੈਠਾ ਸੁਣੈ ਖੁਦਾਇ ॥੯੫॥
ਪੰਚਮ ਗਾਵੈ ਸਿਰੀ ਰਾਗੁ ਪੰਚ ਰਾਗਨੀ ਕੋਲੁ ।
ਬੈਰਾੜੀ ਕਰਨਾਟਕੀ ਗਉੜੀ ਆਸਾ ਬੋਲੁ ।
ਪੰਚਮ ਗਾਵੈ ਸਿੰਧਵੀ ਸਿਰੀ ਰਾਗ ਕੀ ਨਾਰਿ ।
ਵਾਰੀ ਆਪੋ ਆਪਣੀ ਗਾਵਹੁ ਰਾਗ ਉਚਾਰਿ ॥੯੬॥
ਮੇਘ ਰਾਗ ਖਸਟਮੁ ਕਹੇ ਨਾਲਿ ਰਾਗਨੀ ਪੰਚ ।
[1]ਸੋਰਠ ਗਉੜ ਮਲ੍ਹਾਰ ਧੁਨ ਬਿਹਾਗੜਾ ਵਡਹੰਸੁ ।
ਊਚੀ ਸੁਰ ਸਾਰੰਗ[2] ਕਰੇ ਗਾਵਹਿ ਰਾਗ ਉਚਾਰਿ ।
ਮੇਘ ਰਾਗੁ ਸੰਗਿ ਪੰਚਿ ਹੈ ਪਾਵਹਿ ਗੁਣੀ ਬੀਚਾਰਿ ।
ਤੀਸ ਰਾਗਨੀ ਗਾਵਹੇ ਗਾਵਹਿ ਖਟ ਹੀ ਰਾਗੁ ।
ਜੋ ਜਾਗੇ ਸੋਈ ਸੁਣੇ ਜਾਂ ਜਾਗਨ ਤਿਸਦੇ ਭਾਗੁ ।
ਰਾਗਾ ਵਿਚ ਕਈ ਰਾਗ ਹੈਂ ਕਾਢਹਿ ਸੁਘੜ ਬਣਾਇ ।
ਤੀਸ ਰਾਗਨੀ ਰਾਗ ਖਟ ਸਦਾ ਸੁਬਦਾ ਗਾਇ ।
ਗਾਵਹਿ ਤਾਲ ਮਿਲਾਇਕੇ ਸਮੇਂ ਸਮੇਂ ਕਰ ਰਾਗ ॥੯੭॥
ਸਾਜਿ ਬਾਜਿ ਸਭਿ ਸੰਗਿ ਵਜਹਿ ਹੋਵਹਿ ਅਨਹਦਿ ਨਾਦ ।
ਉਪਰ ਖਾਸੇ ਮਹਲ ਦੇ ਦੇਵੈ ਬਾਂਗ ਖੁਦਾਇ ।
ਸੁਤੇ ਬਾਂਗ ਨ ਸੁਣ ਸਕਨ ਰਹਿਆ ਖੁਦਾਇ ਜਗਾਇ ।
ਸੁਤੇ ਪਈ ਨਿਭਾਗ ਸਭ ਸੁਣੇ ਨ ਬਾਂਗਾ ਕੋਇ ।
ਜੋ ਜਾਗੇ ਸੋਈ ਸੁਣੇ ਸਾਂਈ ਸੰਦੀ ਸੋਇ ।
ਰਾਹੁ ਖੁਦਾਈ ਭੀਹਾਵਲਾ ਬਾਲਹੁ ਦਸਵੇ ਭਾਇ ।
ਹਾਥੀ ਜਾਇ ਨ ਸਕਨੀ ਹਉਮੈ ਰਖੇ ਅੜਾਇ ।
ਸੂਰਤ ਰੰਗ ਮਹਲ ਦੀ ਮਨ ਪਰ ਰਖਹੁ ਲਾਇ ।
ਦਰ ਤੇ ਉਪਰ ਲਿਖਿਆ ਇਕੋ ਪਾਕ ਖੁਦਾਇ ।
ਕੁਦਰਤ ਕਈ ਰਸੂਲ ਹੈ ਯਾਰਾਂ ਅੰਤੁ ਨ ਕੋਇ ।
ਜਿਸ ਦੀ ਯਾਰੀ ਧੁਰ ਚੜੇ ਪਹੁਤਾ ਜਾਣਹੁ ਸੋਇ ।
ਆਵਨ ਜਾਨ ਫੁਰਮਾਨ ਲੈ ਕਈ ਵਿਜਾਰੇ ਚਾਇ ।

1. ਸਿ. ਰ. ਲ. 8, 9 ਵਿਚ ਪਾਠਾਂਤ੍ਰ 'ਸੋਰਠਿ ਗਉੜ ਮਲਾਰਿ ਧੁਨਿ ਆਸਾਵਰੀ ਸੁ ਸੰਚਿ' । ਕ੍ਰਮਵਾਰ ਪੱਤਰਾ (112/ਅ), (132/ੳ)
2. ਸਿ. ਰ. ਲ. 8, 9 ਵਿਚ 'ਸੂਹਵ' ਹੈ । ਪੱਤਰਾ (112/ਅ), (132/ੳ)

ਕੇਤੇ ਲਖ ਮੁਰੀਦ ਕਰਿ ਹਉਮੈ ਅੰਦਰਿ ਪਾਇ ।
ਕਹੀਆ ਉਰੇ ਉਮਤੀ ਨਾਲੇ ਨਬੀ ਰਸੂਲ ।
ਨਿਗੁਰੁ ਰਾਹੁ ਨ ਪਾਇਨੀ ਮਣੀ ਗਾਫਲੇ ਭੂਲ ।
ਸਚੁ ਸਰੀਅਤ ਬੰਦਗੀ ਸਚੀ ਸੁਨਤ ਏਹ ।
ਸਚੁ ਦੀਦਾਰ ਖੁਦਾਇਦਾ ਸਚੁ ਨਿਮਾਜ ਕਰੇਇ ।
ਸਚੁ ਬਰਾਬਰ ਨ ਯਾਰ ਕੋ ਜੋ ਦੇਵੈ ਖੁਦਾਇ ਮਿਲਾਇ ।
ਹਿੰਦੂ ਮੁਸਲਮਾਨ ਦਾ ਦਾਵਾ ਦੇਇ ਉਠਾਇ ।
ਨਾਨਕ ਲੇਖੇ ਇਕ ਗਲ ਹੋਰ ਗਲਾਂ ਸੈਤਾਨੁ ।
ਅਮਲਾਂ ਉਤੇ ਨਿਬੜੇ ਸਾਬਤ ਰਖੈ ਈਮਾਨੁ ॥੯੮॥

ਜਾਂ ਇਤਨੀ ਨਸੀਅਤ ਸੂਰਾ ਕਲਾਮ ਕਾਜੀ ਰੁਕਨਦੀਨ ਨਾਲ ਹੋਈ । ਤਾਂ ਹੋਰ ਜੋ ਹਾਜੀ ... ਅਵਰ ਕੋਸੋ ਕੇ ਨਵੇ ਹਾਜੀ ਮੁਲਾਂ ਤਿਨਹੁ ਨਸੀਹਤ ਨਾਮੇ ਕਾ ਮਗਜੁ ਨ ਪਾਇਆ ... ਸੇ ਬੋਲੇ ।

ਸੁਆਲ ਹਾਜੀ ਤਥਾ ਮਉਲਾਣਿਆ ਸੂਰਾ ॥

ਹਾਜੀ ਆਖਨ ਨਾਨਕਾ ਸੁਣ ਤੂੰ ਸਚੁ ਜਵਾਬੁ ।
ਹਿੰਦੂ ਜਲਨ ਵਿਚ ਆਤਸੀ ਸਹਨੈ ਬਹੁਤ ਅਜਾਬੁ ।
ਵਡਾ ਦੋਜਕ ਆਤਸੀ ਨੇੜੇ ਜਾਇ ਨ ਕੋਇ ।
ਹਿੰਦੂ ਜਲਦੇ ਭਿਸਤਾ ਵਿਚ ਦੋਜਕ ਪਹੁਤੇ ਸੋਇ ।
ਉਮਤ ਪਾਕ ਮਹੰਮਦੀ ਮਿਲੇ ਜੋ ਖਾਕੂ ਸਾਥ ।
ਕਿਆਮਤਿ ਫੇਰ ਉਠਾਇਸੀ ਕਾਜੀ ਮਹੰਮਦ ਆਪੁ ।
ਨੇਕੀ ਬਦੀ ਕਸੀਸ ਜੋ ਉਥੇ ਪੁਰਸ ਨ ਹੋਇ ।
ਕਿਆਮਤਿ ਹੋਇ ਹਿਸਾਬੁ ਸਭ ਮੁਸਲਮਾਨ ਜੁ ਕੋਇ ।
ਜਿਸਦਾ ਜੁਸਾ ਤਿਸ ਕੂੰ ਦੂਜਾ ਮਿਲੈ ਨ ਹੋਰ ।
ਰੋਜੁ ਕਿਆਮਤਿ ਡੇਹੜੇ ਪਉਸਨ ਵਡੇ ਸੋਰੁ ।
ਇਸਰਾਈਲ ਫਰੇਸਤੇ ਜਾਂ ਫੂਕੇਸੀ ਕਰਨਾਇ ।
ਉਡਸਨ ਸਭੇ ਉਮਤੀ ਜੋ ਖਾਕੂ ਮੰਝਿ ਸਮਾਇ ।
ਆਪ ਮਹੰਮਦ ਮੁਸਤਫਾ ਮੀਜਾ ਕਰੈ ਹਿਸਾਬੁ ।
ਨੇਕੀ ਬਦੀ ਬੀਚਾਰ ਕੇ ਡੇਸੀ ਅਜਾਬੁ ਸਵਾਬੁ ।
[1]ਕਲਮਾ ਜਿਨਾ ਪਛਾਣਿਆ ਸਹਨ ਨ ਵਡੇ ਤਾਇ ।
ਲਿਖਿਆ ਵਿਚ ਕੁਰਾਨ ਦੇ ਕਹੇ ਰਸੂਲ ਖੁਦਾਇ ॥੯੯॥

---

1. ਸਿ. ਰ. ਲ. ਵਿਚ ਇਥੋਂ ਦੋ ਤੁਕਾਂ ਦਾ ਪਾਠਾਂਤ੍ਰ—"ਕਲਮਾ ਜਿਨਾ ਪਛਾਣਿਆ ਸੇ ਭਿਸਤੀ ਪਹੁਤੇ ਜਾਇ । ਹਿਦੂ ਭਿਸਤ ਨਾ ਪਾਇਨੀ ਜਲ ਬਲਿ ਹਇ ਸੁਆਹੁ ।" ਪੱਤਰਾ (167/ੳ)

ਜਵਾਬ ਬਾਬਾ ਨਾਨਕ ਸਾਹ ਸੂਰਾ ।[1]

ਨਾਨਕ ਆਖੇ ਹਾਜੀਆ ਸੁਣੀਐ ਸਚੁ ਸੁਆਲੁ ।
ਹਿੰਦੂ ਜਲਦੇ ਇਕ ਵਾਰ ਤੁਰਕਾਂ ਵਡੇ ਜੰਜਾਲੁ ।
ਮਿਟੀ ਮੁਸਲਮਾਨ ਦੀ ਜਮੈ ਹੋਇ ਨਬਾਤ ।
ਜਲਨ ਨਬਾਤੀ ਹੋਜਮਾ ਵਿਚ ਆਤਸ ਸਹਨ ਕਿਸਾਸ ।
ਜਲ ਬਲ ਕੋਲੇ ਹੋਇਕੇ ਫਿਰ ਮਿਲਸੇ ਖਾਕੂ ਨਾਲਿ ।
ਕਿਥੇ ਮਹੰਮਦ ਮੁਸਤਫਾ ਮੀਜਾ ਕਰੇ ਸੰਭਾਲਿ ।
ਕਿਆਮਤਿ ਚਸਮੀ ਦੇਖੀਐ ਅੰਦਰਿ ਇਸੇ ਜਹਾਨਿ ।
ਹਿੰਦੂ ਮੁਸਲਮਾਨ ਦੁਇ ਜਲਨਿ ਇਕਠੇ ਆਨਿ ।
ਮਹੰਮਦੁ ਮਹੰਮਦੁ ਕਿਆ ਕਰੋ ਮਹੰਮਦੁ ਘਰਿ ਘਰਿ ਹੋਇ ।
ਇਕੋ ਮਹੰਮਦੁ ਮੁਸਤਫਾ ਕਈ ਮਹੰਮਦ ਲੋਇ ।
ਪੜਦਾ ਕੂੜਾ ਡਾਲ ਕੇ ਰਖਿਆ ਸਚੁ ਛਪਾਇ ।
ਓੜਕ ਸਚੁ ਸਲਾਮਤੀ ਭੇਸੀ ਕੂੜ ਉਠਾਇ।
ਇਕੋ ਸਚੁ ਪਛਾਨ ਕੈ ਇਕੋ ਜਾਣੈ ਸੋਇ ।
ਆਮਦਿ ਰਫਤਿ ਨ ਰਹਿ ਸਕੇ ਰਖ ਨ ਸਕੇ ਕੋਇ ।
ਭਾਵੈ ਆਪ ਖੁਦਾਇ ਜਬ ਏਕ ਤੇ ਕਰੇ ਅਨੇਕੁ ।
ਫੇਰ ਅਨੇਕਹੁ ਇਕ ਕਰੇ ਨਾਨਕ ਕਹੇ ਬਬੇਕੁ ॥੫੦॥
ਜਿਸਦੇ ਮਾਰਗੁ ਨਸੀਬ ਹੈ ਕਿਆਮਤ ਤਿਸਦੇ ਭਾਇ ।[2]
ਇਸਰਾਈਲ ਫਰੇਸਤਾ ਜਦ ਫੂਕੇਸੀ ਕਰਨਾਇ ।
ਓਤੇ ਜੁਸਾ ਤਿਸਦਾ ਜਿਸਦੇ ਮਰਗੁ ਨਸੀਬੁ ।
ਇਕ ਦੁ ਜੁਸੇ ਅਸੰਖ ਹੋਨ ਨਾਨਕ ਕਹੈ ਰਸੀਦੁ ॥੫੧॥
ਆਪੇ ਏਕ ਖੁਦਾਇ ਹੈ ਕਈ ਮਹੰਮਦੁ ਲੋਇ ।
ਵਾਰੀ ਆਪੋ ਆਪਣੀ ਉਠੀ ਚਲੇ ਰੋਇ ।
ਕੂੜਾ ਝਗੜਾ ਹਾਜੀਓ ਮਨ ਤੇ ਰਖਹੁ ਨ ਮੂਲਿ ।
ਇਕੋ ਪਾਕਿ ਖੁਦਾਇ ਹੈ ਹੋਰੁ ਕੇਤੇ ਨਬੀ ਰਸੂਲਿ ।
ਓੜਕ ਡਿਠਾ ਹਾਜੀਆ ਰਹੇ ਸਭ ਮੁਰਛਾਇ ।

---

[1] ਸਿ. ਰ. ਲ. 10 ਅਤੇ ਸ. ਸ. ਅ. ਅਤੇ ਲਿਖੰ ਵਿਚ ਇਸ ਤੋਂ ਅੱਗੇ 25 ਲਾਈਨਾਂ ਨਹੀਂ ਹਨ। ਬਾਕੀ ਲਿਖਤਾਂ ਵਿਚ ਇਹ ਲਾਈਨਾਂ ਮਿਲਦੀਆਂ ਹਨ। ਏਥੇ ਲਿਖਾਰੀ ਦੀ ਉਕਾਈ ਲਗਦੀ ਹੈ। ਕਿਉਂ ਜੋ 'ਸਵਾਲ' ਅੱਗੋਂ ਜਵਾਬ ਦਾ ਚਲਣਾ ਜਰੂਰੀ ਹੈ, ਪ੍ਰੰਤੂ ਇਨ੍ਹਾਂ ਲਿਖਤਾਂ ਵਿਚ 'ਸਵਾਲ' ਦੇ ਵਿਚ ਹੀ 'ਜਵਾਬ' ਆਉਣਾ ਸ਼ੁਰੂ ਹੋ ਜਾਂਦਾ ਹੈ। ਇਸ ਤਰ੍ਹਾਂ 'ਸਵਾਲ', 'ਜਵਾਬ' ਦੇ ਅੰਤਰ ਦਾ ਪਤਾ ਨਹੀਂ ਲਗਦਾ। ਕ੍ਰਮਵਾਰ ਪੱਤਰਾ (64/ਅ), (393/ੳ), (162)

[2] ਇਹ ਅਗਲੀਆਂ ਦੋ ਤੁਕਾਂ ਸਿ. ਰ. ਲ. 2 ਵਿਚ ਲਿਖਾਰੀ ਕੋਲੋਂ ਰਹਿ ਗਈਆਂ ਹਨ।

(ਪੱਤਰਾ 92/ੳ)

ਹੁਜਤ ਹਾਜਤ ਸਰੇ ਦੀ ਸਕਨ ਨ ਮੁਖਹੁ ਅਲਾਇ ।
ਸਰਾ ਸਰੀਅਤਿ ਸੌਧਕੇ ਸਚੁ ਸਰੀਅਤਿ ਕੀਨ ।
ਪਕੜਹੁ ਰਾਹੁ ਤਰੀਕਤੇ ਕਰਕੇ ਸਾਬਤੁ ਦੀਨ ।
ਪਾਵਹੁ ਰਾਹੁ ਹਕੀਕਤੇ ਹਕ ਹਲਾਲੁ ਗੁਆਹਿ ।
ਰਾਹੁ ਪਛਾਣਹੁ ਮਾਰਫਤਿ ਆਪੇ ਆਪ ਅਲਾਹਿ ।
ਨਾਨਕ ਆਖੇ ਹਾਜੀਆ ਸਾਬਤੁ ਚਾਰ ਈਮਾਨੁ ।[1]
ਰਾਹੁ ਪਛਾਣਹੁ ਮਾਰਫਤਿ ਆਪੇ ਆਪੁ ਪਛਾਨੁ ।
ਦੂਜਾ ਨਜਰ ਨ ਆਵਦੀ ਆਪੇ ਆਪੁ ਅਲਾਹ ।
ਨਾਨਕ ਆਖੇ ਹਾਜੀਆਂ ਚਾਰ ਕਤੇਬ ਗੁਆਹਿ ॥੧੦੨॥
ਭਿਸਤਾ ਭਿਸਤਾ ਕਿਆ ਕਰੋ ਦੋਜਕ ਦਿਹੋ ਦਿਖਾਇ ।
ਜਲਦੇ ਡਿਸਨ ਡੌਵੜੇ ਕੂਕ ਪੁਕਾਰਹਿ ਹਾਇ ।
ਮੁਸਲਮਾਨੀ ਹੋਜਮਾ ਕਹੇ ਨਿਬਾਤੀ ਜਿਸੁ ।
ਅੰਦਰਹੁ[2] ਬਾਹਰੋ ਆਤਸੀ ਆਖਿ ਸੁਣਾਇਨਿ ਕਿਸੁ ।
ਅੰਦਰੋ ਬਾਹਰੋ ਆਤਸੀ ਭੇਦੁ ਨ ਪਾਵੈ ਕੋਇ ।
ਨਾਨਕ ਆਖੇ ਹਾਜੀਆ ਜਲਦੇ ਡਿਸਨਿ ਦੋਇ ॥੧੦੩॥
ਭਿਸਤਾਂ ਡਿਸਨਿ ਜਲਦੀਆ ਹਾਵੀਐ ਦੋਜਕ ਨਾਲਿ ।
ਹਿੰਦੂ ਮੁਸਲਮਾਨ ਦਾ ਕੋਇ ਨ ਪੁਛੇ ਹਾਲੁ ।
ਦੁਨੀਆ ਦੋਜਕ ਆਤਸੀ ਸਭ ਘਤੇ ਦੀਨੁ ਜਲਾਇ ।
ਪੇਟ ਨ ਪਵਨ ਰੋਟੀਆ ਵਿਸਰ ਜਾਇ ਖੁਦਾਇ ।
ਜੇਤੇ ਫਿਰਕੇ ਦੁਨੀ ਵਿਚ ਖਾਣੇ ਨਾਲ ਪੇਵੰਦਿ ।
ਇਕੋ ਫਿਰਕਾ ਰਬ ਦਾ ਤਿਸ ਵਿਚ ਬਹੁਤੇ ਬੰਦਿ ।
ਆਬੀ ਖਾਕੀ ਆਤਸੀ ਬਾਦੀ ਚਉਥਾ ਨਾਲਿ ।
ਚਾਰੇ ਜਲਦੇ ਡਿਸਨੀ ਕਿਸਨੋ ਆਖਨਿ ਹਾਲਿ ।
ਜਲਨ ਸੇ ਰੂਹੁ ਨਮਾਨਣੇ ਵੜ ਆਤਸ ਕੇ ਸੰਗਿ ।
ਡਿਸਨ ਦੋਜਕੁ ਭਿਸਤਿ ਵਿਚ ਜਲਦੇ ਬਲਤੇ ਨੰਗਿ ॥੧੦੪॥

ਸੁਆਲ ਹਾਜੀਆ ਸੂਰਾ ॥

ਹਾਜੀ ਆਖਨ ਨਾਨਕਾ ਕਹੋ ਮਜੀਦ ਕਲਾਮਿ ।
ਰਖੇ ਰੂਹਿ ਅਮਾਨਤੀ ਖਾਲਕ ਵਿਚਿ ਅਸਮਾਨਿ ।
ਜੁਸੇ ਰਖੇ ਖਾਕ ਵਿਚ ਰੋਜ ਕਿਆਮਤਿ ਹਦਿ ।

1. ਸਿ. ਰ. ਲ. 3 ਵਿਚ ਏਥੇ ਸ਼ਬਦ 'ਰਖਹੁ' ਹੈ, ਪ੍ਰੰਤੂ ਬਾਕੀ ਲਿਖਤਾਂ ਵਿਚ 'ਚਾਰ' ਹੈ । ਪੱਤਰਾ (167/ਅ)
2. ਇਹ ਤੁਕ ਸਿ. ਰ. ਲ. 2 ਵਿਚ ਨਹੀਂ ਹੈ । (ਪੱਤਰਾ 93/ੳ)

ਕਿਆਮਤਿ ਫੇਰ ਉਠਾਈਅਨਿ ਪੁਛੀਐ ਨੇਕ ਅਰ ਬਦਿ ।
ਮੁਸਲਮਾਨ ਮੁਸਲਮੀ ਪੁਛੇ ਰਸੂਲ ਖੁਦਾਇ ।
ਕਾਫਰਾ ਕੋਇ ਨ ਪੁਛਸੀ ਰਾਹਿ ਸੈਤਾਨੀ ਪਾਇ ।
ਜਲਸਨ ਦੋਜਕ ਹਾਵੀਐ ਕੋਇ ਨ ਸੁਣੇ ਪੁਕਾਰਿ ।
ਅਜਰਾਈਲ ਫਰੇਸਤਾ ਕਰਸੀ ਅੰਤ ਖੁਆਰਿ ॥੧੦੪॥

ਜਵਾਬ ਨਾਨਕ ਸਾਹ ਸੂਰਾ ।

ਨਾਨਕ ਆਖੇ ਹਾਜੀਆ ਸੁਨਹੁ ਹਕੀਕਤ ਪਾਕਿ ।
ਅਰਬਾ ਨਾਸਰੁ ਮੇਲ ਕਰਿ ਨਾਉ ਧਰਾਇਆ ਖਾਕਿ ।
ਰੂਹ ਸਮਾਣੇ ਖਾਕ ਵਿਚਿ ਖਾਲਕ ਕੀਏ ਬਨਾਇ ।
ਦੋਦੇ ਆਬ ਉਠਾਈਅਨ ਗੁੰਨਾ ਗੁੰਨ ਅਉਰਾਹਿ ।
ਲਖ ਚਉਰਾਸੀ ਮੇਦਨੀ ਹੋਈ ਬੀਜ ਜਹਾਨੁ ।
ਕਾਨ ਹੈਵਾਨ ਨਬਾਤ ਤ੍ਰੈ ਚਉਥਾ ਹੈ ਇਨਸਾਨੁ ।
ਉਪਜਨ ਚਾਰੋਂ ਕਾਨ ਤੇ ਫਿਰ ਚਾਰੋ ਮਾਹਿ ਸਮਾਹਿ ।
ਨਾਕੋ ਦੇਇ ਹਿਸਾਬ ਕੋ ਲੇਣੇ ਹਾਰਿ ਭੀ ਨਾਹਿ ।
ਜੀਵਦਿਆ ਹੋਇ ਨਿਬੜੇ ਨੇਕੀ ਬਦੀ ਹਿਸਾਬੁ ।
ਮੋਇਆਂ ਕੋਇ ਨ ਪੁਛਸੀ ਗਏ ਅਜਾਬਿ ਸਵਾਬੁ ।
ਨੇਕੀ ਬਦੀ ਹਿਸਾਬ ਸਭ ਕਿਆਮਤਿ ਹੀ ਦਿਨ ਹੋਇ ।
ਉਰੇ ਪਰੇ ਨ ਪੁਛੀਅਨਿ ਖਾਕਿ ਸਮਾਨੇ ਸੋਇ ।
ਇਕਸੇ ਇਕਸੇ ਤੁਖਮ ਵਿਚਿ ਜਿਮੀ ਤੇ ਅਸਮਾਨ ।
ਅੰਦਰਿ ਬਾਹਰਿ ਇਕ ਹੈ ਨਾਨਕ ਸਚੀ ਜਾਨ ।
ਅਰਬਾਂ[1] ਨਾਸਰ ਚਾਰ ਮਿਲ ਪੰਜਵਾ ਪੋਲੁ ਅਕਾਸੁ ।
ਤਿਸ ਤੇ ਭਇਆ ਅਵਾਜੜਾ ਨਾਉ ਧਰਾਇਆ ਸਾਸੁ ।
ਗੁੰਨਾ ਗੁੰਨੀ ਚੇਗੜੇ ਜੀਆ ਜੰਤ ਅਪਾਰੁ ।
ਸਭਨਾ ਅਗਨ ਜਲਾਇਸੀ ਕਿਆਮਤ ਦੋਹਿ ਅਸਾਰੁ ।
ਦੋਜਕਿ ਭਿਸਤਿ ਵਖਾਣੀਅਹਿ ਦੋਵੇ ਇਸੇ ਜਹਾਨਿ ।
ਇਕ ਚੜਿ ਜੁਲਦੇ ਪਾਲਕੀ ਇਕ ਪੈਰ ਪਿਆਦੇ ਜਾਨਿ ।
ਇਕਨਾ ਗਲੀ ਜੰਜੀਰੀਆ ਬਧੇ ਕਰਨਿ ਸਲਾਮੁ ।
ਮਿਲਨ ਸਜਾਈ ਬੰਦ ਵਿਚਿ ਸੁਣੇ ਨ ਕੋਇ ਕਲਾਮੁ ।
ਰਾਮ ਰਸੂਲ ਬਹੁ ਕਹੇ ਤੋਬ ਕਰਹਿ ਫਿਰਿਆਦਿ ।
ਜਾਮਨ ਕੋਇ ਨ ਬੁਰੇ ਦਾ ਮਾਰਨ ਦੇਇ ਅਜਾਬੁ ।

---

1. ਏਥੋਂ ਅਧੂਰਨ ਪਾਠ ਸੀ, ਜੋ ਸਿ.ਰ.ਲ. 3, 3 ਵਿਚੋਂ ਪਾਠ ਲਿਆ ਹੈ । ਕ੍ਰਮਵਾਰ ਪੱਤਰਾ (95/ੳ), (168/ਅ)

ਚੋਰ ਉਚਕੇ ਲਾਲਚੀ ਹਿੰਦੂ ਮੁਸਲਮਾਨਿ ।
ਕੀਤਿਆ ਬਹੁਤ ਗੁਨਾਹੜੇ ਸਭ ਕੋ ਕਹੈ ਸੈਤਾਨਿ ।
ਹਿੰਦੂ ਮੁਸਲਮਾਨ ਦਾ ਰਹਿਆ ਸੁ ਦਾਵਾ ਦੂਰਿ ।
ਪਕੜਿਆ ਰਾਹਿ ਗੁਨਾਹਿ ਦੇ ਕੂਕੇ ਖੜਾ ਹਜੂਰ ।
ਕਰਦੇ ਹਾਕਮਿ ਹੁਕਮਿ ਬਹੁ ਮਾਰਹੁ ਗਰਦਨਿ ਜਾਇ ।
ਚੋਰੀ ਯਾਰੀ ਜੋ ਕਰਨ ਤਿਨਾ ਵਡੀ ਸਜਾਇ ।
ਸਚਿਆ ਕੋਇ ਨ ਪੁਛਈ ਜੋ ਰਤੇ ਸਚੁ ਨਾਲਿ ।
ਜਿਨਾ ਕੂੜ ਕਮਾਇਆ ਤਿਨਾ ਵਡੇ ਜੰਜਾਲਿ ॥੧੦੫॥
ਜਿਨਾ ਬਧੀਆ ਪੰਡਾ ਪਾਪ ਦੀਆ ਸੀਸ ਉਠਾਏ ਭਾਰੁ ।
ਡਿਸਨ ਵਿਚ ਜਹਾਨ ਦੇ ਹੋਦੇ ਸੋਈ ਖੁਆਰਿ ।[1]
ਅਗੇ ਦੀ ਗਲ ਕੇ ਡਿਠੀ ਇਥੇ ਹੀ ਹੋਇ ਨਿਬੇੜੁ ।
ਅਖੀ ਡਿਸੇ ਸੋ ਕਹੀਐ ਪੜ ਮੁਲਾਂ ਬਹੁਤ ਨ ਛੇੜੁ ।
ਨਾਨਕ ਝਗੜ ਚੁਕਾਇਆ ਅੰਦਰਿ ਇਸੇ ਜਹਾਨੁ ।
ਦਸ ਹਿਸੇ ਇਸ ਦੁਨੀ ਵਿਚ ਸਭੂ ਕਿਆਮਤਿ ਜਾਨੁ ।
ਸੁਤਿਆ ਮੁਇਆਂ ਜੋ ਡਿਸੇ ਸੋਈ ਕੀਚੇ ਬਾਤਿ ।
ਮੋਆ ਸੁਤਾ ਸੁੰਨ ਹੈ ਜੈਸੀ ਡਿਸੇ ਖਾਕੁ ।
ਮੁਲਾ ਛੋਡ ਤਕਬਰੀ[2] ਰਾਹਿ ਮਾਰਫਤਿ ਚਲੁ ।
ਭਿਸਤਾਂ ਦੋਜਕ ਦੁਨੀ ਵਿਚ ਆਗੈ ਨੀ ਕਛੁ ਗਲ ।[3]
ਦੁਖ ਸੁਖ ਭੋਗੇ ਦੁਨੀ ਵਿਚ ਦੋਜਕਿ ਭਿਸਤਿ ਕਹਾਇ ।
ਕੋਇ ਨ ਸਕੇ ਤਿਨਾਹ ਕੂ ਡੁਖਾ ਕਨੋ ਛੁਡਾਇ ।
ਸੁਖੀਏ ਰਹਦੇ ਸੁਖ ਵਿਚ ਭਿਸਤ ਤਿਨਾੜੇ ਭਾਇ ।
ਡੁਖੇ ਦੁਖੀ ਪੁਕਾਰਦੇ ਕਰਦੇ ਹਾਇ ਹਾਇ ।
ਨਾਨਕ ਆਖੇ ਹਾਜੀਆ ਸੁਣੀਐ ਸਚੁ ਕਲਾਮੁ ।
ਜਿਤਨੀ ਖਾਕਿ ਜਿਮੀਨ ਪਰਿ ਸਭਾ ਮੁਸਲਮਾਨੁ ॥੧੦੬॥
ਖਾਕੋ ਹੋਨਿ ਰੂਹਾਨੀਏ ਕਾਨਿ ਹੈਵਾਨਿ ਨਬਾਤਿ ।
ਲਖ ਚਉਰਾਸੀ ਆਲਮਾ[4] ਸਭ ਪੈਦਾਇਸਿ ਖਾਕਿ ।
ਖਾਕਹੁ ਉਪਜੇ ਹਿੰਦੂਆ ਕਾਫਰ ਤੇ ਮੁਲਹਦਿ ।

1. ਏਥੇ ਪਾਠ 'ਸਰਾ' ਵੀ ਮਿਲਦਾ ਹੈ । ਸਿ.ਰ.ਲ. 1, ਪੱਤਰਾ (122/ੳ)
2. ਸਿ. ਰ. ਲ. 3 ਵਿਚ ਏਥੇ ਪਾਠਾਂਤ੍ਰ 'ਰਾਹਿ ਹਲੀਮੀ ਚਲੁ' ਹੈ । ਪੱਤਰਾ (169/ੳ)
3. ਸਿ. ਰ. ਲ. 2, 3 ਵਿਚ ਅਗਲੀਆਂ ਕੋ ਤੁਕਾਂ ਅਸਪੱਸ਼ਟ ਅਤੇ ਅਸ਼ੁਧ ਹਨ । ਕ੍ਰਮਵਾਰ ਪੱਤਰਾ (97/ੳ), (169/ੳ)
4. ਸਿ. ਰ. ਲ. 2, 3, ਤੇ ਸ. ਸ. ਅ. ਵਿਚ ਸ਼ਬਦ 'ਮੈਦਾਨੀ' ਹੈ । ਕ੍ਰਮਵਾਰ ਪੱਤਰਾ (97/ਅ), (166/ੳ), (396/ਅ)

ਈਸਾਈਆਂ ਮੂਸਾਈਆਂ ਬਹੁਤ ਜਹੂਦਾ ਰਦ ।[1]
ਰੂਮੀ ਜ਼ੰਗੀ ਇਰਮਨੀ ਹਬਸੀ ਤੇ ਕਿਲਮਾਕ ।
ਈਰਾਨੀ ਤੂਰਾਨੀਆਂ ਸਭਨਾ ਇਕਾ ਖਾਕਿ ।
ਇਹਕੇ ਲਖ ਚਉਰਾਸੀਆ ਗਣੀ ਨ ਜਾਹੀ ਜਾਤਿ ।
ਖਾਕੂ ਹੀ ਤੇ ਉਪਜ ਕੇ ਫਿਰਿ ਹੋਂਦੇ ਆਖਰਿ ਖਾਕਿ ।
ਇਹਕੇ ਲਖ ਚਉਰਾਸੀਆ ਸਭ ਖਾਕੂ ਤੇ ਥੀਆ ।
ਜੀਆ ਵੈਰੀ ਜੀਅ ਦੇ ਕੁਦਰਤਿ ਕਰਤੇ ਕੀਆ ।
ਜੇਤੇ ਖਾਕੀ ਰੂਹਿ ਹੈਨਿ ਜਲ ਥਲ ਹੋਦੇ ਖਾਕਿ ।
ਸਦਹੁ ਮਹੰਮਦ ਮੁਸਤਫਾ ਰੂਹਾਂ ਭਰੇ ਸਵਾਤ ।
ਜਲਦੇ ਰੂਹ ਪੁਕਾਰਦੇ ਜੋ ਹਿੰਦੂ ਮੁਸਲਮਾਨ ।
ਸੜਦੇ ਵਿਚ [2]ਪਿਜਾਵਿਆਂ ਦੇਖੇ ਸਭ ਜਹਾਨ ।[3]
ਕਿਆਮਤ ਭਈ ਰੂਹਾਨੀਆ ਜੀਵਦਿਆ ਕਿਆ ਪਰਵਾਹਿ ।
ਜੀਵਦੇ ਖੁਸੀਆ ਮਾਨਦੇ ਮੁਰਦੇ ਕਰਨ ਕਹਾਹਿ ।
ਰਾਮ ਰਸੂਲ ਨ ਦੇਖਨੀ ਰੂਹਾਂ ਲੈਨ ਛਡਾਇ ।
ਦੋਹਿ ਵਿਚਾਰੇ ਕਿਆ ਕਰਨ ਅਗੋ ਫਵੇ [4]ਫਨਾਇ ।
ਦਿਸੇ ਨਾਹੀ ਮੁਸਤਫਾ ਲਹੇ ਸੁ ਖਬਰੀ ਆਇ ।
ਚਾਰੇ ਯਾਰ ਨਾ ਡਿਸਨੀ ਉਮਤਿ ਲੈਨਿ ਛਡਾਇ ।
ਕੂੜੀ ਬਾਜੀ ਉਮਤੀ ਵੇਖ ਨ ਭੁਲੇ ਮੂਲ ।
[5]ਦੁਨੀ ਵਲੇਵੇ ਕਾਰਨੇ ਕਲਮਾ ਪੜਨਿ ਰਸੂਲ ।
ਕਲਮੇ ਇਕ ਪੁਕਾਰਿਆ ਦੂਜਾ ਨਾਹਿ ਕੋਇ ।
ਦੂਜੀ ਕੁਦਰਤਿ ਦੇਖ ਕਰ ਉਮਤਿ ਦਿਤਾ ਰੋਇ ।
ਕਹਾਂ ਸੁ ਰਾਜਾ ਰਾਮ ਹੈ ਕਹਾਂ ਸੁ ਕਾਨ [6]ਗੁਪਾਲਿ ।
ਕਹਾਂ ਤਿਨਾ ਦੀਆਂ ਉਮਤੀ ਜਲਿ ਬਲ ਥੀਆ ਰਵਾਲੁ ।
ਕਹਾਂ ਮਹੰਮਦ ਮੁਸਤਫਾਇ ਕਹਾਂ ਸਿ ਚਾਰੇ ਯਾਰ ।

---

1. ਇਥੇ ਮੂਲ ਖਰੜੇ ਵਿਚ ਪਾਠ ਅਸ਼ੁਧ ਸੀ (ਮੁਰਦਾ ਦਜ ਹੂ ਦਾਰਦ) ਤੇ ਇਹ ਪਾਠ ਸਿ. ਰ. ਲ. 3, 8, 9 ਤੇ ਸ.ਸ.ਅ. ਵਿਚੋਂ ਲਿਆ ਹੈ । ਕ੍ਰਮਵਾਰ ਪੱਤਰਾ (169/ੳ), (116/ੳ), (135/ਅ), (397/ੳ)
2. ਸਿ. ਰ. ਲ. 3 ਵਿਚ ਏਥੇ ਸ਼ਬਦ 'ਅਜਾਬੁ' ਹੈ । ਪੱਤਰਾ (169/ੳ)
3. ਸ. ਸ. ਅ. ਵਿਚ ਏਥੇ ਪਾਠਾਂਤ੍ਰ—'ਕੋਇ ਨ ਕਢੇ ਆਨਿ' । ਪੱਤਰਾ (397/ੳ)
4. ਸਿ. ਰ. ਲ. 2, 3, 10 ਤੇ ਸ. ਸ. ਅ. ਵਿਚ ਏਥੇ ਸ਼ਬਦ 'ਸਫਾਇ' ਹੈ । ਕ੍ਰਮਵਾਰ ਪੱਤਰਾ (98/ਅ), (169/ਅ), (68/ਅ), (397/ੳ)
5. ਸ.ਸ.ਅ. ਵਿਚ ਪਾਠਾਂਤ੍ਰ 'ਦੁਨੀ ਵਲੇਵੇ ਕਾਰਿਨੇ ਪੜਹਿ ਦੰਜਕਿ ਕੇ ਮੂਲਿ' ਹੈ । ਪੱਤਰਾ (397/ਅ)
6. ਸਿ. ਰ. ਲ. 9 ਵਿਚ ਏਥੇ ਸ਼ਬਦ 'ਗੁਆਲਿ' ਹੈ । ਪੱਤਰਾ (136/ੳ)

ਚਉਦਹਾ[1] ਕਹਾ ਖਨਵਾਦੜੇ ਇਮਾਮਿ ਸਾਹਿਬ ਸਲਾਰਿ ।
ਕਹਾਂ ਸਿ ਸੇਖ ਮਸਾਇਕਾ ਗਉਸ ਕੁਤਬ ਵਡ ਪੀਰਿ ।
ਰਹਿਆ ਨ ਜੁਸਾ ਤਿਨਾ ਦਾ ਮੂਏ ਹੋਇ ਜਹੀਰੁ ।
ਨਾਉ ਨੀਸਾਨੀ ਰਹ ਗਈ ਆਖਰ ਦੇਖੀ ਬਾਦੁ ।
ਆਖਰ ਨਾਉ ਭੀ ਜਾਇਸੀ ਕਿਸ ਨੂੰ ਰਹਸੀ ਯਾਦਿ ।
ਆਖਰ ਰਲਸਨ ਖਾਕ ਨਾਲ ਜਲ ਥਲ ਹੋਸਨ ਸੁਆਹੁ ।
ਨਾਨਕ ਬਾਜੀ ਕੂੜ ਦੀ ਹੋਸੀ ਅੰਤਿ ਫਨਾਹਿ ।
ਵਾਰੀ ਆਪੋ ਆਪਣੀ ਮੀਰ ਮਲਕ ਸੁਲਤਾਨਿ ।
ਪੀਰ ਪੈਕੰਬਰ ਅਉਲੀਏ ਗਏ ਜਵਾਇ ਨੀਸਾਨਿ ॥ ੧੦੭ ॥

ਸੁਆਲੁ ਹਾਜੀਆ ਸੂਰਾ ॥

ਆਖਨ ਹਾਜੀ ਨਾਨਕਾ ਲਿਖਿਆ ਵਿਚ ਕੁਰਾਨ ।
ਫੇਰ ਤਵਲਦਿ[2] ਨਾ ਥੀਏ ਜੋ ਹੋਇ ਮੁਸਲਮਾਨੁ ।
ਕਾਇਮ ਹੋਇ ਕਿਆਮਤੀ ਸਾਬਤੁ ਰਖ ਈਮਾਨ ।
ਰਹਸਨ ਰੂਹ ਅਮਾਨਤੀ ਵਤਿ ਨ ਆਵਨਿ ਜਾਨਿ ।
ਕਾਫਰ ਜਲਦੇ ਆਤਸੀ ਬਹੁਤੇ ਲਹਨਿ ਅਜਾਬੁ ।
ਕੂਕਨ ਪਏ ਮਸਾਨ ਵਿਚ ਆਤਸ ਲਏ ਹਿਸਾਬੁ ।
ਬਾਝ ਮਹੰਮਦ ਮੁਸਤਫਾ ਕੋਇ ਨ ਲਏ ਛਡਾਇ ।
ਜਿਨਾ ਕਲਮਾ ਆਖਿਆ ਵਗਦਾ ਭਿਸਤੀ ਜਾਇ ।
[3]ਹੂਰਾਂ ਪਰੀਆਂ ਭਿਸਤ ਵਿਚ ਹੋਈਆ ਤਿਨਾ ਨਸੀਬਿ ।
ਰਾਹ ਸੈਤਾਨੀ ਕੁਫਰ ਦਾ ਕੀਤਾ ਜਿਨਾਹਿ ਪਲੀਦਿ ॥ ੧੦੮ ॥

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਹਾਜੀਆ ਲਿਖਿਆ ਵਿਚ ਕਿਤਾਬੁ ।
ਜੋ ਹੋਈ ਅਰਬਾ ਨਾਸਰੋ ਲਹਸੀ ਸਭ ਅਜਾਬੁ ।
ਨਾਕੋ ਮੁਸਲਮਾਨ ਹੈ ਕਾਇਮ ਕਿਉ ਕਰਿ ਹੋਇ ।

---

1. ਇਹ ਤੁਕ ਸਿ. ਰ. ਲ. 3 ਵਿਚ ਨਹੀਂ ਹੈ । ਪੱਤਰਾ (169/ਅ)
2. ਇਥੇ ਪਾਠ ਭਿੰਨ ਭਿੰਨ ਮਿਲਦੇ ਹਨ । ਸ. ਸ. ਅ ਵਿਚ ਸ਼ਬਦ 'ਤਲਵਾਨਾ' ਅਤੇ ਸਿ. ਰ. ਲ. 2 ਵਿਚ 'ਵਲਾਨਾ' ਅਤੇ ਸਿ. ਰ. ਲ. 3 ਵਿਚ ਏਥੇ ਪਾਠਾਂਤ੍ਰ ਹੀ ਵਖਰਾ ਦੇ ਦਿੱਤਾ ਹੈ—'ਫੇਰਿ ਨ ਪੁਛਨ ਤਿਨਾ ਕੂ......' ਹੈ । ਬਾਕੀ ਲਿਖਤਾਂ ਵਿਚ ਸ਼ਬਦ 'ਤਲਾਦਿ' ਮਿਲਦਾ ਹੈ । ਇਸ ਦਾ ਭਾਵ ਸ਼ਬਦ ਤਵੱਲੁਦ (ਹੋਣਾ, ਜਨਮਣਾ) ਤੋਂ ਹੈ । ਕ੍ਰਮਵਾਰ ਪੱਤਰਾ (398/ੳ), (98/ਅ), (170/ੳ)
3. ਅਗਲੀਆਂ ਦੋ ਤੁਕਾਂ ਸਿ. ਰ ਲ. 2, 3, 5, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (100/ੳ), (170/ੳ), (138/ੳ), (69/ਅ), (70/ੳ)

ਕਾਇਮ ਰਹੇ ਨ ਪੈਕੰਬਰਾ ਲਖ ਸਵਾਈ ਸੋਇ[1] ।
ਸਵਾ ਲਾਖ ਪੈਕੰਬਰਾ ਕਿਥੈ ਤਿਨਾ ਮੁਕਾਮਿ ।
ਉਮਤਿ ਅੰਤੁ ਨ ਪਾਈਐ ਜਲ ਥਲ ਥੀਏ ਮਸਾਨਿ ।
ਬਲਨਿ ਨਬਾਤੀ ਹੋਜਮਾ ਜਲਿ ਥਲਿ ਹੋਹਿ ਅੰਗਾਰਿ ।
ਕਿਥੈ ਮਹੰਮਦੁ ਮੁਸਤਫਾ ਲਏ ਉਮਤਿ ਦੀ ਸਾਰੁ ।
ਲਖ ਮਹੰਮਦੁ ਮੁਸਤਫਾ ਉਮਤਿ ਅੰਤੁ ਨਾ ਪਾਰੁ ।
ਖਾਕੂ ਸੇਤੀ ਮਿਲ ਗਏ ਲਹਨਿ ਨ ਅਪਨੀ ਸਾਰਿ ।
ਜਿਤੀ ਡਿਸੈ ਧਰਤਰੀ ਸਭਾ ਭਈ ਮਸਾਨਿ ।
ਪਹਿਲਾ ਦੋਜਕ ਸਿਕਮੁ ਹੈ, ਰਹਣ ਨ ਦੇਇ ਈਮਾਨੁ ।
ਲਾਲਚ ਦੁਨੀ ਲਪੇਟਿਆ ਕਾਇਮੁ ਹੋਆ ਨ ਕੋਇ ।
ਕਾਇਮੁ ਇਕ ਖੁਦਾਇ ਹੈ ਅਵਰੁ ਨ ਦੂਜਾ ਹੋਇ ।
ਰਹਦੇ ਰੂਹਿ ਅਮਾਨਤੀ ਲਖਿ ਚਉਰਾਸੀ ਮਾਹਿ ।
ਲਖ ਚਉਰਾਸੀਂ[2] ਮੇਦਨੀ ਘਟੈ ਨ ਬਧੈ ਉਤਾਹਿ ।
ਏਹਿ ਕਾਇਮ ਦੁਨੀ ਵਿਚ ਹੋਰ ਨ ਕਾਇਮੁ ਕੋਇ ।
ਜਿਨਾ ਨਾਮ ਧਰਾਇਆ ਰਹਿਆ ਨ ਕਾਇਮ ਸੋਇ ।
ਬਧਾ ਜੁਸਾ ਜਿ ਖੁਲੇ ਫਿਰੇ ਚਉਰਾਸੀ ਅੰਗਿ ।
ਮੁਲਾਂ ਬ੍ਰਾਹਮਣ ਨ ਬੁਝੇ ਬੁਝਨਿ ਫਕਰਿ ਨਿਹੰਗਿ ॥ ੧੦੯ ॥

ਸੁਆਲ ਹਾਜੀਆ ਸੂਰਾ ॥

ਹਾਜੀ ਆਖਨ ਨਾਨਕਾ ਸਚੀ ਖਬਰਿ ਸੁਣਾਇ ।
ਕਿਥਹੁ ਆਨਿ ਰੂਹਾਨੀਏ ਫਿਰ ਕਿਥੈ ਜਾਇ ਸਮਾਇ ।
ਮੂਰਤਿ ਸੂਰਤਿ ਨ ਕਿਛੁ ਕਿਸੁ ਬਨਾਇਆ ਖੇਲੁ ।
ਕਿਸ ਜਗਾਇਆ ਨੂਰਿ ਨੂ ਕਿਸੁ ਮਿਲਾਇਆ ਤੇਲੁ ।
ਜੇਂ[3] ਡਿਜਦੀ ਕਰਹਿ ਤਸਲੜੀ ਤਾਂ ਤੂ ਅਵਲੁ ਫਕੀਰੁ ।

---

1. ਏਥੇ ਮੂਲ ਖਰੜੇ ਵਿਚ ਲਿਖਾਰੀ ਕੋਲੋਂ ਚਾਰ ਤੁਕਾਂ ਰਹਿ ਗਈਆਂ ਸਨ, ਜੋ ਬਾਕੀ ਲਿਖਤਾਂ ਵਿਚੋਂ ਇਹ ਅਗਲੀਆਂ ਚਾਰ ਤੁਕਾਂ ਸਿ. ਰ. ਲ. 2, 3, 5, 8, 9, 10 ਸ. ਸ. ਅ. ਅਤੇ ਲਿਬੇ ਵਿਚੋਂ ਲਈਆਂ ਹਨ । ਕ੍ਰਮਵਾਰ ਪੰਨਾ (100/ਅ), (170/ੳ), (138/ਅ), (117/ਅ), (136/ਅ) ਪੰਨਾ 164
2. ਏਥੇ ਮੂਲ ਖਰੜੇ ਵਿਚ ਪਾਠ 'ਆਲਮਾ' ਸੀ, ਪ੍ਰੰਤੂ ਸਿ. ਰ. ਲ. 2, 3, 5, 8, 9, 10 ਤੇ ਸ. ਸ. ਅ. ਵਿਚ ਸ਼ਬਦ 'ਮੈਦਾਨੀ' ਵਰਤਿਆ ਹੈ, ਸੋ ਇਹ ਪਾਠ ਉਥੋਂ ਲਿਆ ਹੈ । ਕ੍ਰਮਵਾਰ ਪੱਤਰਾ (101/ਅ), (170/ਅ), (139/ਅ), (117/ਅ), (136/ਅ), (70/ਅ), (399/ਅ)
3. ਏਥੇ ਮੂਲ ਖਰੜੇ ਵਿਚ ਕ੍ਰਮ ਭੰਗਸੀ, ਜੋ ਸਿ. ਰ. ਲ. 2, 3, 8. 9, 10 ਤੇ ਸ. ਸ. ਅ. ਅਨੁਸਾਰ ਕਰ ਦਿੱਤਾ ਹੈ । ਕ੍ਰਮਵਾਰ ਪੱਤਰਾ (107/ੳ), (170/ਅ), (118/ੳ), (137/ੳ), (70/ਅ), (400/ਅ)

ਮੀਰਾਂ ਅੰਦਰਿ ਮੀਰੁ ਤੂੰ ਪੀਰਾਂ ਅੰਦਰਿ ਪੀਰੁ ॥ ੧੧੦ ॥
[1]ਰੂਹਾਂ ਦੀ ਕੀ ਜਾਤ ਹੈ ਰੂਹਾਂ ਦਾ ਕੀ ਰੰਗ ।·
ਅਸਾਂ ਕੁਛ ਨ ਸੁਝਦੀ ਕੋਈ ਬੂਝੇ ਫਕਰ ਮਲੰਗ ।

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਹਾਜੀਆ ਸਚੇ ਸੁਣਹੁ ਨੀਸਾਨਿ ।
ਦਾਣੇ ਪਾਣੀ ਰੂਹ ਹੈ ਤਿਸਤੇ ਨੁਤਫੇ[2] ਜਾਨੁ ।
[3]ਅਉਰਤ ਖਸਮ ਮਿਲਾਪ ਤੇ ਮਿਲਹਿ ਜਿ ਨੁਤਫੇ ਦੋਇ ।
ਦੁਹਾਂ ਦੀ ਮਿਲਿ ਜਿੰਦੜੀ ਇਕ ਦਿਖਾਏ ਸੋਇ ।
ਲਖ ਚਉਰਾਸੀ ਰੂਹੁ ਮਿਲਿ ਤਿਨਾ ਬਣਾਇਆ ਰੂਪੁ ।
ਜੁਸੇ ਹੋਏ ਰੂਹੁ ਮਿਲਿ ਲਖ ਚਉਰਾਸੀ ਸੂਤੁ ।
ਤੈਸਾ ਹੀ ਇਕੁ ਆਦਮੀ ਹੋਰੁ ਅਸੰਖ ਜਾਤਿ ।
ਗੰਦੇ ਪਾਣੀ ਤੇ ਭਈ ਗੂੰਨਾ ਗੂਨੁ ਸਫਾਤਿ ।
ਜਿਨਾ[4] ਸਈ ਤੇ ਉਪਜੇ ਫਿਰ ਤਿਥੇ ਹੀ ਜਾਇ ਸਮਾਇ ।
ਆਵਾਗਉਣ ਖਲਕਿ ਦਾ ਰਹੇ ਨ ਕਬਹੂ ਤਾਹਿ ।
ਲਖ ਚਉਰਾਸੀ ਉਪਜਹਿ ਮਰਿ ਮਿਲਹਿ ਸਿ ਖਾਕੂ ਨਾਲਿ ।
ਹੋਇ ਖੰਬੀਰੁ ਜੁ ਵਿਖਰਹਿ ਸੁਕਿ ਸੜਿ ਹੋਇ ਰਵਾਲਿ ।
ਹਰੀ ਤੇ ਹੋਇ ਹੋਰ ਕਿਹੁ ਆਪੇ ਰੂਪ ਬਣਾਇ ।[5]
ਜੈਸੇ ਸੁਆਗੀ ਸੁਆਗਿ ਕਰਿ ਅਚਰਜੁ ਖੇਲਿ ਦਿਖਾਇ ।
ਰੂਹਾਂ ਜਾਤਿ ਨ ਪਾਤਿ ਹੈ ਹਿੰਦੂ ਮੁਸਲਮਾਨੁ ।
ਜੇਹੀ ਮਜਲਸੁ ਆਵਹੇ ਧਰੇ ਸੇ ਤੇਹਾ ਨਾਮੁ ।
ਮਿਸਰ ਪੰਡਿਤ ਅੰਧਲੇ[6] ਕਾਜੀ ਮੁਲਾਂ ਕੋਰੁ ।
ਹੋਰੋ ਕੁਹੁ ਸਮਝਾਈਐ ਅਗੋਂ ਸਮਝਨ ਹੋਰੁ ।

---

1. ਅਗਲੀਆਂ ਦੋ ਤੁਕਾਂ ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (102/ੳ), (170/ਅ), (140/ਅ), (70/ਅ), (400/ੳ)
2. ਏਥੇ ਇਸ ਲਿਖਤ ਵਿਚ ਸਬਦ 'ਲੁਤਫਾ' ਸੀ ਜੋ ਅਸ਼ੁਧ ਪਾਠ ਹੈ । ਅਸਲ ਸ਼ਬਦ 'ਨੁਤਫਾ' (ਵੀਰਜ) ਹੈ । ਇਹ ਸਬਦ ਸਿ. ਰ. ਲ. 2, 3, 9 ਆਦਿ ਖਰੜਿਆਂ ਵਿਚ ਸਹੀ ਦਿੱਤਾ ਹੈ । ਕ੍ਰਮਵਾਰ ਪੱਤਰਾ (102/ੳ), (170/ਅ), (137/ੳ)
3. ਇਸ ਤੁਕ ਦਾ ਪਾਠਾਂਤ੍ਰ ਵੀ ਸਿ. ਰ. ਲ. 2, 3 ਆਦਿ ਅਨੁਸਾਰ ਕੀਤਾ ਹੈ । ਮੂਲ ਖਰੜੇ ਵਿਚ ਪਾਠ ਅਸ਼ੁਧ ਅਤੇ ਅਪੂਰਨ ਸੀ । ਕ੍ਰਮਵਾਰ ਪੱਤਰਾ (102/ੳ), (170/ਅ)
4. ਸੈ ਵਸਤੂਆਂ ਤੋਂ ਭਾਵ ਹੈ ।
5. ਸਿ. ਰ. ਲ. 3 ਵਿਚ ਪਾਠਾਂਤ੍ਰ, ਹੀਰੀ ਤੇ ਉਪਜੇ ਆਪੇ ਰੂਪੁ ਬਣਾਇਆ ਹੈ ।
6. ਸਿ. ਰ. ਲ. 2 ਵਿਚ ਏਥੇ ਸ਼ਬਦ 'ਅਉਲੀਏ' ਹੈ । ਪੱਤਰਾ (170/ਅ) ਪਰੰਤੂ ਬਾਕੀ ਲਿਖਤਾਂ ਵਿਚ ਉਪਰੋਕਤ ਸ਼ਬਦ ਹੀ ਮਿਲਦਾ ਹੈ । ਪੰਨਾ 103/ੳ

ਜੇ ਸਉ ਪੰਦਿ ਸੁਣਾਈਐ ਭਿਜੇ ਨ ਚਿਤ ਕਠੋਰੁ ।
ਤਿਨਾ ਨਾਲ ਨ ਲੁਝੀਐ ਜੋ ਸਬਦੈ ਦੇ ਚੋਰਿ ।
ਪੰਦਿਂ ਕਤੇਬਾ ਨ ਮਨਹ ਨਹ ਫਕਰਾਂ ਦੀ ਗਲਿ ।
ਖੁਦੀ ਤਕਬਰੀ ਕਰਿ ਮੁਏ ਵਤਿ ਨ ਡਿਸਹ ਕਲ ॥ ੧੧੧ ॥

ਸੁਆਲ ਇਮਾਮ-ਕਰੀਮ-ਦੀਨ-ਸਦਾਤ ਸੂਰਾ ॥

ਕਹੈ ਇਮਾਮ ਕਰੀਮਦੀ ਸੁਣਹੋ ਨਾਨਕ ਸਾਹ ।
ਜਿਨਾ ਉਮੇਦ ਨ ਰਬ ਦੀ ਤਿਨਾ ਕਉਣ ਪਨਾਹਿ ।
ਪੁਜਨਿ ਸੰਗਿ ਮੁਨਾਫਕਾ ਦਿਲ ਜਿਨਾ ਦੇ ਸੰਗਿ ।[2]
ਵਿਚ ਜਲਦੇ ਆਤਸਿ ਹਾਵੀਐ ਚੂਨਾ ਹੋਇ ਨਿਪੰਗ ।
ਪਾਇਨ ਭੁਖ ਮਸਾਣਿ ਵਿਚ ਜਲਿ ਬਲਿ ਹੋਨਿ ਸੁਆਹਿ ।
ਜਲਦੇ ਪਏ ਪੁਕਾਰਨੀ ਕੋਇ ਨ ਸੁਣਦਾ ਆਹਿ ।
ਬਾਝੁ ਨਬੀ ਰਸੂਲ ਦੇ ਪਾਨਿ ਨ ਕਬਰੀ ਥਾਇ ।
ਜਲ ਬਲ ਥੀਵਨ ਕੋਲੜੇ ਜਿਵੇਂ ਭਲੂਣੇ ਕਾਇ ।
ਕੋਇ ਨ ਪੁਛੇ ਬਾਤੜੀ ਲਏ ਨ ਕੋਇ ਛਡਾਇ ।
ਭਿਸਤੀ ਵਾਸੁ ਨ ਪਾਇਨੀ ਬਾਝ [3]ਰਸੂਲ ਖੁਦਾਇ ।
ਕੁਫਰ ਕਤੇਬਾਂ ਥਾਵਦੇ ਕਾਫਰ ਵਡਿ ਹਿੰਦਵਾਨਿ ।
ਆਖਨ ਵਾਚ ਕਤੇਬ ਕੂ ਮੋਏ ਫਿਰਿ ਫਿਰ ਆਨਿ ।
ਮੋਏ ਫੇਰ ਨਾ ਆਵਨੀ ਕਹੇ ਮਜੀਦੁ ਕਲਾਮ ।
ਮਰਿ ਮਰਿ ਮਿਲਦੇ ਖਾਕ ਨਾਲਿ ਕਿਆਮਤਿ ਭਏ ਕਿਆਸ ।
ਜੇਹੜੀ ਸੂਰਤਿ ਭਜਈ ਫੇਰਿ ਨ ਹੋਵੇ ਰਾਸਿ ।
ਕਾਇਮੁ ਹੋਇ ਕਿਆਮਤੀ ਕਹੇ ਕਰੀਮ ਸਦਾਤੁ ।
ਰਹੇ ਅਮਾਨਤਿ ਖਾਕੜੀ ਰੋਜ ਕਿਆਮਤਿ ਹਦਿ ।
ਮੋਏ ਫੇਰਿ ਨ ਉਪਜਹਿ ਹਿੰਦੀ ਕਿਤਾਬਾਂ ਰਦਿ ।
ਰਦ ਤਉਰੇਤ ਅਜੀਲ ਕੂੰ ਤੀਜਾ ਰਦਿ ਜੰਬੂਰ ।
ਏ ਤਰਾਹਿ ਮਨਮੁਖ ਹੋਂਨਿ ਥੀਆ ਫੁਰਕਾਨੁ ਮਨਜੂਰ[4] ।
ਇਸ ਜਮਾਨੇ ਦਾ ਪਾਤਸਾਹ ਕਲਾਮ ਮਜੀਦ ਕੁਰਾਨ ।

---

1. ਸਿ. ਰ. ਲ. 2 ਤੇ ਸ. ਸ. ਅ. ਵਿਚ ਏਥੇ ਸ਼ਬਦ 'ਪੰਜਿਂ' ਮਿਲਦਾ ਹੈ । ਕ੍ਰਮਵਾਰ ਪੱਤਰਾ (103/ਅ), (401/ੳ)
2. ਸ. ਸ. ਅ. ਵਿਚੁ ਇਹ ਤੁਕ ਰਹਿ ਗਈ ਹੈ । ਪੰਨਾ (401/ਅ)
3. ਸ. ਸ. ਅ. ਵਿਚ ਇਸ ਤੋਂ ਪਹਿਲਾਂ 'ਨਬੀ' ਸ਼ਬਦ ਹੈ । ਪੱਤਰਾ (401/ਅ)
4. ਇਸ ਤੋਂ ਅਗਲੀਆਂ ਚਾਰ ਲਾਈਨਾਂ ਸਿ. ਰ. ਲ. 8, 9 ਤੇ ਲਿਖੱ ਵਿਚ ਹਨ । ਬਾਕੀ ਸਾਰੀਆਂ ਲਿਖਤਾਂ ਵਿਚ ਇਨ੍ਹਾਂ ਦਾ ਭਾਵ ਹੈ । ਕ੍ਰਮਵਾਰ ਪੱਤਰਾ (119/ੳ), (138/ੳ), (166)

ਜੋ ਰਹੇ ਕੁਰਾਨੋ ਬਾਹਰ ਥੀਸਨ ਅੰਤ ਸੈਤਾਨ ।
ਜਿਸ ਜਮਾਨੇ ਦਾ ਅਮਲੁ ਹੋਇ ਕਰੇ ਨ ਕੋਈ ਮੂਲੁ ।
ਓਹੁ ਦਰਗਹ ਢੋਈ ਮ ਲਹੇ ਭਰੇ ਨ ਸਫਾਤ ਰਸੂਲ ॥ ੧੧੨ ॥

ਜਵਾਬ ਨਾਨਕ ਸਾਹ ਸੂਰਾ ॥

ਸੁਣਹੋ ਸੈਦ ਕੀਰਮ ਦੀ ਚਾਰੇ ਮਨ ਕਿਤਾਬੁ ।
ਚਾਰੇ ਕਉਲ ਖੁਦਾਇ ਦੇ ਰਦਿਆ ਚਤਿਨਿ ਅਜਾਬੁ ।
ਮੋਏ ਫੇਰ ਨ ਆਵਨੀ ਰਹਨ ਅਮਾਨਤਿ ਨਾਵ ।
ਨਾਵਾ ਮਉਤੁ ਨ ਹੋਵਈ ਲਖ ਆਵਹਿ ਲਖ ਜਾਹਿ ।
ਰਾਮ ਕ੍ਰਿਸਨ ਹੋਇ [1]ਅਸੰਖ ਲਖ ਲਖ ਮਹੰਮਦੁ ਨਾਵਿ ।
ਓਹ ਫੇਰ ਨ ਆਵਨ ਜਗ ਵਿਚ ਰਹੇ ਮਰਾਤਬ ਥਾਵਿ ।
[2]ਖਾਨ ਖਵੀਨ ਜਾਵਨੀ ਮੀਰ ਮਲਕ ਪਾਤਸਾਹ ।
ਜੁਸੇ ਨ ਰਹਦੇ ਥਿਰ ਕਿਸੇ ਰਹਨ ਮਰਾਤਬ ਜਾਇ ।
ਜਿਤਨੇ ਰੂਹ ਅਮਾਨਤੀ ਤਿਨਾ ਮਰਾਤਬਿ ਨਾਲਿ ।
ਉਤਮ ਮਧਿਮ ਲਿਖ ਮਿਲੇ ਹਿੰਦੂ ਤੁਰਕਿ ਚੰਡਾਲਿ ।
ਇਕ ਆਵਨਿ ਇਕ ਜਾਹਿ ਉਠਿ ਆਵਾਗਉਣ ਸੰਸਾਰਿ ।
ਅਲਹਿ[3] ਆਇ ਨ ਜਾਵਈ ਸਚੇ ਦੇਹਿ ਅਸਾਰ ।
ਜੈਸੇ ਬਰਗ ਨਿਬਾਤ ਦੇ ਤ੍ਰੁਟਿ ਤ੍ਰੁਟਿ ਧਰਤੀ ਪਾਨਿ ।
ਓਹੁ ਜੇਹੀਆਂ ਸੂਰਤਾਂ[4] ਹੋਰ ਹੋਨਿ ਨਿਕਲਿਆਨ ।
ਅਜਬੁ ਤਮਾਸਾ ਰਬਿ ਦਾ ਖਾਲੀ ਰਹੇ ਨ ਜਗੁ ।
ਆਵਾਗਉਣ ਖਲਕਿ ਦਾ ਵਹਦਾ ਰਹੇ ਨ ਮਗੁ ।
ਨਾਨਕ ਸਚੁ ਅਲਾਵਏ ਸੁਣਹੁ ਕਰੀਮ ਸਦਾਤਿ ।
ਜਿਨਾ ਉਮੇਦ ਨ ਰਬਿ ਦੀ ਸੇ ਰਹਦੇ ਸਦਾ ਨਪਾਕਿ ॥ ੧੧੩ ॥
ਓਹ ਕਬਰਾਂ ਵਿਚਿ ਝਪੀੜੀਅਨੁ ਜਲਦੇ ਕਰਨ ਕਹਾਇ ।
ਅਜਰਾਈਲ ਫਰੇਸਤਾ ਦੇਂਦਾ ਬਹੁਤ ਸਜਾਇ ।
ਕਬਰਾਂ ਤਿਨਾ ਜਲਾਇਨੀ ਜੋ ਹੋਇ ਮੁਸਲਮਾਨਿ ।

---

1. ਸਿ. ਰ ਲ. 3 ਵਿਚ ਏਥੇ ਸ਼ਬਦ 'ਅਗਣਤਿ' ਹੈ । ਪੱਤਰਾ (171/ਅ)
2. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਏਥੇ ਪਾਠਾਂਤ੍ਰ—"ਖਾਨ ਖਵੀਨ ਮੀਰ ਵਜੀਰ ਪਾਤਸਾਹੁ" ਕ੍ਰਮਵਾਰ ਪੱਤਰਾ (105/ੳ), (171/ਅ), (402/ਅ)
3. (ੳ) ਇਹ ਤੁਕ ਸ. ਸ. ਅ. ਵਿਚ ਨਹੀਂ ਹੈ । ਪੱਤਰਾ (402/ਅ)
(ਅ) ਏਥੇ ਪਾਠ ਸਿ. ਰ ਲ. 8 ਵਿਚੋਂ ਲਿਆ ਹੈ। ਇਸ ਖਰੜੇ ਵਿਚ ਪਾਠ ਅਸ਼ੁਧ ਸੀ । ਪੱਤਰਾ (138/ੳ)
4. ਸਿ. ਰ. ਲ. 2, 3 ਤੇ ਸ. ਸ ਅ. ਵਿਚ ਹੋਰ ਸ਼ਬਦ ਨਹੀਂ ਹੈ । ਪੱਤਰਾ (105/ਅ), (171/ਅ), (402/ਅ)

ਜਿਨ੍ਹਾਂ ਈਮਾਨ ਨ ਰਖਿਆ ਲਗ ਦੋਜਕ ਦੁਨੀ ਹਰਾਮੁ ।
ਮਿਟੀ ਮੁਸਲਮਾਨ ਦੀ ਭਈ ਮੁਨਾਫਕਿ ਸੰਗੁ ।
ਆਤਸ ਸੇਤੀ ਦਝਿਆ ਚੂੰਨਾ ਹੋਇ ਨਿਸੰਗ ।
[1]ਕਥ ਸੁਪਾਰੀ ਚੂਨ ਤ੍ਰੈ ਚਉਥੇ ਮਿਲਨ ਜਿ ਪਾਨਿ ।
ਹੋਵਨ ਲਾਲੁ ਗੁਲਾਬਿ ਬਹੁ ਸਾਹਿਬਜਾਦੇ ਖਾਨਿ ।
ਹੋਵਨ ਨੁਤਫੇ ਸੰਗਿ ਥੀ ਉਪਜਨਿ ਸਿਧਿ ਅਰ ਪੀਰ ।
ਏਹੁ ਮਰਾਤਬ ਪਾਇਆ ਦਧੇ ਪਥਰ ਖੀਰ ।
ਹਿੰਦੂ ਮੁਸਲਮਾਨ ਦੇ ਜਾਸਨਿ ਜੁਸੇ ਦੋਇ ।
ਹੋਵਨ ਰੂਪ ਕਰੂਪੜੇ ਢੋਈ ਲਹਨ ਨ ਸੋਇ ।
ਪਹਲੇ ਆਤਸਿ ਜੋ ਦਧਾ ਜਲ ਥਲਿ ਹੋਆ ਸੁਆਹੁ ।
ਫੇਰ ਨ ਆਤਸ ਤਿਸ ਦਹੇ ਅਲਹਿ ਆਪੁ ਗੁਆਹਿ ।
ਮਿਲਨ ਜੋ ਖਾਕੂ ਸੰਗ ਜੋ ਸਹਦੇ ਬਹੁਤੁ ਕਸਾਸਿ ।
ਸੜਦੇ ਵਿਚ ਪਿਜਾਵਿਆ ਤਾਉ ਸਹੇ ਛਿਆ ਮਾਸੁ ॥੧੧੪॥

ਸੁਆਲ ਇਮਾਮ ਕਰੀਮ ਦੀ ਸੂਰਾ ॥

ਕਹੀ ਰਿਮਾਮ ਕਰੀਮ ਦੀ ਨਾਨਕਾ ਰੂਹਾਂ ਦਾ ਕੀ ਤੋਲੁ ।
ਕੇਤਕ ਹਲਕੇ ਰੂਹ ਹੈਨਿ ਕੇਤਕ ਭਾਰਾ ਬੋਲੁ ।[2]
ਕੇਤਕ ਕਦ ਬਰੀਕ ਹੈ ਮੋਟਾ ਕੇਤਕ ਹੋਇ ।[3]
ਕੈਹੀ ਸੂਰਤਿ ਰੂਹ ਦੀ ਰੰਗ ਕਨੇਹਾ ਹੋਇ ।
ਕਉਣ ਹਕੀਮ ਬਣਾਇਦਾ ਜੁਸੇ ਗੂਨਾ ਗੂਨਿ ।
ਇਹੁ ਹਕੀਕਤ ਜੋ ਕਹੇ ਸੋਈ ਵਡਾ ਅਖੂੰਨਿ[4] ।
ਰਹਦੇ ਕੇਹੜੀ ਜਾਇ ਹੈਨਿ ਇਹੁ ਭੀ ਕਹੋ ਬਿਆਨਿ ।
ਰੂਹੁ ਇਕ ਕੇ ਬਹੁਤ ਹੈਨਿ ਮੁਸਕਲ ਕਰੋ ਆਸਾਨ ॥੧੧੫॥

---

1. ਅਗਲੀਆਂ ਚਾਰ ਲਾਈਨਾਂ ਸਿ. ਰ. ਲ. 2, 3, 5, 10 ਅਤੇ ਸ. ਸ. ਅ. ਵਿਚ ਨਹੀਂ । ਏਥੇ ਇਵੇਂ ਲਗਦਾ ਹੈ ਕਿ ਇਹ ਅਪ੍ਰਸੰਗਕ ਅਤੇ ਅਢੁਕਵਾਂ ਪਾਠ ਮਗਰੋਂ ਲਿਆਂਦਾ ਗਿਆ ਹੈ। ਪੁਰਾਤਨ ਲਿਖਤਾਂ ਵਿਚ ਨਾ ਹੋਣ ਕਰਕੇ ਵੀ ਇਸਦੀ ਪੁਰਾਤਨਤਾ ਤੇ ਕਿੰਤੂ ਕੀਤਾ ਜਾ ਸਕਦਾ ਹੈ। ਕ੍ਰਮਵਾਰ ਪੱਤਰਾ (106/ਅ), (172/ੳ), (46/ੳ), (73/ਅ), (403/ੳ)
2. ਏਥੇ ਬਹੁਤੀਆਂ ਲਿਖਤਾਂ ਵਿਚ ਅਤੇ ਮੂਲ ਲਿਖਤਾਂ ਵਿਚ ਵੀ ਅਧੂਰਾ ਅਤੇ ਅਸ਼ੁਧ ਪਾਠ ਲਿਖਿਆ ਸੀ, ਇਸ ਲਈ ਇਹ ਪਾਠ ਸਿ. ਰ. ਲ. 3 ਵਿਚੋਂ ਲਿਆ ਹੈ। ਪੱਤਰਾ (17/ੳ)
3. ਇਹ ਤੁਕ ਸਿ. ਰ. ਲ. ਵਿਚ ਨਹੀਂ ਹੈ। ਲਿਖਾਰੀ ਦੀ ਉਕਾਈ ਹੈ। ਪੱਤਰਾ (138/ਅ)
4. ਅੱਗੇ ਦੋ ਤੁਕਾਂ ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਨਹੀਂ ਹਨ। ਕ੍ਰਮਵਾਰ ਪੱਤਰਾ (107/ੳ), (172/ੳ), (147/ੳ), (74/ੳ), (403/ਅ)

ਜਵਾਬ ਨਾਨਕ ਫ਼ਕੀਰ ਸੂਰਾ ॥

[1]ਨਾਨਕ ਆਖੇ ਰਾਹੁ ਸਚੁ ਸੁਣਹੁ ਕਰੀਮ ਸਦਾਤ ।
ਬਾਦੇ ਕਾ ਕੀ ਤੁਲੁ ਹੈ ਆਖੇ ਦੀ ਕੀ ਜਾਤਿ ।
ਧਰਤੀ ਦਾ ਕੀ ਮੇਪੁ ਹੈ ਆਤਸ ਦਾ ਕੀ ਤੋਲ ।
ਕੇਤਕ ਦੂਰ ਅਕਾਸ ਹੈ ਕੇਤਕ ਆਖਾਂ ਪੌਲੁ ।
ਬਾਦੀ ਸੂਰਤ ਰੂਹ ਦੀ ਤਿਸ ਦਾ ਰੂਪ ਨਾ ਰੇਖੁ ।
ਆਤਸਿ ਨੂਰ ਖੁਦਾਇਦਾ ਕਛੂ ਅੰਤੁ ਨ ਪਾਰਾ ਮੇਪੁ ।
ਰਖਨਿ ਚਰਾਗੁ ਮਹਲਿ ਵਿਚਿ ਚਾਨਣ ਸਭੀ ਜਾਇ ।
ਰਖਨ ਅੰਦਰਿ ਟਿੰਡ ਦੇ ਲਏ ਸਭ ਜੋਤਿ ਛਪਾਇ ।
ਆਬੀ ਜਾਤ ਖੁਦਾਇਦੀ ਤਿਸ ਬੀ ਨੁਤਫੇ ਹੋਹਿ ।
ਆਬਿ ਖਾਕੀ ਹੋਇ ਮਿਲਿ ਜੁਸੇ ਹੋਹਿ ਅਲੋਇ ।
ਹਿਕਮਤਿ ਲਖ ਹਕੀਮ ਮਿਲਿ ਸਾਹਿਬ ਤੁਲ ਨ ਕੋਇ ।
ਵਡਾ ਹਕੀਮੁ ਖੁਦਾਇ ਹੈ ਰਚੇ ਚਉਰਾਸੀ ਲੋਇ ।
[2]ਇਕਸੇ ਇਕਸੇ ਰੂਹ ਵਿਚਿ ਰਚੇ ਚਉਰਾਸੀ ਅੰਗ ।
ਇਕਸੇ ਇਕਸੇ ਅੰਗੁ ਵਿਚਿ ਗੂਨਾ ਗੂਨੀ ਰੰਗਿ ।
ਭਾਇਆ ਅਕਾਸ ਪੁਲਾੜ ਤੇ ਕਰਹਿ ਅਵਾਜਾ ਰੂਹਿ ।
ਕਾਇਮ ਕੁਦਰਤਿ ਰਬ ਦੀ ਮਿਲਿ ਰੂਹਿ ਪੁਕਾਰਨਿ ਹੂਹਿ ।
ਲਖ ਚਉਰਾਸੀ ਤੁਖਮ ਹੈ ਤੁਖਮ ਅੰਤ ਨ ਕੋਇ ।
ਇਕਸੇ ਇਕਸੇ ਤੁਖਮ ਵਿਚਿ ਭਈ ਚਉਰਾਸੀ ਲੋਇ ।
ਆਵਨ ਅਗਾਵਤੀ ਰੂਹੜੇ ਜਾਵਨ ਅੰਤੁ ਨ ਕੋਇ ।
ਇਕਦੂ ਰੂਹੋਂ ਲਖ ਹੋਹਿ ਲਖੋਂ ਲਖ ਅਲੋਇ ।
ਕੀ ਪੈਮਾਨਾ[3] ਨੂਰ ਦਾ ਕੇਤਕ ਕਹਾਂ ਬਿਸਥਾਰੁ ।
ਪਸਰਿਆ ਜਿਮੀ ਅਸਮਾਨ ਵਿਚ ਰਹਿਆ ਸੁ ਚਾਨਣ ਧਾਰੁ ।

---

1. ਸ. ਸ. ਅ. ਵਿਚ ਏਥੇ ਪਾਠਾਂਤ੍ਰ ਨਾਨਕ ਆਖੇ ਰਾਹੁ ਏਹੁ ਸੁਣਹ ਹਕੀਕਤ ਪਾਹੁ । ਪੱਤਰਾ (403/ਅ) ਸਿ. ਰ. ਲ. 2, 5 ਵਿਚ ਪਾਠਾਂਤ੍ਰ—ਨਾਨਕ ਆਖੇ ਰਾਹੁ ਇਹੁ ਕਰੀਮ ਸਦਾਤ । ਕ੍ਰਮਵਾਰ ਪੱਤਰਾ (107/ੳ), (141/ੳ)
2. ਇਹ ਤੁਕ ਸਿ. ਰ. ਲ. 2, 3, 10 ਤੇ ਸ. ਸ. ਅ. ਵਿਚ ਨਹੀਂ ਹੈ । ਕ੍ਰਮਵਾਰ ਪੱਤਰਾ (108/ੳ) (172/ਅ), (92/ਅ), (404/ੳ)
3. ਸਿ. ਰ. ਲ. 3, 8, 10 ਤੇ ਸ. ਸ. ਅ ਵਿਚ ਏਥੇ ਸ਼ਬਦ 'ਨੂਰਦੀ' ਮਿਲਦਾ ਹੈ । ਪ੍ਰੰਤੂ ਸਿ.ਰ.ਲ. 2, 9 ਵਿਚ ਪਾਠ 'ਰੂਹ' ਹੈ । ਅਗਲੀ ਤੁਕ ਦੇ ਭਾਵ ਨਾਲ 'ਨੂਰ' ਸ਼ਬਦ ਵਧੇਰੇ ਢੁਕਦਾ ਹੈ । ਕ੍ਰਮਵਾਰ ਪੱਤਰਾ (108/ੳ), (139/ਅ)

[1]ਇਕੋ ਰੂਹ ਨ ਕਿਸੇ ਦਾ ਲਖ ਚਉਰਾਸੀ ਬੰਦਿ ।
ਫਿਰ ਚਉਰਾਸੀ ਇਕ ਹੋਇ ਖੇਲੇ ਬਹੁਬਿਧਿ ਛੰਦਿ ।
ਕਉਣ ਤਤ ਮਿਲਿ ਹੈਨ ਰੂਹ ਹੈ ਆਪ ਖੁਦਾਇ ।
ਅਰਖਾ ਨਾਸਰਿ ਮੇਲ ਕਰਿ ਵੈਰੁ ਵਿਰੋਧੁ ਵਧਾਇ ।
ਆਖੇ ਮਾਰੇ ਮਰੇ ਆਪਿ ਕੁਦਰਤਿ ਚਲਤੁ ਦਿਖਾਇ ।
ਪਰਦੇ ਡਾਰੇ ਭਰਮ ਦੇ ਡਿਠੀ ਉਸ ਸਭ ਭੁਲਾਇ ।
[2]ਨਰ ਨਾਰੀ ਦੋਇ ਸਿਰਜ ਕਰਿ ਖਾਣੀ ਬਾਣੀ ਉਪਾਇ ।
ਜੋ ਇਨਾ ਜਾਤੀ ਬੁਝਸੀ ਸੋ ਆਪੇ ਆਪਿ ਖੁਦਾਇ ॥ ੧੧੬ ॥

ਸੁਆਲ ਕਰੀਬ ਦੀ ਸਦਾਤਿ ਸੂਰਾ ॥

ਕਹੇ ਇਮ ਮ ਕਰੀਮ ਦੀ ਸੁਣਹੋ ਨਾਨਕ ਸਾਹ ।
ਕਿਥੇ ਆਲਮ ਉਪਜਦਾ ਫਿਰਿ ਕਿਥੇ ਜਾਇ ਸਮਾਇ ।
ਏਹੁ ਹਕੀਕਤ ਜੋ ਕਹੇ ਸੋਈ ਰਸੂਲ ਖੁਦਾਇ ।
[3]ਇਕਾ ਏਕੀ ਹੋਇ ਰਹੇ ਦੂਜੀ ਰਹੇ ਨ ਜਾਇ ।
[4]ਦੂਜਾ ਆਖਣ ਸਕੁ ਹੈ ਜਮੇ ਤੇ ਮਰਿ ਜਾਇ ।
ਸੋ ਕਿਉ ਮੰਨੀਐ ਨਾਨਕਾ ਜੋ ਕਾਇਮ ਰਹੇ ਨ ਥਾਇ ॥ ੧੧੭ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਹਿੰਦਗੀ ਸੁਣਹੁ ਕਰੀਮ ਸਦਾਤ ।
ਉਪਜੇ ਆਲਮ ਖਾਕਿ ਤੇ ਫਿਰ ਖਾਕੋ ਹੋਇ ਨਿਬਾਤ ।
ਹੋਹਿ ਨਿਬਾਤੋ ਨਿਆਮਤਾ ਮੇਵੇ ਗੂੰਨਾ ਗੂੰਨਿ ।
[5]ਖਾਨ ਹੈਵਾਨਾ ਆਦਮੀ ਨੁਤਫੇ ਹੋਹਿ ਮਜਮੂਨਿ ।
ਨੁਤਫਉ ਮਾਸ ਉਪਜਈ ਮਾਸਹੁ ਜੁਸੇ ਪਾਕਿ ।
[6]ਰਹਿਆ ਸੁ ਗੰਦਾ[7] ਹੋਇਆ ਧਰਿਆ ਨਾਉ ਨਪਾਕਿ ।

---

1. ਸਿ. ਰ. ਲ. 8, 9, 10 ਵਿਚ ਇਨ੍ਹਾਂ ਅਗਲੀਆਂ ਦੋਹਾਂ ਤੁਕਾਂ ਦਾ ਪਾਠ ਇਹੋ ਹੀ ਹੈ । ਪ੍ਰੰਤੂ ਸਿ.ਰ. ਲ. 2, 3, ਤੇ ਸ. ਸ. ਅ. ਵਿਚ ਗੁੰਝਲਦਾਰ ਪਾਠ ਹੈ । ਇਵੇਂ ਲਗਦਾ ਹੈ ਕਿ ਦੋ ਤੁਕਾਂ ਦੀ ਸੰਯੁਕਤੀ ਹੋਈ ਹੈ । 'ਇਕੋ ਰੂਹ ਨ ਕਿਸੇ ਦਾ ਲਖ ਚਉਰਾਸੀ ਇਕੁ ਹੋਇ ਮੇਲੇ ਬਹੁ ਬਿਧਿ ਛੰਦੁ ।' ਕ੍ਰਮਵਾਰ ਪੱਤਰਾ (121/ੳ), (139/ਅ), (75/ੳ), (108/ਅ), (172/ਅ), (404/ਅ)
2. ਸਿ. ਰ ਲ. 3 ਪਾਠਾਂਤ੍ਰ-ਨੂਰਿ ਨਾਰੀ ਨੂਰਿ ਸਾਜਿ ਕੇ ਬੁਝਸੀ ਆਪੇ ਆਪ ਖੁਦਾਇ ਹੈ ਦੋ ਤੁਕਾਂ ਸੰਯੁਕਤੀ ਹੋਈ ਹੈ । ਪੱਤਰਾ (172/ਅ)
3. ਸ. ਸ. ਅ. ਵਿਚ ਅਗਲੀਆਂ ਤਿੰਨ ਲਾਈਨਾਂ ਨਹੀਂ ਹਨ । ਪੱਤਰਾ (405/ੳ)
4. ਸਿ. ਰ. ਲ. 2, 3, 5, 10 ਵਿਚ ਅਗਲੀਆਂ ਦੋ ਤੁਕਾਂ ਨਹੀਂ ਹਨ । ਕ੍ਰਮਵਾਰ ਪੱਤਰਾ (109/ੳ), (172/ਅ), (149/ਅ), (75/ਅ)
5 ਇਸ ਤੋਂ ਅੱਗੋਂ ਇਸ ਖਰੜੇ ਦਾ ਕ੍ਰਮ ਭੰਗ ਹੈ । ਪਾਠ ਵੱਧ ਘੱਟ ਤੇ ਉਧਰ ਗੁਦਰ ਹੈ ।
6. ਇਹ ਤੁਕ ਸਿ. ਰ. ਲ. 2, 5 ਤੇ ਸ. ਸ. ਅ ਵਿਚ ਨਹੀਂ ਹੈ । ਪਰ ਬਾਕੀ ਲਿਖਤਾਂ ਵਿਚ ਕ੍ਰਮਵਾਰ ਪੱਤਰਾ (109/ਅ), (150/ੳ), (405/ਅ)
7. ਸਿ. ਰ. ਲ. 3 ਵਿਚ ਏਥੋਂ ਸ਼ਬਦ 'ਮੁਰਦਾ' ਹੈ । ਪੱਤਰਾ (173/ੳ)

ਨਿਆਮਤਿ ਤੇ ਵਿਸਟਾ ਭਇਆ ਮਿਲਿਆ ਜੁ ਆਦਿਮੁ ਸਗਿ ।
ਫਿਰ ਖਾਧਾ ਕਾਵਾਂ ਕੂਕਰਾਂ ਅਵਰ ਅਗਨਤੀ ਰੰਗਿ ।
ਵਿਸਟੇ ਤੇ ਕਈ ਉਪਜੇ ਜੀਆਂ ਜੰਤਿ ਅਪਾਰਿ ।
ਮਿਟੀ ਮੁਸਲਮਾਨਿ ਦੀ ਫਿਰਿ ਫਿਰਿ ਧਰੇ ਅਉਤਾਰਿ ।
ਲਿਖਿਆ ਵਿਚਿ ਕਤੇਬ ਦੇ ਬੋਲੇ ਨਾਨਕ ਸਾਹੁ ।
ਜਿਨਾ ਪਛਾਵਾ ਰਬ ਦਾ ਫਿਰ ਰਬ ਹੀ ਮਾਹਿ ਸਮਾਹਿ ।
ਸਿਰਿ ਪੁਸੀਦਾ ਰਖਿਆ ਅਰਬਾ ਨਾਸਰਿ ਮਾਹਿ ।
ਜੋ ਜਾਹਰਿ ਕਰੇ ਜਹਾਨ ਵਿਚਿ ਵਿਸਤਿ ਨ ਦੋਜਕਿ ਤਾਹਿ ।
ਰੂਹਾਂ ਨੁ ਰੂਹ ਖਾਵਨੀ ਫਿਰਿ ਰੂਹਾਂ ਤੇ ਰੂਹ ਹੋਇ ।
ਆਵਾਗਉਣ ਜਹਾਨਿ ਦਾ ਵਰਜਿ ਨ ਸਕੇ ਕੋਇ ।
ਦੇਖ ਪੈਦਾਇਸਿ ਰਬ ਦੀ ਘਟਿ ਵਧਿ ਕਿਸੇ ਨਾ ਆਖੁ ।
ਦੂਜਾ ਹੋਆ ਨ ਹੋਸੀਆ ਵਰਤੇ ਤਾਕੋ ਤਾਕੁ ।
ਲਖਿ ਮਹੰਮਦ ਮੁਸਤਫਾ ਰਾਮ ਕ੍ਰਿਸਨ ਲਖ ਹੋਇ ।
ਇਕ ਆਵਨਿ ਇਕ ਜਾਹਿ ਉਠ ਗਣਤੀ ਗਣੇ ਨ ਕੋਇ ।
ਲਖਿ ਅਉਤਾਰ ਪੈਕੰਬਰਾ ਉਮਤਿ ਅੰਤੁ ਨ ਪਾਰਿ ।
ਮਰ ਮਿਰਿ ਮਿਲਦੇ ਖਾਕ ਸੋ ਫਿਰਿ ਫਿਰਿ ਹੋਇ ਅਉਤਾਰ ॥ ੧੨੮ ॥

ਲਖ ਕਤੇਬਾਂ ਲਿਖ ਗਏ ਭਏ ਸਿ ਖਾਕੁ ਢੇਰਿ ।
[1]ਲਖ ਲਿਖਾਰੀ ਉਪਜਹਿ ਓਇ ਫਿਰਿ ਲਿਖਿ ਰਾਖਹਿ ਢੇਰਿ ।
ਕਾਜੀ ਮੁਲਾਂ ਹਾਜੀਆ ਮਿਸਰ ਪਾਧੇ ਲਖ ।
ਬ੍ਰਹਮੇ ਬਿਸਨ ਮਹੇਸ ਲਖ ਮਰ ਜੀਅ[2] ਲਿਖਨਿ ਵਤਿ ।
ਲਿਖਨ ਬੇਦ ਬੀਚਾਰ ਕਰ ਉਕਤਿ ਸਿਆਣਪ ਨਾਲਿ ।
ਮਰਿ ਫਿਰਿ ਜਮਨਿ ਬਪੁੜੇ ਫਿਰ ਲੈਂਦੇ ਬੇਦਿ ਸੰਭਾਲਿ ।
ਬੇਦਹੁ ਫੇਰ ਕਤੇਬ ਕਰ ਵੈਰਿ ਵਿਰੋਧਿ ਕਰਾਹਿ ।
ਲਖ ਲਖ ਦਾਨੇ ਦੇਵਤੇ ਕਾਤਲਿ ਹੋਇ ਮਰਾਹਿ ।

---

1. ਇਹ ਤੁਕ ਸਿ. ਰ. ਲ. 2 ਵਿਚ ਨਹੀਂ ਹੈ । ਲਿਖਾਰੀ ਦੀ ਉਕਾਈ ਹੈ । ਪੱਤਰਾ (110/ਅ)
2. ਸਿ. ਰ. ਲ. 2 ਤੇ ਸ. ਸ. ਅ. ਵਿਚ ਏਥੇ ਸ਼ਬਦ 'ਜੀਅ' ਹੈ । ਪੱਤਰਾ (110/ਅ), (406/ੳ) ਸਿ. ਰ. ਲ. 3 ਵਿਚ ਏਥੇ ਸ਼ਬਦ 'ਜੀ ਵਿਤਨ' ਹੈ । ਪੱਤਰਾ (103/ੳ) ਸਿ. ਰ. ਲ. 9 ਵਿਚ ਏਥੇ ਸ਼ਬਦ 'ਜੀਵਨਿ' ਹੈ । ਪੱਤਰਾ (140/ੳ), ਸਿ. ਰ. ਲ. 8 ਵਿਚ ਏਥੇ ਸ਼ਬਦ 'ਜੀ' ਹੈ । ਪੱਤਰਾ (122/ੳ) ਸਿ. ਰ. ਲ. 10 ਵਿਚ ਏਥੇ ਪਾਠਾਂਤ੍ਰ 'ਮਰ ਜੀਵੇ ਲਖਿ ਵਤਿ' ਹੈ । ਪੱਤਰਾ (76/ਅ) ਸਿ. ਰ. ਲ. 5 ਵਿਚ ਏਥੇ ਸ਼ਬਦ 'ਜੀਅ' ਹੈ । ਪੱਤਰਾ (151/ਅ) ਸੋ ਭਿੰਨ ਭਿੰਨ ਪਾਠਾਂਤਰ ਹੋਣ ਕਾਰਣ ਨਿਰਣਾ ਸਿ. ਰ. ਲ. 2, 5 ਤੇ ਸ. ਸ. ਅ. ਅਤੇ ਸਿ. ਰ. ਲ. 9, 3 ਤੋਂ ਕੀਤਾ ਹੈ । 'ਜੀਅ' ਸ਼ਬਦ ਵਧੇਰੇ ਢੁਕਦਾ ਹੈ ।

ਸਿਵ ਸਕਤੀ ਦੁਇ ਸਾਜੀਆ ਊਤਮੁ ਮਧਮਿ ਲੋਇ ।
ਮਰਦੇ ਵੈਰ ਵਿਰੋਧ ਕਰਿ ਮਰਿ ਫਿਰਿ ਮਾਟੀ ਹੋਇ ॥ ੧੨੯ ॥

ਸੁਆਲ ਕਰੀਮ ਦੀ ਸੂਰਾ ॥

ਕਹੇ ਇਮਾਮ ਕਰੀਮ ਦੀ ਪੁਛੈ ਸਚੁ ਸੁਆਲੁ ।
ਹਕੁ ਬਿਗਾਨਾ ਜੋ ਰਖਨਿ ਤਿਲਾ ਹੋਸੀ ਕਉਣ ਹਵਾਲੁ ।
ਮੋਏ ਖਾਕੁ ਸੇ ਮਿਲੇ ਵਤਿ ਨ ਆਦਮੁ ਹੋਇ ।
[1]ਲੈਣਾ ਦੇਣਾ ਦੁਨੀ ਦਾ ਫੈਸਲਿ ਕਿਉ ਕਰਿ ਹੋਇ ।
ਕਰਨ ਗਰੀਬਾਂ ਉਪਰੇ ਜਾਲਮਿ ਬਹੁਤੇ ਜੋਰੁ ।
ਕੂਕਨ ਖੜੇ ਖਰੀਮੁ ਬਹੁ ਸੁਣੇ ਨ ਕੋਈ ਸੋਰੁ ।
ਅਦਲੁ ਨ ਹਾਕਮੁ ਕਰਸਨੀ ਲੁਟ ਲੈਸਨਿ ਘਰਿ ਬਾਰਿ ।
ਏਹੁ ਹਕੀਕਤ ਸੋਧਿ ਕਰਿ ਡੇਹੋ ਸਚੁ ਬੀਚਾਰ ।
[2]ਗੈਬ ਮੁਕਾਮ ਖੁਦਾਇ ਦੇ ਜਿਥੇ ਲਹਨ ਹਿਸਾਬੁ ਕਿਤਾਬ ।
ਲੈਣਾ ਦੇਣਾ ਦੁਨੀ ਦਾ ਕਰਨਿ ਸੁਆਲ ਜਵਾਬੁ ।
[3]ਕਿਉ ਕਰ ਲੈਣਾ ਲਈਦਾ ਕਿਸ ਬਿਧ ਦੇਣਾ ਦੇਹਿ ।
ਕਹੇ ਇਮਾਮ ਕਰੀਮ ਦੀ ਇਹੁ ਫੈਸਲਾ ਕਿਉ ਕਰ ਲੈਨਿ ॥ ੧੩੦ ॥

ਜਵਾਬ ਨਾਨਕ ਸਾਹ ਸੂਰਾ ॥

ਸੁਣਹੋ ਇਮਾਮੁ ਕਰੀਮ ਦੀ ਨਾਨਕ ਕਹੇ ਫਕੀਰ ।
ਹਕ ਬਿਗਾਨਾ ਜੋ ਰਖਨਿ ਸੋ ਹੋਸਨਿ ਬਹੁਤ ਜਹੀਰਿ ।
[4]ਓਇ ਧਰਸਨਿ ਜੋਨਿ ਚਉਪਾਇਆਂ ਨਕਿ ਦਿਨਾਂ ਦੇ ਡੋਰ ।
ਲਹਣਾ ਦੇਣਾ ਨ ਛੁਟੇ ਲੜਿ ਲੜਿ ਲੈਸਨ ਬੋਰਿ ।
ਡੇਡੇ ਬਹੁਤ ਸਜਾਇ[5] ਕੋ ਲੈਣਗੇ ਸਤੇ ਹਿਸਾਬਿ ।

---

1. ਸ. ਸ. ਅ. ਵਿਚ ਏਥੇ ਪਾਠਾਂਤ੍ਰ—'ਲੈ ਣ ਦੇਣ ਦਾ ਫੈਸਲਿ ਕਿਉਂ ਕਰ ਹੋਇ' ਹੈ। ਅਢੁਕਵਾਂ ਅਤੇ ਅਸ਼ੁਧ ਪਾਠ ਹੈ । ਪੱਤਰਾ (406/ਅ)
2. ਸਿ. ਰ. ਲ. 3 ਵਿਚ ਏਥੇ ਸ਼ਬਦ 'ਸਚੁ' ਹੈ । ਪੱਤਰਾ (173/ਅ) ਪੂੰਤ੍ਰ ਬਾਕੀ ਖਰੜਿਆਂ ਵਿਚ ਗੈਬ ਹੈ ।
3. ਇਹ ਅਗਲੀਆਂ ਦੋ ਤੁਕਾਂ ਸਿ. ਰ. ਲ. 8, 9 ਤੇ ਲਿਖੰ, ਵਿਚ ਹਨ, ਬਾਕੀ ਲਿਖਤਾਂ ਵਿਚ ਇਹਨਾਂ ਦਾ ਅਭਾਵ ਹੈ । ਸਿ. ਰ. ਲ. 9 ਵਿਚ ਅਖੀਰਲੀ ਤੁਕ ਦਾ ਪਾਠਾਂਤ੍ਰ 'ਕਹੇ ਇਮਾਮ ਕਰੀਮ ਦੀ ਇਹੁ ਫਿਰ ਮਿਲ ਕਰਿ ਕਿਉ ਲੈਨਿ' ਹੈ । ਕ੍ਰਮਵਾਰ ਪੱਤਰਾ (122/ਅ), (140/ਅ), (168)
4. ਏਥੇ ਮੂਲ ਲਿਖਤ ਵਿਚ ਪਾਠ—'ਓਇ ਧਰਸਨ ਜੂਨ ਚਉਪਾਏ ਦੀ ਹਥ ਤਿਨਾ ਦੇ ਡੋਰ ।' ਅਸ਼ੁਧ ਪਾਠ ਹੋਣ ਕਾਰਨ ਏਥੇ ਪਾਠ ਸਿ. ਰ. ਲ. 3, 8, 9 ਵਿਚੋਂ ਲਿਆ ਹੈ ਕ੍ਰਮਵਾਰ ਪੱਤਰਾ (173/ਅ), (122/ਅ), (140/ਅ)
5. ਸਿ. ਰ. ਲ. 2, 3, 10 ਵਿਚ ਏਥੇ ਸ਼ਬਦ 'ਅਜਾਬੁ' ਹੈ। ਕ੍ਰਮਵਾਰ ਪੱਤਰਾ (111/ਅ), (173/ਅ), (77/ਅ)

ਜ਼ੁਲਮ ਕਮਾਇਆ ਦੁਨੀ ਵਿਚਿ ਫਿਰ ਕਿਆਮਤਿ ਏਹੁ ਅਜਾਬਿ ।
ਬਾਂਦਰ ਰਿਛ ਅਉਤਾਰ ਧਰਿ ਕਲੰਦਰ ਦੇਨਿ ਸਜਾਇ ।
ਘਰ ਘਰ ਫਿਰਸਨ ਨਚਦੇ ਕੀਤਾ ਪਾਸਨਿ ਆਇ ।
ਦਰੁ ਦਰੁ ਦੇਸਨਿ ਮੰਗਿ ਕੇ ਜੋ ਖਸ ਖਾਨਿ ਬਿਗਾਨਾ ਮਾਲੁ ।
ਨਾਨਕ ਕਹੇ ਸੁਣ ਕਰੀਮ ਦੀ ਬੁਰਾ ਤਿਨਾ ਦਾ ਹਾਲੁ ।
ਫਿਟੁ ਅਵੇਹਾ ਖਾਇਆ ਦੇਣਾ ਪਏ ਜੋ ਫੇਰ ।
ਦੇਣਾ ਲੈਣਾ ਨ ਛੁਟੇ ਸਹੇ ਸਜਾਈ ਢੇਰਿ ।
ਹਾਥੀ ਘੋੜੇ ਊਠ ਖਰਿ ਭੈਸੇ ਬੈਲ ਅਉਤਾਰ ।
ਜਿਨਾ ਦੇ ਸਿਰਿ ਬਹੁ ਜੁਲਮੁ ਸੇ ਫਿਰਿ ਲੇਸਨ ਮਾਰਿ ।
ਹੋਰਿ ਪਰੰਦੇ ਜਾਨਵਰਿ ਫਾਸਨਿ ਫਾਹੀ ਆਇ ।
ਲਹਣੇ ਹਾਰੇ ਨ ਛਡਹਿ ਲੈਸਨਿ ਮਾਸੁ ਵਿਚਾਇ ।
ਜੈਸਾ ਕੋਈ ਬੀਜਦੇ ਲੁਣੇ ਸੁ ਤੇਸਾ ਸੋਇ ।
ਕਿਆਮਤਿ ਹੀ ਦੇ ਦਿਵਸ ਹੀ ਸਭੋ ਨਬੇੜਾ ਹੋਇ ।
ਖਾਹਸਿ ਫੇਰਿ ਲਿਆਵਦੀ ਦੁਨੀਆ ਅੰਦਰਿ ਫੇਰਿ ।
ਲਹਣਾ ਦੇਣਾ ਨੇਕ ਬਦਿ ਹੋਸੀ ਸਭੋ ਨਿਬੇੜ ।
ਖਾਹਸ ਅੰਦਰਿ ਜੋ ਮਰੇ ਫਿਰ ਲੈ ਉਠੇ ਨਾਲਿ ।
ਦੇਣਾ ਲਹਣਾ ਨ ਛੁਟੇ ਫਿਰ ਲਈਏਗੁ ਸਭੋ ਸੰਭਾਲਿ ।
ਜੈਸੀ ਖੇਲ ਚਉਸਾਰਿ ਦੀ ਤੈਸਾ ਇਹ ਸੰਸਾਰਿ ।
ਪਕਾ ਫੇਰ ਨ ਆਵਈ ਗਇਆ ਜੋ ਅੰਦਰਿ ਵਾਰਿ ।
ਪਹੁਤਾ ਜਾਇ ਖੁਦਾਇ ਨੁ ਫੇਰ ਨ ਜਮੇ ਸੋਇ ।
ਕਾਇਮੁ ਮਿਟੀ ਤਿਸ ਦੀ ਕੰਚਨ ਵੰਨੀ ਹੋਇ ॥ ੧੩੨ ॥

ਸੁਆਲ ਕਰੀਮਦੀਨ ਸੂਰਾ ॥

ਸੁਣਹੋ ਨਾਨਕ ਹਿੰਦੂਆ ਕਹੀ ਕਰੀਮਾ ਏਵ ।
ਹਿੰਦੀ ਚਾਰ ਫਰੇਸਤੇ ਬ੍ਰਹਮਾ ਬਿਸਨ ਮਹਾਂਦੇਵ ।
ਚਉਥੀ ਸਕਤਿ ਫਰੇਸਤਾ ਕਹੇ ਭਵਾਨੀ[1] ਜਾਹਿ ।
ਚਾਰੋ ਖਾਲਕ ਖਲਕਿ ਦੇ ਹਿੰਦੂ ਕਹਨਿ ਸੁਨਾਇ ।
ਤੁਧੇ ਹੀ ਕੁਝ ਬੁਝਿਆ ਦੁਹ ਫਿਕਰਿਆ ਦਾ ਰਾਹੁ ।
ਇਹੁ ਹਕੀਕਤ ਸਚ ਦੀ ਸਭਾ ਦੇਹੁ ਬੁਝਾਇ ।
ਲਿਖਿਆ ਵਿਚ ਕੁਰਾਨ ਦੇ ਇਕੋ ਪਾਕਿ ਖੁਦਾਇ ।
ਦੂਜਾ ਨੂਰ ਮੁਹੰਮਦੀ ਭਇਆ ਰਸੂਲ ਖੁਦਾਇ ।
ਬਿਨਾ ਰਸੂਲ ਖੁਦਾਇ ਦੇ ਤੀਜਾ ਹੋਆ ਨ ਕੋਇ ।
ਹੋਇ ਜੋ ਮੁਸਲਮਾਨ ਕੋ ਕਹੋ ਨਸੀਹਤਿ ਸੋਇ ॥ ੧੩੩ ॥

---

1. ਏਥੇ ਇਸ ਲਿਖਤ ਵਿਚ ਇਸ ਤੋਂ ਪਹਿਲਾ 'ਦੇਵ' ਸ਼ਬਦ ਸੀ, ਖੋਲੋੜਾ ਜਾਣ ਛਡ ਦਿੱਤਾ ਹੈ ।

ਜਵਾਬ ਨਾਨਕ ਸਾਹ ਸੂਰਾ ॥

ਸੁਣਹੋ ਸੇਦ ਕਰੀਮ ਦੀ ਜਾਣਹੁ ਸਚੁ ਸਨਾਹਿ ।
ਪੂਰੀ ਚਾਰ ਫਰੇਸਤੇ ਚਾਰ ਕਤੇਬਾ ਗੁਆਹਿ ।
ਅਵਲਿ ਨੂਰ ਖੁਦਾਇਦਾ ਜਾਕਾ ਅੰਤੁ ਨਾ ਪਾਰਿ ।
ਨੂਰਹੁ[1] ਬਲਿਆ ਚਰਾਗ ਇਕ ਸਕਤੀ ਕਾ ਅਉਤਾਰ ।
ਸਕਤੋਂ ਤੀਨ ਫਰੇਸਤੇ ਬ੍ਰਹਮਾ ਬਿਸਨ ਮਹਾਦੇਵ ।
ਬਾਦੀ ਆਈ ਆਤਸੀ ਸਚੁ ਹਕੀਕਤਿ ਏਵ ।
ਤੀਨੋ ਆਪ ਪਛਾਣਿਆ ਹਮ ਸਿਰ ਅਵਰ ਨ ਕੋਇ ।
ਆਪੋ ਆਪ ਖੁਦਾਇ ਕਹਿ ਭਰਮ ਭੁਲਾਨੇ ਸੋਇ ।
ਤੀਨੋ ਕੀਆ ਗੁਮਾਨ ਬਹੁ ਹਮ ਹੀ ਕਹੇ ਖੁਦਾਇ ।
ਆਤਸਿ ਮਿਸਲ ਚਰਾਗੁ ਦੀ ਇਥੀ ਲਖ ਜਗਾਇ ।
ਆਤਸਿ ਹੀ ਤੇ ਉਪਜੇ ਏ ਤੀਨੋਂ ਹੀ ਦੇਵ ।
ਲਿਖਿਆ ਤੀਨ ਕਤੇਬ ਵਿਚ ਬ੍ਰਹਮਾ ਬਿਸਨ ਮਹਾਦੇਵ ।
ਹੋਆ ਅਵਾਜਾ ਗੈਬ ਦਾ ਸੁਣਿਆ ਤੀਨੋਂ ਦੇਵ ।
ਹਮ ਤੇ ਖਾਲਕਿ ਖਲਕਿ ਦੇ ਹੋਰ ਅਵਾਜਾ ਕੇਵ ।
ਤੀਨੋ ਇਕਠੇ ਹੋਇ ਕਰਿ ਗਏ ਸਕਤਿ ਕੇ ਦੁਆਰਿ ।
ਜਾਇ ਖੜੋਤੇ ਦਰ ਸਚੇ ਲਾਏ ਕਰਨ ਜਹਾਰਿ ।
ਪੁਛਨ ਤੀਨ ਫਰੇਸਤੇ ਹਮ ਪਰ ਭੀ ਹੈ ਹੋਰੁ ।
ਹੋਆ ਅਵਾਜਾ ਗੈਬ ਦਾ ਹੋਰ ਕੇਤੇ ਅੰਤ ਨ ਓੜ ।
ਕਵਨਿ ਪੁਰੀ ਕੇ ਦੇਵ ਤੁਮ ਕਹਾ ਬਸਹੁ ਕਿਸ ਲੋਇ ।
ਸੁਣਿ ਕਰਿ ਏਸ ਅਵਾਜ ਨੋ ਰਹੇ ਸਮਾਧੀ ਹੋਇ ।
ਹੂਆ ਹੁਕਮ ਖੁਦਾਇਦਾ ਕੁਦਰਤਿ ਭਈ ਹਜੂਰਿ ।
[2]ਨੂਰਿ ਮਿਲਿਆ ਜਾਇ ਨੂਰਿ ਨੋ ਹੋਇ ਰਹੇ ਭਰਪੂਰਿ ।
ਡੇਖਨ ਰੰਗਿ ਮਹਲ ਨੂੰ ਪੁਰਿ ਹੈ ਅੰਡਿਆ ਨਾਲਿ ।
ਆਗਿਆ ਹੋਇ ਸਕਤਿ ਨੋ ਇਕੁ ਅੰਡਾ ਤ੍ਰਿਹਾ ਦਿਖਾਲਿ ।
ਡੇਖਨ ਅੰਡਾ ਫੋੜਿ ਕਰਿ ਵਿਚ ਤਬਕੁ ਵਸਹਿ ਕਈ ਲੋਇ ।
ਬ੍ਰਹਮੇ ਬਿਸਨ ਮਹੇਸੁ ਲਖ ਗਣਤੀ ਅੰਤੁ ਨ ਕੋਇ ।
ਰਾਮ ਕ੍ਰਿਸਨੁ ਪਰਸਰਾਮ ਲਖ ਕਛਿ ਮਛਿ ਅਉਤਾਰ ।
ਨਰ ਸਿੰਘ ਬਾਵਨ ਬੋਧਿ ਲਖ ਕਈ ਬੇਰਾਹਿਨ ਪਾਰ ।

---

1. ਸਿ.ਰ.ਲ. 2, 3, 10 ਤੇ ਸ.ਸ.ਅ. ਵਿਚ ਏਥੇ ਸ਼ਬਦ 'ਹੋਆ' ਹੈ । ਕ੍ਰਮਵਾਰ ਪੱਤਰਾ (114/ੳ), (174/ਅ), (79/ੳ), (408/ੳ)
2. ਏਥੇ ਮੂਲ ਵਿਚ ਇਸ ਤੁਕ ਦਾ ਪਾਠ ਅਸ਼ੁਧ ਸੀ, ਜੋ ਸਿ. ਰ. ਲ. 3, 8, 9 ਵਿਚੋਂ ਲਿਆ ਹੈ । ਪੱਤਰਾ (174/ਅ), (133/ਅ), (141/ਅ)

ਕੇਤੇ ਲਖ ਮਹੰਮਦਾ ਅੰਤ ਨ ਲੇਆ ਲੇਇ ।
ਇਕਤੇ ਹੀ ਬ੍ਰਹਮੰਡ ਦਾ ਅੰਤ ਨਾ ਪਾਏ ਕੋਇ ।
ਬਲਨ ਚਰਾਗ ਬਿਅੰਤ ਲਖ ਬਿਸਮੇ ਹੋਇ ਬਿਅੰਤੁ ।
ਬਡਾ ਨੂਰੁ-ਸਲਾਹੀਐ ਜਿਸ ਥੀ ਭਏ ਅਨੰਤਿ ।
ਨੂਰੇ ਬਲਿਆ ਚਰਾਗੁ ਇਕੁ ਇਕ ਚਰਾਗੋਂ ਲਖ ।
ਆਫਤਾਬਿ ਮਹਿਤਾਬਿ ਲਖ ਉਤਪਤਿ ਅਖਿ ਫਰਕਿ ।
ਏਕ ਪਲਕ ਕੇ ਅੰਤਰੇ ਉਤਪਤਿ ਖਪਤਿ ਅਪਾਰਿ ।
ਅਲਾ ਵਲੀ ਦਰਗਾਹਿ ਦਾ ਕੇਤਾ ਕਹੋ ਸੁਮਾਰਿ ।
ਕਹੋ ਮਹੰਮਦੁ ਇਕ ਤੁਮ ਦਰਗਹਿ ਕਈ ਅਪਾਰਿ ।
ਉਪਜਹਿ ਨੂਰਿ ਖੁਦਾਇ ਤੇ ਖਪਤਿ ਨ ਲਾਗੇ ਵਾਰਿ ।
ਸਭ ਖਾਕੂ ਤੇ ਊਪਜੇ ਕਾਨਿ ਹੈਵਾਨਿ ਨਬਾਤਿ ।
ਨਾਨਕ ਆਖੇ ਰਾਹੁ ਸਚੁ ਸੁਣਹੁ ਕਰੀਮ ਸਦਾਤਿ ॥ ੧੩੪ ॥
ਮੋਮਨ ਹੋਵੇ ਮੋਮ ਦਿਲੁ ਮਰਿ ਫਿਰੁ ਹੋਵੈ ਖਾਕਿ ।
ਖਾਕੋ ਹੋਇ ਨਿਬਾਤਿ ਫਿਰ ਬਹੁਤ ਨਿਆਮਤਿ ਪਾਕਿ ।
ਕਾਨਿ ਹੈਵਾਨੋ ਆਦਮੀ ਤਾਂ ਤੇ ਨੁਤਫੇ ਸਾਫਿ ।
ਨੁਤਫਿਓ ਹੋਵਨਿ ਆਦਮੀ ਅਵਰ ਹੈਵਾਨੀ ਜਾਤਿ ।
ਕਾਨਿ ਹੈਵਾਨੋ ਆਦਮੀ ਮਰਿ ਫਿਰਿ ਆਦਮੁ ਹੋਇ ।
ਪਾਨਿ ਮਰਾਤਬਿ ਕਿਆਮਤੀ ਜੋਈ ਕਹੀਅਹਿ ਮੋਮਿ ।
ਹੋਹਿ ਮੁਨਾਫਕਿ ਸੰਗ ਦਿਲਿ ਮਰ ਫਿਰਿ ਹੋਵਨਿ ਖਾਕਿ ।
ਖਾਕੋ ਪਰਬਤਿ ਪਥਰਾਂ ਪਥਰਿ ਤੇ ਫਿਰਿ ਧਾਤਿ ।
ਚੂਨਾ ਹੋਵੇ ਪਥਰਹੁ ਦਲਿਆ ਆਤਸਿ ਸੰਗਿ ।
ਚੂਨੇ ਪਾਣੀ ਮਿਲਿਆ ਹੋਵੇ ਮੋਮਨਿ ਪੰਗੁ ।
ਪਥਰੁ ਬਾਝੁ ਦਲਿਆ ਦਿਨਿ ਦਿਨਿ ਬਢਦਾ ਜਾਇ ।
ਰਹੇ ਸਹੰਸਰਿ ਜੁਗ ਲਗਿ ਪਥਰੁ ਨਾਮੁ ਕਹਾਇ ।
ਮਿਟੀ ਮੁਸਲਮਾਨਿ ਦੀ ਲਹੇ ਮਰਾਤਬਿ ਦੋਹਿ ।
ਹੋਵਨਿ ਪਥਰੁ ਖਾਕਿ ਤੇ ਮਰੇ ਮੁਨਾਫਕਿ ਦੋਹਿ ।
ਮੋਮਹੁ ਹੋਹਿ ਨਿਆਮਤਾ ਤਾਕੋ ਸੁਣ ਤੂੰ ਨਾਇ ।
ਗੰਦਮੁ ਮੋਠ ਬਿਰੰਜ ਮੂੰਗ ਨਖਦ ਮਸੂਰ ਸੰਗ ਰਵਾਹਿ ।
ਮਿਸਰੀ ਖੰਡ ਨਬਾਤ ਗੁੜ ਮੇਵੇ ਗੂਨਾ ਗੂੰਨਿ ।
ਹੋਗਨ ਕਪੜੇ ਤੇਲੁ ਦੁਧੁ ਹੋਰਿ ਨਬਾਤੇ ਮੋਮ ।
ਆਤਸਿ ਬਿਨਾ ਨ ਮੋਮੁ ਹੋਹਿ ਰਹੇ ਜੁ ਧਰਤੀ ਆਹਿ ।
ਸੁਣਹੁ ਕਰੀਮ ਸਦੀਦਾ ਆਖੀ ਨਾਨਕ ਸਾਹ ॥ ੧੩੫ ॥
ਸੁਆਲ ਕਰੀਮ ਦੀਨ ਸੂਰਾ ॥
ਕਹੋ ਇਮਾਮ ਕਰੀਮ ਦੀ ਪੈਕੰਬਰ ਦੀ ਜਦਿ ।

ਅਗੈ ਇਕ ਖੁਦਾਇ ਹੈ ਏਥੇ ਕਿਉ ਦੁਇ ਹਦਿ ।
ਹਿੰਦੂ ਮੁਸਲਮਾਨ ਹੈ ਦੁਹੁ ਵਿਚ ਕੇਹੜੇ ਰਦਿ ।
ਰਖਹੁ ਸਚੁ ਸਲਾਮਤੀ ਕੂੜ ਮਲਾਮਤੀ ਛਡਿ ।
[1]ਰਦਹੁ ਜਿਸ ਨੋ ਰਦਣਾ ਵਤਿ ਨ ਲੀਜੇ ਨਾਮੁ ।
ਕੂੜੀ ਦੁਨੀਆ ਕਾਰਨੇ ਮਰੀਐ ਹੋਇ ਹਰਾਮੁ ।
ਜੇਹੜੀ ਸਚੀ ਗਲ ਹੈ ਦੁਹ ਵਿਚ ਕਢਹੁ ਗੋਇ ।
ਹਿੰਦੂ ਮੁਸਲਮਾਨਿ ਤੇ ਦੁਹੁ ਵਿਚ ਚੰਗਾ ਕੋਇ ॥ ੧੩੬ ॥

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਕਹੇ ਕਰੀਮ ਦੀ ਇਕ ਸਾਹਿਬੁ ਦੁਇ ਹਦਿ ।
ਹਿੰਦੂ ਮੁਸਲਮਾਨ ਦੁਇ ਇਹੁ ਫਿਰਕੇ ਤੂੰ ਰਦਿ ।
ਕਾਇਮੁ ਸਚੁ ਸਲਾਮਤੀ ਝੂਠ ਨ ਰਹਸੀ ਮੂਲੁ ।
ਜੋ ਕਰੇ ਇਬਾਦਤਿ ਰਬ ਦੀ ਸੋ ਦਰਗਹਿ ਪਵੇ ਕਬੂਲ ।
ਅਗੈ ਨਾਉ ਨ ਜਾਤਿ ਹੈ ਅਮਲਾ ਉਪਰਿ ਨਿਬੇੜ ।
ਅਮਲਾ ਬਾਝੋ ਮੋਮਨੇ ਪਾਉਸਨ ਦੋਜਕ ਕੇਰਿ ॥ ੧੩੭ ॥

ਸੁਆਲ ਕਰੀਮ ਦੀ ਸੂਰਾ ॥

ਕਹੇ ਇਮਾਮ ਕਰੀਮ ਦੀ ਸੁਣਹੋ ਨਾਨਕ ਸਾਹ ।
ਵਿਚਿ ਕਤੇਬਾਂ ਲਿਖਿਆ ਆਖਿਆ ਆਪ ਅਲਾਹਿ ।
ਵਿਚ ਜਮਾਨੇ ਆਖਰੀ ਖਾਤਮੁ ਨਬੀ ਰਸੂਲਿ ।
ਪਿਛਲੇ ਸਭ ਮਨਮੁਖਿ ਹੈਨਿ ਤਿਨਾ ਮਨਹੁ ਨ ਮੂਲਿ ।
ਸਭਾ ਹੋਸੀ ਇਕ ਰੰਗ ਦੂਜਾ ਰੰਗ ਨ ਕੋਇ ।
ਹਿੰਦੂ ਥਾਵਹੁ ਭੀ ਭਲਾ ਮੁਸਲਮਾਨਿ ਜੋ ਹੋਇ ।
ਮੁਸਲਮਾਨਿ ਮੁਸਲਮੀ ਰਹਨਿ ਕਿਆਮਤਿ ਤਕਿ ।
ਹਿੰਦੂ ਰਹਨਿ ਨ ਪਾਇਨੀ ਲਏ ਜੁ ਆਤਸਿ ਭਖਿ ।[2]
ਨਾਉ ਨੀਸਾਨੀ ਰਹਿ ਗਈ ਰਹਿਆ ਹਡ ਨ ਮਾਸੁ ।
ਸਭੇ ਜਲਾਏ ਆਤਸੀ ਰੂਹ ਉਨੀ ਗਇਆ ਨਿਰਾਸ ।
ਰੋਜ ਕਿਆਮਤ ਡੇਹੜੇ ਜਲੀ ਨ ਉਨੇ ਪਾਕ ।
ਆਤਸ ਅੰਦਰ ਸਭ ਮੋਆ ਹਿੰਦੂ ਥੀਆ ਨਪਾਕ ।੧੩੮।

ਜਵਾਬ ਨਾਨਕ ਸਾਹ ਸੂਰਾ ॥

ਸਣਹੋ ਸੈਦ ਕਰੀਮ ਦੀ ਆਖੀ ਨਾਨਕ ਸਾਹ ।

---

1. ਸਿ. ਰ. ਲ. 2, 3, 5, 10 ਅਤੇ ਸ. ਸ. ਅ. ਵਿਚ ਅਗਲੀਆਂ ਚਾਰ ਤੁਕਾਂ ਨਹੀਂ ਹਨ । ਕ੍
ਪੱਤਰਾ (117/ੳ), (175/ਅ), (161/ੳ), (81/ਅ), (410/ਅ)
2. ਅਗਲੀਆਂ ਚਾਰ ਤੁਕਾਂ ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍
ਪੱਤਰਾ (118/ਅ), (175/ਅ), (162/ੳ), (82/ੳ), (411/ੳ)

ਵਿਚ ਕਿਤਾਬਾਂ ਦੇ ਲਿਖਿਆ ਆਖਿਆ ਆਪਿ ਅਲਾਹਿ ।
ਵਿਚ ਜਮਾਨੇ ਆਖਰੀ ਖਾਤਮ ਹੋਇ ਰਸੂਲ ।
ਇਕ ਨਾਨਕ ਇਕ ਮੁਸਤਫਾ ਜਾਸਨ ਦੂਹੇ ਨ ਮੂਲ ।
ਦੂਜਾ ਖਾਤਮ ਜਮਾਨ ਵਿਚ ਨਾਨਕ ਸਾਹ ਫਕੀਰ ।
ਹਿੰਦੂ ਮੁਸਲਮਾਨ ਦੇ ਦੋਹਾ ਦੇ ਸਿਰ ਪੀਰ ।
ਦੋਵੇ ਫਿਰਕੇ ਫੇਰਸੀ ਹਿੰਦੂ ਮੁਸਲਮਾਨਿ ।
ਆਸਨਿ ਤੀਜੇ ਰਾਹ ਵਿਚਿ ਦੋਵੇ ਫਾਨੀ ਜਾਨਿ ।
ਹਿੰਦੂ ਮੁਸਲਮਾਨ ਦੋਇ ਏ ਮਨਸੂਖੀ ਜਾਨਿ ।
ਦੂਨੀ ਗਵਾਇਨ ਦੂਨੀ ਪਰ ਹੋਵਹਿ ਬੇਈਮਾਨ ।
ਆਪੇ ਹੀ ਛਡ ਜਾਹੁਗੇ ਤੋਬਹ ਕਰਕੇ ਦੀਨ ।
ਹਿੰਦੂ ਧਰਮ ਨ ਰਖਸਨਿ ਹੋਸਨ ਅੰਤਿ ਬਿਦੀਨ ।[1]
ਜੋ ਖਾਤਮ ਰਹੇ ਜਮਾਨਿ ਵਿਚਿ ਲਹੇ ਦੂਹਾਂ ਦੀ ਸਾਰੁ ।
ਬਾਣੀ ਇਹੁ ਅਕਾਸ ਦੀ ਜਾਣਗੇ ਅੰਤ ਸੰਸਾਰਿ ।
ਦੁਨੀਆ ਗਲਾਮ ਖਦਾਇ ਦੀ ਰਹੈ ਕਦਮਾਂ ਨਾਲਿ ।
ਪੀਰ ਫਕੀਰ ਖੁਦਾਇਦੇ ਸੁਰਤਿ ਰਬੁ ਸੰਭਾਲਿ ।
ਫਕਰ ਖੁਦਾਇ ਦੋਇ ਇਕੁ ਹੈ ਭੇਦੁ ਨ ਦੂਜਾ ਜਾਨੁ ।
ਏਹੁ ਨਸੀਹਤ ਸਾਮਲੀ[2] ਹਿੰਦੂ ਮੁਸਲਮਾਨ ।
ਪਿਛਲੇ ਸਭ ਮਨਸੂਖ ਹੈਂ ਰਹੇ ਤਿਨਾ ਦੇ ਨਾਮ ।
ਅਮਲ ਤਿਨਾਂ ਦਾ ਚਲੈ ਜਿਉ ਵਸਿ ਅਵਰਾ ਗਾਂਵੁ ।
ਮਨੇ ਨ ਰਾਮ ਰਸੂਲੁ ਕੌ ਮੰਨੇ ਨ ਕ੍ਰਿਸਨ ਕਰੀਮ ।
ਦੁਨੀਆ ਕਾਰਨ ਉਮਤੀ ਕਰਸਨਿ ਕੁਫਰੁ ਮੁਹੀਮ ।
ਲਾਲਚ ਦੁਨੀਆ ਹਰਾਮ ਦੇ ਲੈਨ ਖੁਦਾਇ ਨਾਉ ।
ਅਗੌ ਕੋਇ ਨਾ ਮੰਨਦਾ ਕਹਨਿ ਰਸੂਲ ਖੁਦਾਇ ।
ਕਉਡੀ ਮੂਲੁ ਨ ਪਾਇਦੇ ਰਾਮ ਰਸੂਲਾ ਦੋਇ ।
ਘਰਿ ਘਰਿ ਫਿਰਸਨਿ ਵੇਚਦੇ ਮੂਲ ਨ ਲਹਸੀ ਕੋਇ ।[3]
ਅਜਬ ਜਮਾਨਾ ਆਇਆ ਰਬ ਨ ਮੰਨੇ ਕੋਇ ।[4]
ਕਉਡੀ ਉਪਰ ਵੇਚਦੇ ਅਗੋ ਲਹੇ ਕੋਇ ।
ਘਤਨਿ ਨਾਉ ਖੁਦਾਇ ਦਾ ਭੁਖਿਆ ਰੋਟੀ ਦੇਹੁ ।
ਮਨੇ ਨ ਹਿੰਦੂ ਤੁਰਕ ਦੋਇ ਕਲੀ ਨਿਸਾਨੀ ਏਹੁ ।

---

1. ਏਥੇ ਸਿ. ਰ. ਲ. 2, 3 ਵਿਚ 'ਤੀਜਾ' ਸ਼ਬਦ ਹੈ ਪੱਤਰਾ (176/ੳ)
2. ਸਿ. ਰ. ਲ. 3 ਵਿਚ ਏਥੇ ਸ਼ਬਦ 'ਮੁਸਲਮੀ' ਹੈ ਅਤੇ ਸ. ਸ. ਅ. ਵਿਚ 'ਸਮਾਲੀ' ਹੈ । ਕ੍ਰਮਵਾਰ (176/ੳ), (412/ੳ)
3. ਸਿ. ਰ. ਲ. 3 ਵਿਚ ਇਹ ਤੁਕ ਲਿਖਾਰੀ ਕੋਲੋਂ ਰਹਿ ਗਈ ਹੈ । ਪੱਤਰਾ (176/ੳ)
4. ਸਿ. ਰ. ਲ. 9 ਵਿਚ ਇਹ ਤੁਕ ਲਿਖਾਰੀ ਕੋਲੋਂ ਰਹਿ ਗਈ ਹੈ । ਪੱਤਰਾ (143/ਅ)

ਹੀਰੇ ਜੈਸੀ ਵਸਤੁ ਹੈ ਕਉਡੀ ਮੁਲ ਨ ਪਾਇ ।
ਕਉਡੀ ਮੁਲ ਨ ਪਇਦੇ ਰਾਮ ਰਸੂਲ ਖੁਦਾਇ ।
ਨਹੀਂ ਖੁਦਾਇ ਰਸੂਲ ਕੋਇ ਰਾਮ ਨ ਕ੍ਰਿਸਨ ਅਉਤਾਰ ।
ਕਾਲਿ ਕਲਾ ਭਵਾਇਕੇ ਡਿਤੀਉਸ ਸਭ ਭਰਮਾਇ ।
[1]ਡੇਹੁਰੇ ਦੇਵ ਨ ਰਹਸਨਿ ਨਹੀਂ ਬੇਦਿ ਪੁਰਾਨਿ ਕੁਰਾਨਿ ।
ਮੁਲਾਂ ਮਸੀਤ ਨ ਰਹਸਨਿ ਨ ਹਿੰਦੂ ਮੁਸਲਮਾਨ ।
ਜਾਤਿ ਸਫਾਤਿ ਨ ਰਹਸਨੀ ਸਭ ਹੋਸਨਿ ਏਕ ਸਮਾਨੁ ।
ਨਿਹਚਲ ਏਕ ਖੁਦਾਇ ਹੈ ਹੋਰਿ ਫਾਨੀ ਸਭੁ ਜਹਾਨਿ ।
ਉਡਸਨਿ ਹਰਫਿ ਕਤੇਬ ਦੇ ਸਚੁ ਨ ਕਹਸੀ ਕੋਇ[2] ।
ਹਿੰਦੂ ਮੁਸਲਮਾਨ ਦੇ ਮਜਬਿ ਨ ਰਹਸਨਿ ਦੋਇ ।
ਬੇਦ ਕਤੇਬ ਪੁਰਾਨਿ ਮਤਿ ਅਉਰ ਕੁਰਾਨਿ ਕਤੇਬਿ ।
ਹਟੇ ਹਟ ਵਕਾਇਸਨੀ ਹੋਸਨਿ ਅਤਿ ਨਿਬੇਦਿ ।
ਘਰਿ ਘਰਿ ਨਾਮੁ ਵਿਕਾਵਸੀ ਕਿੰਗ ਮ੍ਰਿਦੰਗਿ ਵਜਾਇ ।
ਆਗੇ ਕਉਡੀ ਨਾਲ ਈਵੈ ਅਬਿਰਥਾ ਜਾਇ ।
ਸੁਨਹੁ ਇਮਾਮਾ ਕਰੀਮ ਦੀ ਸਚੀ ਰਬ ਕਲਾਮ ।
ਦੋਜਕ ਦੁਨੀਆਂ ਕਾਰਨੇ ਰੋਟੀ ਨੋ ਹੈਰਾਨਿ ।

ਸੁਆਲ ਇਮਾਮ ਕਰੀਮ ਦੀਨ ਸੂਰਾ ।।

ਕਹੇ ਇਮਾਮ ਕਰੀਮਦੀ ਸਚਾ ਡੇਹੁ ਸਨੇਹੁ ।
ਜਿਸ ਬਿਧਿ ਕਾਇਮ ਹੋਇ ਮਨੁ ਸੋਈ ਅਮਲੁ ਕਰੇਹੁ ।
ਕਾਇਮ ਹੋਇ ਕਿਆਮਤੀ ਜੁਸੇ ਖਾਕਿ ਨ ਖਾਇ ।
ਖੁਲੇ ਨ ਜੁਸਾ ਕਿਸ ਦਾ ਫਿਰਿ ਨ ਆਵੈ ਜਾਇ ।
ਕਉਣ ਇਬਾਦਤਿ ਰਬ ਦੀ ਜਿਤੁ ਕਾਇਮ ਹੋਵੈ ਰੂਹੁ ।
ਫੇਰਿ ਨ ਫਿਰੇ ਚਉਰਾਸੀਐ ਬਹੁੜੀ ਹੋਇ ਨ ਧੂਹ ।
ਕੇਹੀ ਸੂਰਤ ਰਬ ਦੀ ਕਿਸ ਬਿਧੁ ਲਾਈਐ ਧਿਆਨੁ ।
ਕਿਸ ਬਿਧ ਚਿਲੇ ਸਾਧੀਆ ਸਚਾ ਡੇਇ ਬਿਆਨੁ ।
ਖਾਤਮੁ ਇਸ ਜਮਾਨ ਦਾ ਤੂੰ ਨਾਨਕ ਸਾਹ ਫਕੀਰੁ ।
ਮੀਰਾਂ ਅੰਦਰਿ ਮੀਰ ਨੂੰ ਪੀਰਾਂ ਅੰਦਰ ਪੀਰੁ ।

---

1. ਸਿ. ਰ. ਲ. 2 ਵਿਚ ਏਥੇ ਪਾਠ ਅਪੂਰਨ ਹੈ। ਅੱਧੀ ਤੁਕ ਲਿਖਾਰੀ ਛੱਡ ਗਿਆ ਹੈ। ਪੱਤਰਾ (120/ੳ)
2. ਏਥੇ ਪਾਠ ਸਿ. ਰ. ਲ. 2, 3 ਆਦਿ ਵਿਚੋਂ ਲਿਆ ਹੈ। ਮੂਲ ਲਿਖਤ ਵਿਚ ਏਥੇ ਪਾਠ 'ਸਚੁ ਵਡਾ ਲਪਾਕ' ਸੀ। ਅਸ਼ੁਧ ਹੋਣ ਕਾਰਨ ਉਪਰੋਕਤ ਪਾਠ ਰਖਿਆ ਹੈ। ਕ੍ਰਮਵਾਰ ਪੱਤਰਾ (120/ਵ), (176/ਅ)

ਮੁਰਸ਼ਦ ਹਿੰਦੂ ਤੁਰਕ ਦਾ ਦੁਹਾਂ ਦ੍ਰਸਾਏ ਰਾਹੁ ।
ਸਚੁ ਹਕੀਕਤ ਸੋਧਿ ਕੈ ਡੇਹੋ ਹਕੁ ਸਨਾਹਿ ।

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਰਾਹ ਸਚੁ ਸੁਣਿਹੁ ਇਮਾਮ ਕਰੀਮੁ ।
ਜੀਵਦਿਆ ਕੂ ਹੋਇ ਰਹੁ ਦੁਨੀਆਂ ਵਿਚਿ ਯਤੀਮੁ ।
ਚਾਰੇ ਇਸਕੁ ਖੁਦਾਇ ਦੇ ਮਨਿ ਅੰਦਰਿ ਸੁਣਿ ਲਾਇ ।
ਇਕੁ ਹਕਾਨੀ ਇਸ ਕੁ ਹਕੇ ਹਕੁ ਕਮਾਇ ।
[1]ਗੋਸੁ ਨਸੀਨੀ ਹੋਇ ਰਹੁ ਧਰਤੀ ਸੀਸੁ ਟਿਕਾਇ ।
[2]ਕਰੇ ਇਬਾਦਤ ਰਬ ਦੀ ਚਿਲੇ ਬੈਠਹੁ ਜਾਇ ।
ਦੂਜਾ ਇਸਕੁ ਸਚੁ ਬੰਦਗੀ ਬੁਰੇ ਭਲੇ ਸਭ ਤਿਆਗਿ ।
ਏਕਾ ਏਕੀ ਹੋਇ ਰਹੁ ਤਾਂ ਜਾਗਨਿ ਤੇਡੇ ਭਾਗਿ ।
ਤੀਜਾ ਜਾ ਇਸਕੁ ਜਹੀਰ ਹੈ ਖਾਇ ਪੀਣਿ ਸਭ ਛਾਡਿ ।
ਬੈਠਹੁ ਆਸਣ ਮਾਰ ਕਰਿ ਜੋਗ ਧਿਆਨ ਲਾਗਿ ।
ਮਾਹਿ ਮਿਹਰਿ ਇਕ ਘਰੁ[3] ਰਖੁ ਭਿਨ ਭਿਨ ਰਹਨਿ ਦੋਇ ।
ਆਵਾਗਉਣ ਨ ਹੋਇ ਫਿਰਿ ਜੇ ਨਿਤ ਨਿਤੁ ਸਾਧੇ ਕੋਇ ।
[4]ਚਉਥਾ ਇਸਕੁ ਮਿਜਾਜ ਹੈ ਜਿਉ ਦੀਵੇ ਜਲਹਿ ਪਤੰਗੁ ।
ਗੁਝੀ ਆਤਮਿ ਇਸਕੁ ਦੀ ਇਸਕੁ ਮਸੂਕਾ ਸੰਗੁ ।
ਚਾਰੇ ਇਸਕੁ[5] ਖੁਦਾਇ ਦੇ ਰਬ ਜਿਸ ਨੋ ਆਣੇ ਰਾਸਿ ।
ਜੋਗੀ ਭੋਗੀ ਆਸਕਾ ਪੂਰਨ ਹੋਵੇ ਆਸਿ ।
ਬਾਝੁ ਲਗੇ ਇਸਕ ਦੇ ਕੋਇ ਨ ਪਵੈ ਕਬੂਲੁ ।
ਇਸਕ ਲਗਾਇਆ ਰਬ ਸੋ ਜਾਹਿਰ ਥੀਏ ਰਸੂਲੁ ।
ਜੇਹਾ ਇਸਕ ਕਮਾਈਐ ਤੇਹਾ ਆਵੈ ਰਾਸਿ ।

---

1. ਸਿ. ਰ. ਲ. 3 ਵਿਚ ਏਥੇ ਪਾਠ ਅਧੂਰਾ ਹੈ । ਲਿਖਾਰੀ ਦੋ ਤੁਕਾਂ ਨੂੰ ਮਿਲਾ ਕੇ ਇਕ ਕਰ ਗਿਆ ਲਗਦਾ ਹੈ । ਪਾਠਾਂਤ੍ਰ—"ਗੋਸਾ ਨਸੀਨੀ ਹੀ ਚਿਲੇ ਬੈਠੋ ਜਾਇ" ਪੱਤਰਾ (187/ੳ)
2. ਇਸ ਤੁਕ ਦਾ ਵੀ ਉਪਰ ਵਾਲੇ ਖਰੜੇ ਵਿਚ ਅਭਾਵ ਹੈ । ਲਿਖਾਰੀ ਦੀ ਭੁਲ ਹੈ । ਪੱਤਰਾ (177/ੳ)
3. ਸ. ਸ. ਅ. ਵਿਚ ਏਥੇ ਪਾਠਾਂਤ੍ਰ—ਮਹਰੂਮ ਹੋਇ ਇਕੁ ਘਰਿ—ਪੱਤਰਾ (474/ੳ) ਸਿ. ਰ, ਲ. 9, ਵਿਚ ਏਥੇ ਪਾਠਾਂਤ੍ਰ—'ਮਾਹਰ ਮਿਹਰਿ ਇਕੁ ਘਰਿ'—ਪੱਤਰਾ (144/ੳ) ਬਾਕੀ ਸਭ ਲਿਖਤਾਂ ਵਿਚ ਪਾਠ 'ਮਾਹ ਮਿਹਰਿ— —' ਹੀ ਹੈ ।
4. ਸਿ. ਰ. ਲ. 3 ਵਿਚ ਏਥੇ ਪਾਠ ਅਧੂਰਾ ਹੈ । (ਪੱਤਰਾ/ੳ)
5. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਸ਼ਬਦ—'ਖੁਦਾਇ' ਹੈ, ਪਰ ਇਸ ਖਰੜੇ ਅਤੇ ਸਿ. ਰ.ਲ. 8, 9, 10 ਵਿਚ ਏਥੇ ਸ਼ਬਦ 'ਮਹਿਬੂਬ' ਹੈ । ਪ੍ਰਸੰਗ ਅਨੁਸਾਰ 'ਖੁਦਾਇ' ਵਧੇਰੇ ਢੁਕਦਾ ਹੈ । ਕ੍ਰਮਵਾਰ ਪੱਤਰਾ (121/ੳ), (177/ੳ), (414/ਅ), (127/ੳ), (144/ਅ), (85/ਅ)

ਲਗਾ ਰਹੇ ਜੋ ਰੋਜੁ ਸਭਿ ਪੂਰਨ ਹੋਵੇ ਆਸਿ ।
[1]ਹਾਜੀ ਕਾਜੀ ਸੈਦ ਸਭ ਪੁਛਨਿ ਕਰਿ ਤਕਰਾਰਿ ।
ਜਿਸ ਦੇ ਵਲ ਖੁਦਾਇ ਹੈ ਸੋ ਕਦੇ ਨ ਆਵੈ ਹਾਰਿ ।
ਹਾਜੀ ਕਾਜੀ ਹਾਰਿ ਕਰਿ ਨਿਵਿ ਨਿਵਿ ਕਰਨ ਸਲਾਮੁ ।
ਕਦੂ ਨ ਚਲੇ ਕੂੜ ਦਾ ਉਪਰ ਸਚੁ ਕਲਾਮੁ ।
ਹੁਜਤਿ ਹਾਜਤਿ ਸੇਰੇ ਦੀ ਆਇ ਨ ਸਕੇ ਨੇੜਿ ।
ਜਿਤੀ ਫਿਰਕੇ ਦੁਨੀ ਦੇ ਨਾਨਕ ਕੀਤੇ ਜੇਰਿ ।
ਸਭ ਮਜਹਬ ਮਨਸੂਖ ਕਰਿ ਸਚਾ ਅਮਲ ਚਲਾਇ ।
ਸਚ ਨਾਮ ਕਰਤਾਰ ਦਾ ਚਹੁੰ ਕੁੰਟੀ ਤਬਲੁ ਵਜਾਇ ।
ਇਕੋ ਕੁਤਬਾ ਤਖਤੁ ਇਕ ਇਕਾ ਮੁਹਰਿ ਚਲਾਇ ।
ਇਕੋ ਹੀ ਪਤਸਾਹਿ ਜਗਿ ਕੂੜ ਨ ਰਹਸੀ ਜਾਇ ।
ਰਹਨਿ ਨ ਥਾਨਿ ਮੁਕਾਮੜੇ ਗੈਰਾ ਮੜੀ ਫਨਾਇ ।
ਕਲ ਵਿਚਿ ਨਾਨਕ ਨਿਰਮਲਾ[2] ਸਚਾ ਇਕੁ ਖੁਦਾਇ ।

ਸੁਆਲ ਕਾਜੀ ਰੁਕਨਦੀਨ ਸੂਰਾ ॥

[3]ਪਾਸਿ ਬੈਠਾ ਸੀ ਪੀਰਿ ਬਹਾਵਦੀ ਸਿਰਿ ਪੀਰਾ ਦੇ ਪੀਰੁ ।
ਸੁਣਿ ਗਲਾ ਖੁਦਾਇ ਦੀਆ ਹੋਇ ਰਹਿਆ ਦਿਲਗੀਰੁ ।
ਰੁਕਨਲ ਕਰੇ ਮਖਤੂਮ ਜੀ ਸੁਣ ਨਾਨਕ ਦੀ ਤਦਬੀਰ ।
ਕੀਤੇ ਸੀ ਮਨਸੂਖ ਸਭ ਅਵਤਾਰ ਪੈਕੰਬਰ ਪੀਰ ।
ਰਾਮ ਰਹੀਮ ਨ ਮਨੇਈ ਕ੍ਰਿਸਨ ਕਰੀਮਾ ਦੋਇ ।
ਮਨੇ ਨ ਚਾਰੇ ਯਾਰ ਨੋ/ਖਨਵਾਦੇ ਚਉਦਹ ਸੋਇ ।
ਚਾਰ ਕਤੇਬਾਂ ਨ ਮਨੇਹੀ ਬ੍ਰਹਮਾ ਬਿਸਨ ਮਹੇਸੁ ।
ਮੇਰ ਮਧਾਣ ਨ ਮਨੇਈ ਮਨੇ ਨ ਬਾਸਕੁ ਸੇਸੁ ।
ਰਾਮ ਰਹੀਮਾ ਇਕ ਹੈ ਕ੍ਰਿਸਨ ਕਰੀਮਾ ਏਕੁ ।
ਇਕੋ ਨਬੀ ਰਸੂਲੁ ਹੈ ਯਾਰ ਅਸਹਾਬਾ ਏਕੁ ।

---

1. ਸਿ. ਰ. ਲ. 10 ਵਿਚ ਅਗਲੀਆਂ 12 ਲਾਈਨਾਂ ਲਿਖਾਰੀ ਕੋਲੋਂ ਰਹਿ ਗਈਆਂ ਹਨ। ਇਸ ਤੋਂ ਅੱਗੇ ਮੂਲ ਖਰੜੇ ਦਾ ਵੀ ਕ੍ਰਮ-ਭੰਗ ਹੈ। ਪੱਤਰਾ (85/ਅ)
2. ਸਿ. ਰ. ਲ. 3 ਵਿਚ ਏਥੇ ਪਾਠਾਂਤ੍ਰ—'ਪੰਥ ਚਲਾਇਆ ਆਇ' ਹੈ। ਬਾਕੀ ਲਿਖਤਾਂ ਵਿਚ ਵਧੇਰੇ ਕਰਕੇ ਪਾਠ ਉਪਰੋਕਤ ਹੀ ਹੈ। ਇਸ ਕਰਕੇ ਇਹ ਪਾਠ ਪ੍ਰਮਾਣੀਕ ਨਹੀਂ ਮੰਨਿਆ ਜਾ ਸਕਦਾ। ਪੱਤਰਾ (177/ਅ)
3. ਸਿ. ਰ. ਲ. 8, 9 ਅਤੇ ਲਿਖੰ ਵਿਚ ਪਹਿਲਾਂ ਅਗਲੀਆਂ ਦੋ ਤੁਕਾਂ ਦਾ ਪਾਠ ਮਿਲਦਾ ਹੈ, ਪ੍ਰੰਤੂ ਸਿ. ਰ. ਲ. 3, 5, 7 ਤੇ ਸ. ਸ. ਅ. ਵਿਚ ਇਹ ਦੋ ਤੁਕਾਂ ਨਹੀਂ ਹਨ। ਇਸੇ ਸਵਾਲ ਦੀ ਤੀਸਰੀ ਤੁਕ ਤੋਂ ਇਵੇਂ ਜਚਦਾ ਹੈ ਕਿ ਉਪਰੋਕਤ ਨ ਪ੍ਰਮਾਣਿਕ ਮੰਨਿਆ ਜਾ ਸਕਦਾ ਹੈ। ਇਸ ਤੋਂ ਅੱਗੇ ਜਾ ਕੇ ਪੀਰ ਬਹਾਵਦੀ ਵੀ ਗੋਸ਼ਟਾਂ ਵਿਚ ਹਿੱਸਾ ਲੈਂਦਾ ਹੈ।

ਇਕੋ ਹੀ ਖਨਵਾਦੜੇ ਚਉਦਹ ਬਲਨਿ ਚਰਾਗੁ ।
ਦੂਜਾ ਆਖਣੁ ਸਕੁ ਹੈ ਆਖਿਆ ਚੜਨਿ ਅਜਾਬਿ ।
ਪੁਛਹੁ ਖਾਂ ਤਦਬੀਰ ਕਰ ਕਿਸ ਨੂ ਕਰੇ ਕਬੂਲੁ ।
ਥਕੇ ਨਸੀਹਤਾ ਦੇਦਿਆ ਗਈਅਸੁ ਸਭੁ ਭੂਲ ।

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਕਹੇ ਮਖਤੂਮ ਜੀ ਸਚਾ ਸਬਦੁ ਪਛਾਨਿ ।
ਆਪੇ ਹੀ ਤੁਮ ਦੋਇ ਕਹੁ ਆਪੇ ਇਕੁ ਬਖਾਨਿ ।
ਜੋ ਦੂਜਾ ਆਖਣ ਸਕੁ ਹੈ ਤੁਸਾਂ ਕਿਉ ਜਾਤੇ ਦੋਇ ।
ਹਿੰਦੂ ਕਹੇ ਨਪਾਕੁ ਹੈ ਦੋਜਕ ਜਾਇ ਸੋਇ ।
ਨਾਮੁ ਨ ਲੈਂਦੇ ਰਾਮ ਦਾ ਅਰ ਕ੍ਰਿਸਨ ਕਹੁ ਫਿਰੂਨ ।
ਕਹਦੇ ਅਲਹ ਰਸੂਲ ਹੈ ਹੋਰੁ ਨ ਪੂਜਹੁ ਮੂਲ ।
ਤੁਰਕ ਨ ਜਪਦੇ ਰਾਮ ਨੋ ਹਿੰਦੂ ਨ ਜਪਹਿ ਰਸੂਲੁ ।
ਫਿਰਕਾ ਹਿੰਦੂ ਤੁਰਕ ਦਾ ਇਸ ਬਿਧਿ ਮਨਹੁ ਨ ਮੂਲਿ ।
ਆਖੇ ਨਾਨਕ ਸਚ ਸੁਣ ਮਖਦੂਮ ਬਹਾਵਦੀ ਸਾਹ ।
ਕੀਤੇ ਹਉ ਮਨਸੂਖੁ ਸਭ ਸਚੀ ਰਖ ਪਨਾਹਿ ।
ਰਾਮ ਰਸੂਲ[1] ਕੇਤੜੇ ਕ੍ਰਿਸਨ ਕਰੀਮ ਅਲੋਇ ।
ਅਵਤਾਰਾ ਪੈਕੰਬਰਾ ਪੀਰਾ ਅੰਤੁ ਨ ਕੋਇ ।
ਯਾਰ ਅਸਹਾਬ ਖਨਵਾਦੜੇ ਬੇਦ ਕਤੇਬ ਬਿਚਾਰਿ ।
ਮੇਰ ਮਧਾਣੇ ਬਾਸਕਾ ਸੇਸਾਂ ਅੰਤ ਨ ਪਾਰਿ ।
ਮਰਿ ਮਰਿ ਜਮਨਿ ਕਚੜੇ ਬ੍ਰਹਮਾ ਬਿਸਨ ਮਹਾਂਦੇਵ ।
ਇਕੋ ਸਚੁ ਖੁਦਾਇ ਹੈ ਹੋਰ ਦਰੋਗੀ ਭੇਵਿ ।
ਗਊ ਸੂਰ ਦੁਇ ਇਕ ਕਰਿ ਇਕ ਪਛਾਣੇ ਸੋਇ ।
ਹਿੰਦੂ ਮੁਸਲਮਾਨ ਦੇ ਮਜਬ ਉਠਾਵੇ ਦੋਇ ।
ਦਾਵਾ ਹਿੰਦੂ ਤੁਰਕ ਦਾ ਮਨ ਤੇ ਰਖਹੁ ਨ ਮੂਲਿ ।
ਸਚ ਨਸੀਹਤ ਯਾਰ ਕਰਿ ਦਰਗਹ ਪਵਹੁ ਕਬੂਲੁ ।
ਸਾਹਿਬ ਖੁਦ ਫੁਰਮਾਇਆ ਲਿਖਿਆ ਵਿਚ ਕਿਤਾਬਿ ।
ਮਰ ਜੰਮਨਿ ਮਨਸੂਖ ਹੈ[2] ਮਨਿਆ ਚੜਨਿ ਅਜਾਇਬ ।
ਕੁਦਰਤਿ ਕਈ ਅਸੰਖ ਹੈ ਕਾਦਰੁ ਨਿਆਰਾ ਆਪੁ ।

---

1. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਏਥੇ ਸ਼ਬਦ 'ਰਹੀਮ' ਹੈ । ਕ੍ਰਮਵਾਰ ਪੱਤਰਾ (124/ਅ), (178/ੳ), (416/ਅ)
2. ਸਿ. ਰ. ਲ. 2 ਵਿਚ ਏਥੇ ਪਾਠਾਂਤ੍ਰ—'ਮੰਨਿਆ ਨ ਹੋਹ ਅਜਾਬ' ਜੋ ਅਸ਼ੁਧ ਪਾਠ ਹੈ । ਪੱਤਰਾ (125/ੳ)

ਕਾਦਰ ਕੁਦਰਤਿ ਬਾਹਰਾ ਸਭ ਜਪਦੀ ਤਿਸਦੇ ਜਾਪੁ ।
ਕੁਦਰਤ ਬੰਦੇ ਰਬ ਦੇ ਹੁਕਮੀ ਆਵਹੁ ਜਾਹੁ ।
ਬਰਗ ਜਿਵੇਂ ਨਬਾਤ ਦੇ ਤ੍ਰੁਟਿ ਤ੍ਰੁਟਿ ਫੇਰ ਜਮਾਹਿ ।

ਓਹ ਜੇਹੀਆਂ ਸੂਰਤਾਂ ਓਹੋ ਜੇਹੇ ਨਾਵ ।
ਕੂੜ ਪਸਾਰਾ ਖਲਕ ਦਾ ਉਜੜ ਬਸਾਏ ਗਾਵਿ ।
ਉਹ ਫੇਰ ਨ ਆਵਨੀ ਸਭ ਜਪੇ ਜਿਨਾ ਦੇ ਨਾਇ ।
ਭਰਮਹਿ ਭੁਲੇ ਆਦਮੀ ਮਰ ਜੰਮਨਿ ਆਵਹਿ ਜਾਹਿ ।
ਜੈਸਾ ਮੇੜੀ ਓਸ ਦਾ ਤੈਸਾ ਆਲਮ ਜਾਨ ।
ਮੋਆ ਕੰਮ ਨ ਆਵਈ ਦਬ ਗੋਰੀ ਸੜਹਿ ਮਸਾਨੁ ।
ਮਿਟੀ ਗੋਰ ਮਸਾਣ ਦੀ ਫਿਰਿ ਆਵੈ ਹਥ ਕੁੰਭਾਰਿ ।
ਭਾਂਡੇ ਇਟਾਂ ਬਹੁ ਬਿਧੀ ਘੜਿ ਘੜਿ ਧਰੇ ਸਵਾਰਿ ।
ਫਿਰ ਖਾਵਨ [1]ਅਗਨਤੀ ਜਲਿ ਥਲਿ ਕਰਨਿ ਪੁਕਾਰਿ ।
ਹਿੰਦੂ ਮੁਸਲਮਾਨ ਦੁਇ ਫਿਰਿ ਲਹਿਨ ਨ ਤਿਨਾ ਸਾਰ[2] ।

ਸੁਆਲ ਪੀਰ ਗਉਸ ਬਹਾਵਦੀਨ ਸੂਰਾ ॥

ਆਖੀ ਗਉਸ ਬਹਾਵਦੀ ਸੁਣਹੋ ਨਾਨਕ ਸਾਹੁ ।
ਕਉਣ ਨਮੂਨਾ ਰੂਹ ਦਾ ਰਹਦਾ ਕੇਹੜੀ ਜਾਇ ।
ਰੂਹਿ ਦੀ ਕੀ ਜਾਤਿ ਹੈ ਕਉਣ ਸਫਾਤਿ ਕਹਾਇ ।
ਆਇਆ ਕਿਸ ਮਕਾਮਿ ਤੇ ਗਇਆ ਕਿਥੇ ਜਾਇ ਸਮਾਇ ।
ਜੋ ਸਕੁ ਉਤਾਰੇ ਦਿਲੇ ਦਾ ਸੋਈ ਅਵਲਿ ਫਕੀਰੁ ।
ਸਚੇ ਰਾਹ ਚੁਲੰਦਿਆ ਕਦੇ ਨ ਹੋਇ ਜਹੀਰੁ ।
ਹਉ ਜੋਇਦਾ ਸਚ ਦਾ ਭਿਰਮ ਕੂੜ ਉਠਾਇ ।
ਪੀਰ ਕਹੇ ਸੁਣ ਨਾਨਕਾ ਮਨਕਾ ਸਕੁ ਚੁਕਾਇ ।

ਜਵਾਬ ਨਾਨਕ ਸਾਹ ਸੂਰਾ ॥

ਸੁਣਹੋ ਪੀਰ ਬਹਾਵਦੀ ਆਖੀਂ ਨਾਨਕ ਸਾਹ ।
ਨਾਹਿ ਨਮੂਨਾ ਰੂਹ ਦਾ ਰਹੇ ਨ ਕਿਸ ਹੀ ਜਾਇ ।
ਜਾਤ ਸਫਾਤੋਂ ਬਾਹਰਾ ਰੰਗ ਰੂਪ ਨਹੀਂ ਕੋਇ ।
ਕਰੇ ਅਵਾਜਾ ਗੈਬ ਦਾ ਨਦਰੀ ਪਵੈ ਨ ਸੋਇ ।

---

1. ਸਿ. ਰ. ਲ. 3 ਤੇ ਸ. ਸ. ਅ. ਵਿਚ ਏਥੇ ਸ਼ਬਦ 'ਨਾਰ' ਹੈ । ਇਸ ਦਾ ਭਾਵ ਅਗਨੀ ਤੋਂ ਹੈ । ਕ੍ਰਮਵਾਰ ਪੱਤਰਾ (178/ਅ), (417/ਅ)
2. (ੳ) ਸਿ. ਰ. ਲ. 9 ਵਿਚ ਪਾਠਾਂਤ੍ਰ—'ਲਹੇ ਨ ਤਿਨਾ ਭਾਇ' ਹੈ, ਪੱਤਰਾ (145/ਅ)
(ਅ) ਸਿ. ਰ. ਲ. 2, 3 ਤੇ ਸ. ਸ. ਅ. ਵਿਚ ਪਾਠਾਂਤ੍ਰ 'ਲਹੇ ਨ ਦੁਹਾ ਦੀ ਸਾਰ' । ਕ੍ਰਮਵਾਰ ਪੱਤਰਾ (126/ੳ), (178/ਅ), (417/ਅ)

ਆਇਆ ਗੈਬ ਮਕਾਮ ਤੇ ਫਿਰ ਗੈਬੀ ਜਾਇ ਸਮਾਇ ।
ਲਖ ਚਉਰਾਸੀ ਜੁਸੜੇ ਪਹਰੇ ਖੁਸੀ ਰਜਾਇ ।
ਇਕਸੇ ਇਕਸੇ ਜੁਸੜੇ ਕਈ ਅਸੰਖਾ ਰੂਹ ।
ਹੋਇ ਇਕੱਠੇ ਆਪ ਵਿਚ ਕਰਨ ਅਵਾਜਾ ਹੂਹਿ ।
ਰੂਹਿ ਖੁਦਾਇ ਨ ਭੇਦ ਕਹੁ ਇਕਾ ਜਾਤ ਸਫਾਤਿ ।
ਪੰਜੇ ਮਿਲ ਖਸੀਹਤਾਂ ਸਾਜਿ ਦਿਖਾਇ ਜਾਤਿ ।
ਜਾਤਿ ਸਫ਼ਾਤਿ ਕਹਾਇ ਕੈ ਪਾਈ ਪੜੇ ਜੰਜੀਰ ।
ਜੁਸਾ ਪਕੜਿਆ ਜੁਸਿਆ ਖਪਿ ਖਪਿ ਹੋਇ ਜਹੀਰ ।
ਰੂਹ ਬੰਧਾਇਆ ਆਪ ਕੂ ਕੂੜੀ ਦੁਨੀਆਂ ਲਗਿ ।
ਜਾਤ ਸਫਾਤਿ ਖੁਦਾਇ ਦੀ ਨਾਉ ਧਰਾਇਆ ਠਗਿ ।
ਠਗੁ ਠਗੇ ਮਿਲਿ ਠਗਨੋ ਦੂਜਾ ਨਾਉ ਰਖਾਇ ।
ਦੂਜੀ ਕੁਦਰਤ ਕੂੜ ਹੈ ਸਚਾ ਇਕ ਖੁਦਾਇ ।
ਆਪ ਭੁਲਾਇਆ ਦੁਨੀ ਲਗਿ ਹਮਾਂ ਸੁਮਾਂ ਧਰ ਨਾਇ ।
[1]ਰੂਹਿ ਜੁਦਾ ਹੋਇ ਤਨ ਤੇ ਨਾਉ ਠਾਉ ਕਛੂ ਨਾਹਿ ।
ਸਭਾ ਕੁਦਰਤਿ ਰਬ ਦੀ ਅਰਬਾਂ ਨਾਸਰ ਮਾਹਿ ।
ਅਰਬਾ ਨਾਸਰਿ ਬਾਹਰਾ ਇਕੇ ਆਪਿ ਅਲਾਹਿ ।
ਕਰੇ ਰਿਆਜਤਿ ਬੰਦਗੀ ਬਾਣੇ ਆਪਨਾ ਆਪ ।
ਜਿਨਾ ਆਪੁ ਪਛਾਨਿਆ ਤਿਨਾ ਪੁੰਨੁ ਨ ਪਾਪੁ ।
ਆਖੇ ਨਾਨਕਾ ਹਿੰਦਗੀ ਸੁਣਹੁ ਬਹਾਵਦੀ ਪੀਰੁ ।
ਪਾਵਹੁ ਰਾਹੁ ਖੁਦਾਇ ਦਾ ਕਦੇ ਨ ਹੋਹੁ ਜਹੀਰ ॥ ੧੩੯ ॥

ਸੁਆਲ ਮਖਾਦੂਮ ਬਹਾਵਦੀ ਸੁਰਾ ॥

ਅਖੇ ਪੀਰ ਬਹਾਵਦੀ ਸੁਣਹੋ ਨਾਨਕ ਪੀਰੁ ।
ਆਦਮ ਹਵਾ ਰਬ ਸਿਰਜਿਆ ਕਹੁ ਸਚੀ ਤਦਿਬੀਰ ।
ਖਾਕ ਨਿਮਾਣੀ ਅੰਧੂਲੀ ਕਿਉ ਕਰ ਭਈ ਖੰਬੀਰੁ ।
[2]ਸੂਰਤ ਹੋਈ ਖਾਕ ਤੇ ਕਰੇ ਅਵਾਜੁ [3]ਕਬੀਰ ।
ਸਹੰਸ ਅਠਾਰਹਿ ਆਲਮਾ ਗੂੰਨਾ ਗੂੰਨਾ ਸਰੀਰ ।
ਏਹੁ ਹਕੀਕਤ ਗੈਬ ਦੀ ਕਹੇ ਸੁ [4]ਅਵਲ ਫਕੀਰ ॥ ੧੪੦ ॥

---

1. ਇਥੇ ਇਸ ਤੋਂ ਪਹਿਲਾਂ ਸ਼ਬਦ 'ਜਦ' ਵੀ ਮਿਲਦਾ ਹੈ : (ਸਿ. ਰ. ਲ. 8, 9) ਜੋ ਬੇਲੋੜਾ ਜਾਣ ਛੱਡ ਦਿੱਤਾ ਹੈ । ਕ੍ਰਮਵਾਰ ਪੱਤਰਾ (129/ਅ), (146/ਅ)
2. ਇਹ ਤੁਕ ਸ. ਸ. ਅ. ਵਿਚ ਨਹੀਂ ਹੈ । ਲਿਖਾਰੀ ਕੋਲੋਂ ਉਕਾਈ ਹੋ ਗਈ ਹੈ । ਪੱਤਰਾ (419/ਅ)
3. ਸਿ. ਰ. ਲ. 8, 9 ਵਿਚੋਂ ਸ਼ਬਦ 'ਕਬੀਰੁ' ਲਿਆ ਹੈ । ਮੂਲ ਵਿਚ ਸ਼ਬਦ 'ਬੀਰ' ਸੀ ਜੋ ਸਾਰਥਕ ਪਾਠ ਨਹੀਂ ਸੀ । ਕ੍ਰਮਵਾਰ ਪੱਤਰਾ (129/ਅ)
4. ਸਿ. ਰ. ਲ. 2, 3 ਵਿਚ ਏਥੇ ਸ਼ਬਦ 'ਸੁਆਲ' ਹੈ ਜੋ ਅਢੁਕਵਾਂ ਅਤੇ ਅਪ੍ਰਸੰਗਕ ਹੈ । ਕ੍ਰਮਵਾਰ ਪੱਤਰਾ (128/ੲ), (178/ਅ)

ਜਵਾਬ ਨਾਨਕ ਸਾਹ ਸੂਰਾ ॥

ਸੁਣਿ ਮਖਦੂਮ ਬਹਾਵਦੀ ਨਾਨਕ ਕਹੇ ਫਕੀਰੁ ।
ਅਰਬਾ ਨਾਸਰ ਮੇਲ ਕਰ ਖਾਲਕ ਕੀਆ ਖੰਬੀਰੁ ।
ਦਾਣਾ ਭਇਆ ਖੰਬੀਰ ਤੇ ਸੁਣ ਸਾਚੀ ਤਦਬੀਰਿ ।
ਇਕਦੂ ਦਾਣਿਓ ਲਖ ਹੋਹਿ ਗੁੰਨਾ ਗੁੰਨਿ ਸਰੀਰ ।
ਅੰਨੋ[1] ਭਇਆ ਖੰਬੀਰੁ ਫਿਰ ਨੁਤਫੇ ਭਏ ਬਹੁ ਰੰਗ ।
ਦਾਣੇ ਕੀਮਤ ਨਾ ਪਵੈ ਰੰਗਾ ਰੰਗੀ ਅੰਨਿ ।
ਸਹੰਸ ਅਠਾਰਹ ਆਲਮਾ[2] ਨੁਤਫੇ ਹੀ ਤੇ ਕੀਨਿ ।
ਸਭ ਕੇ ਉਪਰ ਆਦਮੀ ਜਾਣੇ ਦੀਨਿ ਬਦੀਨਿ ।
ਅਰਬਾ ਨਾਸਰ ਹੋਹਿ ਫਿਰਿ ਜੇ ਮਰਿ ਥੀਵਹਿ ਖਾਕਿ ।
ਖਾਕਿ ਆਬੀ ਨਪਾਕਿ ਹੋਇ ਬਾਦੀ ਨਾਰੀ ਪਾਕ ।
ਜਾ ਹੋਨ ਦਿਲਾਹਦਿ ਆਪ ਤੇ ਕਰਹਿ ਨ ਫੇਰਿ ਅਵਾਜੁ ।
ਤਾਰਾਂ ਢਿਲੀਆਂ ਜੇ ਥੀਵਨਿ ਫਿਰਿ ਸਬਦੁ ਨ ਕਰੇ ਰਬਾਬੁ ।
ਕਲਾ ਬਣਾਈ ਗੈਬ ਦੀ ਗੈਬੀ[3] ਹੋਇ ਸੁ ਪਾਹਿ ।
ਇਕੇ ਤਾਂ ਜਾਣੇ ਕੁਤਬੁ ਗਉਸੁ ਇਕੇ ਜਾਣੇ ਆਪਿ ਖੁਦਾਇ ।
ਸੁਣ ਮਖਦੂਮ ਬਹਾਵਦੀ ਇਹ ਆਲਮ ਦੀ ਖੇਲਿ ।
ਆਪੇ ਆਪਿ ਵਿਛੋੜਦਾ ਫਿਰ ਆਪਿ ਕਰਾਏ ਮੇਲਿ ॥ ੧੪੧ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਪੇ ਪੀਰ ਬਹਾਵਦੀ ਜੁਸਾ ਕੇਤੇ ਰੂਹਿ ।
ਕਿਉ ਕਰ ਥੀਆ ਅਵਾਜੜਾ ਮਿਲ ਰੂਹ ਪੁਕਾਰਨਿ ਹੂਹਿ ।
ਕਿਥਹੁ ਉਪਜਿਆ ਢਾਨਸੀ ਫਿਰ ਕਿਥੇ ਜਾਇ ਸਮਾਹਿ ।
ਬੋਲਣਹਾਰਾ ਕਉਣ ਸੀ ਗੈਬੀ । ਸਿਰਫ ਡਸਾਇ ।
[4]ਆਬ ਸੀ ਕਿ ਖਾਕਿ ਸੀ ਬਾਦਿ ਸੀ ਕੇ ਨਾਰਿ ।
ਚਉਹਾਂ ਵਿਚਹੁ ਕਉਣ ਸੀ ਦੇਹੁ ਸਾਚੁ ਵੀਚਾਰਿ ।
ਜੋ ਸੂਰਤ ਬੰਨਿ ਦਿਖਾਇਦਾ ਕਰਦਾ ਬਹੁਤੁ ਪਸਾਰਿ ।

---

1. ਇਸ ਤੋਂ ਅਗਲੀਆਂ ਦੋ ਤੁਕਾਂ ਸਿ. ਰ. ਲ. 3 ਵਿਚ ਲਿਖਾਰੀ ਕੋਲੋਂ ਰਹਿ ਗਈਆਂ ਹਨ । ਪੱਤਰਾ (179/ਅ)
2. ਮੂਲ ਲਿਖਤ ਵਿਚ ਏਥੇ ਪਾਠ 'ਲਖ ਚਉਰਾਸੀਹ ਆਲਮਾ' ਸੀ । ਬਾਕੀ ਲਿਖਤਾਂ ਵਿਚ ਉਪ੍ਰੋਕਤ ਪਾਠ ਹੀ ਮਿਲਦਾ ਹੈ ।
3. ਸਿ. ਰ. ਲ. 2 ਵਿਚ ਏਥੇ ਸ਼ਬਦ 'ਗਰੀਬਾ' ਹੈ, ਜੋ ਅਪ੍ਰਸੰਗਕ ਹੈ । ਪੱਤਰਾ (129/ੳ)
4. ਇਸ ਤੋਂ ਅਗਲੀਆਂ ਛੇ ਲਾਈਨਾਂ ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਨਹੀਂ ਹਨ, ਪਰ ਸਿ. ਰ. ਲ. 7, 8, 9, ਤੇ ਲਿਖੰ ਵਿਚ ਹਨ : ਕ੍ਰਮਵਾਰ ਪੱਤਰਾ (129/ਅ), (179/ਅ), (178/ਅ), (178/ੳ), (90/ੳ), (420/ਅ), (131/ੳ), (147/ੳ), (174)

ਹੋਦਾ ਜਬੇ ਨਪੈਦਿ ਰੂਹੁ ਕਛੁ ਡਿਸੇ ਅਸਰ ਅਸਾਰਿ ।
ਕੁਝ ਸੀ ਕੁਝੁ ਨਾਹਿ ਸੀ ਦਿਸਦਾ ਡੇਇ ਬਿਆਨਿ ।
ਏਹੁ ਹਕੀਕਤ ਸਚ ਦੀ ਵਿਚ ਜਾਹਰ ਕਰਹੁ ਜਹਾਨਿ[1] ॥ ੧੪੨ ॥

ਜਵਾਬ ਨਾਨਕ ਸਾਹ ਸੂਰਾ ॥

ਸੁਣਹੋ ਪੀਰ ਬਹਾਵਦੀ ਪੰਜਿ ਖਸੀਅਤ ਰੂਹੁ ।
ਪੰਜੇ ਪਾਜੇ ਖੰਜਵੀ ਸਭ ਮਿਲਿ ਪੁਕਾਰਨਿ ਹੂਹਿ ।
ਪੰਜਾਂ ਮਿਲਿ ਉਪਜੀਆ ਦਾਨਸੀ ਫਿਰ ਪੰਜਾ ਮਾਹਿ ਸਮਾਹਿ ।
ਬੋਲਣਹਾਰਾ ਜਗਤ ਗੁਰ ਸੂਰਤਿ ਥਾਦਿ ਹਵਾਇ ।
ਗੈਬੀ ਪੰਜ ਫਰੇਸਤੇ ਮਿਲਿ ਕਰ ਕਰਨਿ ਅਵਾਜੁ ।
ਮੜਿਆ ਪਖਾਵਜੁ ਚੰਮੁ ਦਾ ਇਹ ਰਬ ਬਣਾਇਆ ਸਾਜੁ ।
ਆਪੇ ਇਕੋ ਰਮਿ ਰਹਿਆ [2]ਜੀਅ ਜੰਤਿ ਸਭਿ ਮਾਹਿ ।
ਹੋਰ ਸਰੀਕੁ ਨ ਦੂਸਰਾ ਇਕੋ ਇਕੁ ਇਲਾਹਿ ।
ਚਾਰੋ ਯਾਰ ਮੁਸਲਮੀ ਰਹੇ ਅਲਹ ਦੇ ਨਾਲਿ ।
ਭੁਲੇ ਦੂਜੀ ਖੁਦੀ ਲਗਿ ਨਾਲਿ ਖਰਾਬ ਜਵਾਲਿ ।[3]
ਖਾਕੀ ਬਾਦੀ ਆਦਮੀ ਬਾਦੀ ਚਾਰਿ ਕੁਤਬਿ ।
ਏਹੇ ਯਾਰ ਖੁਦਾਇਦੇ ਆਪ ਪੈਕੰਬਰ ਰਬੁ ।
[4]ਕਾਇਮ ਚਾਰੋ ਤਰਫਿ ਦੇ ਕੀਤੇ ਚਾਰਿ ਕੁਤਬਿ ।
ਚਾਰ ਥੰਮੇ ਅਰਸਿ ਦੇ ਹਲਦੇ ਮੂਲਿ ਨ ਕਦਿ ।
ਕਾਇਮੁ ਕੁਰਸੀ ਅਰਸੁ ਹੈ ਕਾਇਮ ਇਕ ਖੁਦਾਇ ।
ਪੰਜੋ ਕਾਇਮੁ ਹੈ ਸਦਾ ਹੋਰ ਨ ਕਾਇਮੁ ਜਾਇ ।
ਜੋ ਆਇਆ ਸੋ ਜਾਇਸੀ ਜੋ ਗਇਆ ਫਿਰਿ ਆਇ ।
ਅਗਲਾ ਸਾਂਗ ਉਤਾਰਿ ਕੇ ਫਿਰਿ ਆਵੈ ਹੋਰੁ ਬਣਾਇ ।
ਕਿਸਿ ਕੀ ਮਾਈ ਬਾਪੁ ਕਿਸੁ ਕਿਸੁ ਕਿਸਕਾ ਪੂਤਿ ਕਹਾਇ ।
ਕਿਸਕੀ ਜੋਰੂ ਧੀਅ ਕਿਸੁ ਸਭ ਕੂੜੇ ਦੀਏ ਬਣਾਇ ।
ਜੀਵਦਿਆ ਸਭ ਡਿਸਨੀ ਮੋਇਆ ਕਿਸੇ ਨ ਕੋਇ ।
ਨਾਨਕ ਬਾਜੀ ਕੂੜਿ ਦੀ ਆਖਰਿ ਕੂੜੀ ਹੋਇ ॥ ੧੪੩ ॥

---

1. ਸਿ. ਰ. ਲ. 8, 9 ਵਿਚ ਪਾਠਾਂਤ੍ਰ—'ਕੀਜੇ ਪ੍ਰਗਟਿ ਜਹਾਨਿ' ਹੈ । ਕ੍ਰਮਵਾਰ ਪੱਤਰਾ (131/ੳ), (147/ਅ)
2. ਏਥੇ ਮੂਲ ਖਰੜੇ ਵਿਚ ਪਾਠ 'ਲਖ ਚਉਰਾਸੀ ਮਾਹਿ' ਸੀ ਪ੍ਰੰਤੂ ਬਾਕੀ ਸਭ ਲਿਖਤਾਂ ਵਿਚ ਉਪ੍ਰੋਕਤ ਪਾਠ ਹੋਣ ਕਾਰਨ, ਪ੍ਰਮਾਣੀਕ ਮੰਨ ਕੇ ਇਹੋ ਰਖ ਲਿਆ ਹੈ।
3. ਸਿ. ਰ. ਲ. 2 ਵਿਚ ਏਥੇ ਸ਼ਬਦ 'ਜਵਾਬ' ਹੈ, ਜੋ ਅਸ਼ੁਧ ਹੈ । ਪੱਤਰਾ (130/ੳ)
4. ਅਗਲੀਆਂ ਗਿਆਰਾਂ ਲਾਈਨਾਂ ਸਿ. ਰ. ਲ. 2, 3, 5, 10 ਤੇ ਸ. ਸ. ਅ. ਅਤੇ ਭਾ. ਵਿ. 1 ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (130/ੳ), (179/ਅ), (90/ਅ), (421/ਅ), (64/ੳ)

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੁ ਨਾਨਕ ਸਾਹ ।
ਕਹੀ ਸੁਰਤਿ ਰਬ ਦੀ ਰਹਦਾ ਕੇਹੜੀ ਜਾਇ ।
ਖਾਣਾ ਕਉਣ ਖੁਦਾਇ ਦਾ ਪਹਰੇ ਕਉਣ ਪੁਸਾਕ ।
ਕਉਣ ਸ਼ਰੀਕ ਖੁਦਾਇ ਦਾ ਸਚੁ ਹਕੀਕਤ ਆਖੁ ।
ਹਿੰਦੂ ਮੁਸਲਮਾਨ ਵਿਚ ਕਉਣ ਨਜੀਕ ਖੁਦਾਇ ।
ਦੋਨੋ ਮਜਬ ਸੋਧ ਕੇ ਸਚਾ ਇਕੁ ਦਿਸਾਇ ॥ ੧੪੪ ॥

ਜਵਾਬ ਨਾਨਕ ਸਾਹ ਸੂਰਾ ॥

[1]ਸੁਣਹੁ ਪੀਰ ਬਹਾਵਦੀ ਆਖੀ ਨਾਨਕ ਸਾਹੁ ।
ਸਚੀ ਸੂਰਤ ਰਬ ਦੀ ਰਹਦਾ ਸਚੀ ਜਾਇ ।
ਸਚਾ ਖਾਣਾ ਰਬ ਦਾ ਪਹਰੇ ਸਚੁ ਪੁਸਾਕੁ ।
ਇਕੋ ਇਕ ਖੁਦਾਇ ਹੈ ਹੋਰੁ ਸਰੀਕੁ ਨ ਸਾਕਿ ।
ਹਿੰਦੂ ਮੁਸਲਮਾਨ ਦੂਇ ਦਰਗਹ ਲਹਨਿ ਸਜਾਇ ।
ਮਜਹਬ ਦੁਇ ਮਨਮੁਖ ਹੈ ਦਿਸਦੇ ਗੁਮਰਾਹਿ ।
ਸੋਈ ਸ਼ਰੀਕ ਖੁਦਾਇਦਾ ਜਾਕੀ ਜਨਮ ਨ ਜਾਤਿ ।
ਬੇਦ ਕਤੇਬਹੁ ਬਾਹਰਾ ਅਨਹਦ ਸਬਦਿ ਅਲਾਧਿ ॥ ੧੪੫ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹਿ ।
ਹਿੰਦੂ ਮੁਸਲਮਾਨ ਦੁਇ ਦਿਤੇ ਨੀ ਮੁਢੋ ਉਠਾਇ ।
ਤੀਜਾ ਮਜਹਬੁ ਕਉਣੁ ਹੈ ਜੋ ਤੁਹਿ ਕੀਤਾ ਤਹਕੀਕ ।
ਏਹੁ ਹਕੀਕਤਿ ਸਚੁ ਕਹੁ ਨਾਹਿ ਲਗਦੀ ਲੀਕੁ ।
ਹਿੰਦੂ ਮੁਸਲਮਾਨ ਦੁਇ[2] ਆਦਮ ਦੇ ਫਰਜੰਦ ।
ਤੁਹਿ ਕਿਉ ਰਦੇ ਨਾਨਕਾ ਸਚੁ ਕਹੋ ਇਹ[3] ਪੰਦਿ ।
ਹਾਰਿਆ ਕਾਜੀ ਰੁਕਨਦੀ ਹਾਰਿਆ ਸਾਹ ਕਰੀਮ ।
ਹਾਰਿਆ ਹਾਜੀਆਂ ਹਜ ਕਰ ਪੜ ਗੁੜ ਥੀਏ ਯਤੀਮ ।
ਹਉ ਪੁਛਦਾ ਪੀਰ ਬਹਾਵਦੀ ਮੁਲਤਾਨੇ ਦਾ ਪੀਰ ।
ਹਿੰਦੂ ਮੁਸਲਮਾਨਿ ਦੀ ਸਚੀ ਕਹੁ ਤਦਿਬੀਰ ॥ ੧੪੬ ॥

ਜਵਾਬ ਨਾਨਕ ਸਾਹ ਸੂਰਾ ॥

ਆਖੀ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।

---

1. ਇਹ ਤੁਕ ਇਸ ਖਰੜੇ ਵਿਚ ਲਿਖਾਰੀ ਕੋਲੋਂ ਰਹਿ ਗਈ ਸੀ, ਜੋ ਬਾਕੀ ਹੱਥ ਲਿਖਤਾਂ ਤੋਂ ਲਈ ਹੈ ।
2. ਏਥੇ ਪਾਠ ਅਸ਼ੁਧ ਹੋਣ ਕਾਰਨ (ਬਾਬੇ ਆਦਮ ਤੇ ਫਰੀਦ) ਸਿ. ਰ. ਲ. 2, 3, ਆਦਿ ਵਿਚੋਂ ਲਿਆ ਹੈ । ਪੱਤਰਾ (131/ੳ), (190/ਅ)
3. ਸਿ. ਰ. ਲ. 2 ਵਿਚ ਏਥੇ ਸ਼ਬਦ 'ਮੰਦੁ' ਹੈ ਜੋ ਅਸ਼ੁਧ ਹੈ । ਪੱਤਰਾ (131/ੳ)

ਹਿੰਦੂ ਮੁਸਲਮਾਨ ਦੁਇ ਸਿਰ ਗੁੰਮ ਥੀਏ ਜਹੀਰਿ ।
ਤੀਜਾ ਮੁਸਲਮਾਨ ਪਾਕੁ ਹੈ ਨੇਕ ਬਦਿ ਤੋਂ ਦੂਰਿ ।
ਭਲੇ ਬੁਰੀ ਦਰਗਾਹ ਵਿਚ ਵੜਨ ਨ ਮਿਲਦੇ ਮੂਲਿ ।[1]
ਭਲ ਭਲਿਆਈ ਗਰਬਿਆ ਮੈ ਸਮ ਅਵਰੁ ਨ ਕੋਇ ।
ਬੁਰਾ ਬੁਰਿਆਈ ਸਹਮਿਆ ਨੀਰ ਕਰਮ ਬਹਿ ਰੋਇ ।
ਦੋਵੇਂ ਰਹੇ ਜਹਾਨਿ ਵਿਚ ਧੁਰਿ ਨਹਿ ਪਹੁਤੇ ਜਾਇ ।
ਨਾਨਕ ਕਹੇ ਬਹਾਵਦੀ ਹਉਮੈ ਰਖੇ ਅੜਾਇ ।
[2]ਬੁਰੇ ਭਲੇ ਦਾ ਸੰਗ ਛਡ ਸਚਾ ਰਬ ਧਿਆਇ ।
ਬੈਠਹੁ ਗੋਸਾ ਪਕੜ ਕੇ ਲਗੇ ਨ ਤਤੀ ਵਾਹਿ ।
ਤੀਜਾ ਮਜਹਬੁ ਸਚੁ ਹੈ ਮਾਰਫਤੀ ਮਨੁ ਮਾਹਿ ।
ਨੇਕ ਬਦਿ ਦੁਇ ਰਾਹ ਛਡ ਹਰਦਮ ਖਾਲਕੁ ਸਾਰਿ ।
ਨੇਕ ਬਦਿ ਦੁਇ ਗਾਡੜੇ ਚਲਦੇ ਗਾਡੀ ਰਾਹਿ ।[3]
ਦੋਨੋ ਫਾਬੇ ਰਾਹ ਵਿਚਿ ਛੁਟੇ ਜਾਨਿ ਇਹ ਇਲਾਹਿ ।
ਲੀਏ ਲੀਹਿ ਗਾਡੀ ਚਲਿ ਲੀਹੇ ਚਲਨ ਕਪੂਤ ।
[4]ਤੀਨੋ ਲੀਹੇ ਨਿ ਮਾਨਹੀ ਸੂਰੇ ਫਕਰਿ ਸਪੂਤਿ ।
ਹਿੰਦੂ ਮੁਸਲਮਾਨ ਦੁਇ ਬਾਬੇ ਆਦਮ ਦੇ ਫਰਜੰਦ ।
ਲੜਦੇ ਹਦਾ ਬੰਨਿ ਕਰ ਸਚੁ ਭੁਲਾਇਨ ਪੰਧਿ ।
ਦਰਗਹ ਠਉਰ ਨ ਪਇਨੀ ਜੋ ਕਰਦੇ ਦਾਵਾ ਕੂੜਿ ।
ਦਾਵਾ ਰਾਮ ਰਹੀਮ ਕਰ ਲੜਿ ਮਰਦੇ ਹੋਏ ਧੂੜਿ ।
ਜਿਚਰ ਰੂਹ ਮਕਾਨ ਤੇ ਜੁਸਾ ਸਾਬਤੁ ਨਾਲਿ ।
ਤਦਬੀਰਾ ਬਹੁ ਬਿਧਿ ਕਰੇ ਮਰਦਿਆ ਚਲੇ ਨਾਲਿ ।
ਫਿਰੇ ਚਉਰਾਸੀਹ ਭਰਮ ਦਾ ਹੋਇ ਨਿਮਾਣਾ ਰੂਹੁ ।
ਕੋਇ ਨ ਪੁਛੇ ਵਾਤੜੀ ਵਾਂਗੁ ਪਿਵੀਦਾ ਰੂਇ ।
ਜਿਤਣੇ ਯਾਰ ਮੁਹੱਬਤੀ ਖਾਣਿ ਪੀਣਿ ਦੇ ਮਿਤਿ ।
ਮਿਲਦੇ[5] ਆਇ[6] ਮੁਹਬਤੀ ਦਾਮਿ ਕਾਮਿ ਕੇ ਯਾਰ ।

1. ਅਗਲੀਆਂ ਛੇ ਲਾਈਨਾਂ ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਨਹੀਂ ਹਨ । ਬਾਕੀ ਲਿਖਤਾਂ ਵਿਚ ਹਨ । ਕ੍ਰਮਵਾਰ ਪੱਤਰਾ (131/ਅ), (190/ਅ),(181/ਅ),(92/ੳ),(422/ਅ)
2. ਅਗਲੀਆਂ ਦੋ ਤੁਕਾਂ ਸਿ. ਰ. ਲ. 8, 9 ਵਿਚ ਵੀ ਨਹੀਂ ਹਨ । ਪੱਤਰਾ (131/ੳ), (148/ੳ)
3. ਇਹ ਤੁਕ ਸਿ. ਰ. ਲ. 9 ਵਿਚ ਲਿਖਾਰੀ ਕੋਲੋਂ ਰਹਿ ਗਈ ਹੈ । ਪੱਤਰਾ (148/ੳ)
4. ਸਿ. ਰ. ਲ. 2 ਵਿਚ ਏਥੇ ਪਾਠਾਂਤ੍ਰ—'ਤੀਨੋ ਰਾਹੁ ਨ ਮਾਨਈ...ਸਿ. ਰ. ਲ. 3 ਵਿਚ ਏਥੇ ਪਾਠਾਂਤ੍ਰ—'ਤੀਨ ਲੀਹੇ ਨ ਚਲਨ...ਭਾਵ ਸਭ ਦਾ ਇਕ ਹੀ ਹੈ । ਪੱਤਰਾ (132/ੳ), (190/ਅ)
5. ਸਿ. ਰ ਲ. 3 ਤੇ ਸ. ਸ. ਅ. ਵਿਚ ਅਗਲੀਆਂ ਦੋ ਤੁਕਾਂ ਦਾ ਅਭਾਵ ਹੈ । ਪੱਤਰਾ (191/ੳ), (423/ਅ)
6. ਸਿ. ਰ. ਲ. 2 ਤੇ ਸ. ਸ. ਅ. ਵਿਚ ਏਥੇ ਸ਼ਬਦ 'ਯਾਰ' ਹੈ ਅਤੇ ਅੰਤ ਤੇ ਵੀ 'ਯਾਰ' ਤੇ ਅਦੁਕਵਾਂ ਹੈ । ਪੱਤਰਾ (132/ਅ), (423/ਅ)

ਭਾਈ ਸਕੇ [1]ਪ੍ਰੀਤਮੀ ਭਾਇ ਭਤੀਜੇ ਹਜਾਰਿ ।
ਮਾਇ ਪਿਉ ਨਾਨੇ ਨਾਨੀਆ ਤਾਏ ਚਾਚੇ ਪਿਤੁ ।
ਮਾਮੇ ਤੇ ਮਾਮਣੀਆਂ ਫੂਫੀ ਫੁਫੜ ਕਿਤੁ ।
ਡਾਡੀ ਡਾਡੇ ਡੇਵਰੇ ਜਿਠਾਣਿ ਦਿਰਾਣਿ ਅਪਾਰਿ ।
ਅੰਤ ਨ ਸਾਥੀ ਕੋਇ ਨਾਹਿ ਭਜਨਿ ਹੋਇ ਅਖਿਜਾਰਿ ।
ਕੁੜਮ ਪੁੜਮ ਬਹੁ ਭਾਂਤੀਆਂ ਬਹਿ ਬਹਿ ਕਰਨ ਬੀਚਾਰਿ ।
ਕਚੇ ਸਾਕ ਕੁਸੰਗੜੇ ਮੋਇਆਂ ਲਹਨਿ ਨ ਸਾਰਿ ।
ਦੁਨੀਆਵੇ ਕੁਸੰਗਿ ਸਭਿ ਤਜਿਹੁ ਬਹਾਵਦੀ ਪੀਰਿ ।
ਜਿਨਾ ਪਨਾਹ ਖੁਦਾਇ ਦੀ ਸੇ ਕਦੇ ਨ ਹੋਹਿ ਜਹੀਰ ।
ਦੁਨੀਆਵੀ ਸਭ ਸਾਹਬੀ ਰਹੀ ਸੁ ਦੁਨੀਆਂ ਮਾਹਿ ।
ਚਲਿਆ ਰੂਹੁ ਇਕਲੜਾ ਜੁਲੇ ਪੁਛੇਦਾ ਰਾਹਿ ।
ਫਿਰਿ ਆਵੇ ਵਿਚਿ ਚਉਰਾਸੀਏ ਕਰਕੇ ਰੂਪਿ ਅਨੇਕੁ ।
ਲਖ ਅਸੰਖਾ ਰੂਪ ਕਰਿ ਲਖਿ ਅਸੰਖਾ ਭੇਖਿ ।[2]
ਜਿਚਰੁ ਰੂਹ ਨ ਕਾਇਮਾ ਤਿਚਰੁ ਠਾਉ ਨ ਠਉੜ ।
ਜੇ ਹੋਵੇ ਕਾਇਮ ਜੁਸੜਾ ਮਿਟੇ ਚਉਰਾਸੀ ਦਉੜਿ ।
ਹਾਰਿਆ ਦਾਨਸਿਮੰਦਿ ਸਭ ਹਾਰਿਆ ਬਹਾਵਦੀ ਪੀਰਿ ।
[3]ਜਿਤੇ ਨਾਨਕ ਸਾਹ ਸਭਿ ਕਰ ਸਦਿ ਸਬਦ ਧੀਰ ।
ਆਖਰੀ ਇਸ ਜਮਾਨ ਦਾ ਨਾਨਕ ਸਾਹ ਫਕੀਰ ।
ਮਾਰਿਆ ਸਿਕਾ ਸਚਿ ਦਾ ਸਿਰ ਪੀਰਾਂ ਦੇ ਪੀਰੁ ॥ ੧੪੭ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਨਾਨਕ ਸਚੁ ਅਲਾਇ ।
ਖਤਰਾ ਰਹਦਾ ਰਾਤ ਦਿਹੁ ਕਰਿ ਮਸਲਾ ਸਚਿ ਸੁਣਾਇ ।
ਕਉਣ ਨਬੂਦ ਜਹਾਨਿ ਵਿਚਿ ਹਜਲੁ[4] ਕਾਇਮ ਕਉਣੁ ।
ਜੌ ਇਹ ਹਕੀਕਤ ਭਸਿ ਦੇਇ ਹਉ ਸੀਸੁ ਨਿਵਾਵੇ ਤਉਣ ।
ਏਹੁ ਹਕੀਕਤ ਹਕ ਦੀ ਡੇਹੋ ਸਭਿ ਬੁਝਾਇ ।
ਕਾਦਰ ਮੂਲ ਨਾ ਡਿਸਦੀ ਕੁਦਰਤਿ ਭਰਮਿ ਭੁਲਾਇ ।

---

1. ਸਿ. ਰ. ਲ. 2 ਵਿਚ ਏਥੇ ਸ਼ਬਦ 'ਮੁਹਬਤੀ' ਹੈ । ਪੱਤਰਾ (132/ਅ)
2. ਏਥੇ ਇਸ ਲਿਖਤ ਵਿਚ ਅਸਪਸ਼ਟ ਪਾਠ (ਜਿਚਰੁ ਰੂਹ ਹੋਣ ਕਾਇਆ ਤਿਚਰ ਟਿਕੇ ਨਾ ਠਉੜ) ਹੋਣ ਕਾਰਨ ਇਹ ਪਾਠ (ਸਿ. ਰ. ਲ. 2 ਵਿਚੋਂ ਲਿਆ ਹੈ) ਪੱਤਰਾ (133/ੳ)
3. ਏਥੇ ਮੂਲ ਪਾਠ ਵਿਚ ਅਸਪਸ਼ਟ ਹੋਣ ਕਾਰਨ (ਜਿਤੇ ਨਾਨਕ ਸਾਹ ਸਭ ਕਰ ਸਾਹਿ ਸ਼ਬਦ ਨ ਧੀਰ) ਪਾਠ ਸਿ. ਰ. ਲ. 9 ਵਿਚੋਂ ਲਿਆ ਹੈ । ਪੱਤਰਾ (148/ਅ)
4. ਸਿ. ਰ. ਲ. 9 ਵਿਚ ਸ਼ਬਦ 'ਮਹਬਲ' ਲਿਖਿਆ ਹੈ । ਸ਼ਬਦ 'ਹਜ਼ਾਲ' (ਭਾਵ ਸ਼ਕਤਿ) ਤੋਂ ਹੈ ।

ਕਾਇਮ ਕਉਨ ਇਬਾਦਤੀ ਹੋਵਹਿ ਜੁਸਾ ਪਉਣ ।
ਹਉ ਮੁਰੀਦ ਹੌ ਤਿਸ ਦਾ ਸਚੁ ਖਬਰ ਸੁਣਾਏ ਜਉਣ ॥ ੧੪੮ ॥

ਜਵਾਬ ਨਾਨਕ ਸਾਹ ਸੂਰਾ ॥

[1]ਸੁਣਹ ਪੀਹ ਬਹਾਵਦੀ ਆਖੀ ਨਾਨਕ ਸਾਹ ।
ਰਖਿਆ ਸਿਰਰ ਪੁਸੀਦੜਾ ਸੁਣੀਐ ਸਚੁ ਸਨਾਹੁ ।
ਜੁਸੇ ਨਬੂੰਦ ਜਹਾਨ ਵਿਚ ਹਯਲ ਕਾਇਮੁ ਰੂਹਿ ।
ਰੂਹ ਛਡੇ ਜਬ ਜੁਸਿਆ ਮਿਟੇ ਅਵਾਜਾ ਹੂਹਿ ।
ਦੋਏ ਨਬੂਦਿ ਜਹਾਨਿ ਵਿਚ ਹਯਲੁ ਕਾ ਇਮੁ ਦੋਇ ।
ਜੋ ਕਰਨਿ ਇਬਾਦਤਿ ਬੰਦਗੀ ਸਚੁ ਖਬਰ ਬਤਾਵਨਿ ਸੋਇ ।
ਜੁਸੇ ਬਾਝਹੁ ਰੂਹੁ ਹੈ ਰੂਹ ਵਿਣੁ ਜੁਸਾ ਨਾ ਹੋਇ ।
ਨਾਨਕ ਲੇਖੇ ਮੰਗਿਐ ਰੋਦੇ ਡਿਸਨਿ ਦੋਇ ॥ ੧੪੯ ॥
ਮਿਲਨ ਸਜਾਈ ਜੁਸਿਆ ਰੂਹਿ ਪੁਕਾਰਨਿ ਹਾਇ ।
ਨੇਕੀ ਬਦੀ ਬੀਚਾਰਦੇ ਮਿਲੇ ਅਜਾਇ ਸਜਾਇ ।
ਆਪੇ ਰੂਹ ਕਹਾਇਦਾ ਆਪੇ ਜੁਸਾ ਹੋਇ ।
ਏਹ ਤਮਾਸਾ ਡੇਖ ਕੇ ਨਾਨਕ ਡਿਠਾ ਹੋਇ ।
ਰੋਇ ਨ ਖੋਈ ਆਇਆ ਹਸਿ ਨ ਚਲਿਆ ਕੋਇ ।
ਅਗਾ ਪਿਛਾ ਸੋਧਿ ਕੇ ਨਾਨਕ ਰਹਿਆ ਖਲੋਇ ॥ ੧੫੦ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹੁ ।
ਇਕ ਖੁਦਾਇ ਰਸੂਲ ਹੈ ਕਿਉ ਦੁਨੀਆ ਬਹੁਤੇ ਰਾਹਿ ।
ਮਾਲੂਮ ਕੁਝ ਨ ਹੋਂਵਦੀ ਵਾਣੀ ਕੀ ਬਿਲਾਇ ।
ਰਾਹੁ ਸਚਾਵਾ ਛਡਕੇ ਬਹੁ ਹੋਈ ਗੁਮਰਾਹਿ ।
ਮੁਸਲਮਾਨਾ ਛਡਿਆ ਖਾਣਾ ਹਕੁ ਹਲਾਲੁ ।
ਹਿੰਦੂ ਖਾਨ ਦਰੋਗ ਕਰਿ ਤਿਨਾ ਹੋਸੀ ਭੀ ਹਵਾਲ ।
[2]ਦੋਵੇ ਭੁਲੇ ਰਾਹ ਤੇ ਸਚੁ ਨ ਜਾਣਨਿ ਮੂਲਿ ।
ਮਾਲ ਬਿਗਾਨਾ ਖਾਸ ਖਾਨਿ ਕਖਿ ਕਸਮਾ ਰਾਮ ਰਸੂਲੁ ।

1. ਅਗਲੀਆਂ ਦੋ ਤੁਕਾਂ ਸਿ. ਰ. ਲ. 2, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (134/ੳ), (94/ੳ), (425/ੳ) ਸਿ. ਰ. ਲ. 3 ਵਿਚ ਅਸਪਸ਼ਟ ਜਿਹਾ ਪਾਠ ਮਿਲਦਾ—ਆਖੇ ਨਾਨਕ ਸਾਹੁ ਸਚ ਸੁਣਹੋ ਬਹਾਵਦੀ ਤੁਇ । ਜੁਸੇ ਨਬੂਦਿ ਜਹਾਨਿ ਵਿਚਿ ਖਲਕ ਇਸੁ ਰੂਹਿ । ਪੱਤਰਾ (181/ਅ)

2. ਅਗਲੀਆਂ ਚਾਰ ਲਾਈਨਾਂ ਸਿ. ਰ. ਲ. 2, 3, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (135/ੳ), (181/ਅ), (94/ਅ), (426/ਅ)

ਦਰਗਹ ਇਨਾ ਕੀ ਹਾਲੁ ਹੋਇ ਸਭ ਦੇਹੋ ਖਬਰਿ ਬਤਾਇ ।
ਪੀਰ ਕਹੇ ਸੁਣ ਨਾਨਕਾ ਖਤਰਾ ਮਨਹੁ ਚੁਕਾਇ ॥ ੧੫੧ ॥

ਜਵਾਬ ਨਾਨਕ ਸਾਹ ਸੂਰਾ ॥

ਸੁਣਹੋ ਪੀਰ ਬਹਾਵਦੀ ਆਖੀ ਨਾਨਕ ਸਾਹ ।
ਲਬੇ ਕਾਰਨ ਪੀਰ ਜੀ ਦੁਨੀਆ ਬਹੁਤੇ ਰਾਹਿ ।
ਕਾਰਨਿ ਕਪੜੇ ਤਾਮਿ ਦੇ ਬਹੁਤ ਹੋਈ ਗੁਮਰਾਹਿ ।
ਖਾਨ ਕਸੀਸਾ ਐਤਿ ਭਾਂਤਿ ਜਿਉ ਸਿਰਿ ਥੀਆ ਕਪਾਹਿ ।
ਚੁਣਿਆਂਦੀ ਵਣਿ ਵਾੜੀਓ ਚੁਖਿ ਚੁਖਿ ਲਈ ਖੁਹਾਇ ।
ਕੂਕੇ ਕਪਾਹਿ ਨਿਮਾਨੜੀ ਖੁਸਦੀ ਕਰੇ ਕਹਾਇ ।
ਪਹਿਲਾ ਭਾਬੇ ਭੈਬੀਐ ਮੰਜੇ ਉਤੇ ਘਤਿ ।
ਕੂਕੇ ਦੇਵ ਕਪਾਹੜੀ ਦੂਨੀ ਨਾ ਆਵਾ ਵਤਿ ।
ਫਿਰਿ ਮੂਹਿ ਦਿਤੀ ਵੇਲਣੇ ਖਾਵੇ ਸਕਤੀ ਭੀੜਿ ।
ਕੀਤੇ ਕਾਰਨਿ ਮਾਰੀਐ ਕਿਸੁ ਅਗੈ ਕੂਕੇ ਪੀੜਿ ।
ਫਿਰ ਖੜ ਸਉਪੀ ਪਾਂਞਿਆ ਘਤਨਿ ਨਾੜੀ ਬੈਂਦਿ ।
ਚੁਖ ਚੁਖ ਹੋਇ ਪਿਵੀਂਦੜੀ ਕਾਰਣ ਕਤਣ ਤੰਦ ।
ਫਿਰ ਸਉਪੀ ਚੁਰੇਲੀਆ ਕਤਨ ਬਾਹਿ ਉਲਾਰਿ ।
ਕੂਕੇ ਇਉ ਕਪਾਹੜੀ ਹਉ ਕਿਉ ਆਈ ਸੰਸਾਰ ।
ਫਿਰ ਸਉਪੀ ਜੁਲਾਹਿਆ ਤਾਣੀ ਤਵਦੇ ਠੋਕਿ ।
ਛਿਕ ਛਿਕ ਦੇਨਿ ਮਰੋੜੀਆ ਅੰਧਾ ਗਰਬੇ ਲੋਕੁ ।
ਫਿਰ ਸਉਖੀ ਚੜੇਹਿਆ ਸਿਰਿ ਨਿਸਾਨਿ ਪਾਇ ।
[1]ਓਨਾ ਮਲ ਦਲ ਪਾਈ ਕੁੰਡ ਵਿਚ ਚੜਨ ਕਰੇ ਕਹਾਇ ।
ਖੁੰਬੇ ਉਤੇ ਚਾੜੀਐ ਤਪੈ ਤੇ ਵਿਲਲਾਇ ।
ਤਲੇ ਤਲੇ ਨੁ ਸਿਰਿ ਮੁਗਲੀ ਕੁਟ ਕੁਟ ਦੇਦੇ ਤਾਇ ।
ਫਿਰ ਸਉਪੀ ਤਿਨਾ ਦਰਜੀਆ ਜਿਉ ਜਿਉ ਖਸਮ ਕਹੰਨ ।
ਪਹਰਨਿ ਕਪੜੇ ਮਨਿ ਭਾਵਦੇ ਜਿਤੁ ਪੈਧੇ ਸੋਹੇ ਜੰਵ ।
ਨਾਕੇ ਹਸੇ ਹੜ ਹੜਾਇ ਨਾ ਕੋ ਕਰਹੋ ਸੋਗੁ ।
ਇਹ ਸਿਰ ਥੀਆ ਕਪਾਹਿਦੇ ਨਾਨਕ ਇਨਾ ਜੇਤਾ ਸਿਰ ਕੀ ਰੋਗੁ ।

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹ ।
ਜੁਸਾ ਕਿਉ ਕਰਿ ਮਿਰਜਿਆ ਸਚਾ ਭੇਹੁ ਸਨਾਹੁ ।
ਕਉਣ ਮੁਕਦਮ ਪਿੰਡ ਦਾ ਕਿਸ ਵਸਾਏ ਲੋਗਿ ।
ਖਾਵੇ ਕਉਣ ਨਿਆਮਤਾ ਕਿਸ ਨੂੰ ਭੋਗਾ ਜੋਗਿ ।

1. ਅਗਲੀਆਂ ਦੋ ਤੁਕਾਂ ਕਿਸੇ ਹੋਰ ਲਿਖਤ ਵਿਚ ਨਹੀਂ ਮਿਲੀਆਂ।

ਕਰਦਾ ਕਉਣ ਅਵਾਜੜਾ ਸੁਣਨੇ ਹਾਰਾ ਕਉਣੁ ।
[1]ਜੁਸੇ ਰਖਦਾ ਕਉਣ ਹੈ ਸੁਪਨੇ ਜਾਂਦਾ ਕਉਣ ।
ਏਹੁ ਹਕੀਕਤ ਜੋ ਦਸੇ ਸੋਈ ਅਵਲ ਫਕੀਰ ।
ਪੀਰਾਂ ਅੰਦਰੁ ਪੀਰੁ ਹੈ ਮੀਰਾ ਅੰਦਰਿ ਮੀਰ । ੧੫੩ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹੁ ।
ਜੁਸਾ ਸਾਜਿਆ ਨਿਆਮਤੀ ਸਚੇ ਸੁਣਹੁ ਸਨਾਹਿ ।
ਰੂਹ ਮੁਕਦਮ ਪਿੰਡ ਦਾ ਕਰਮ ਵਜਾਏ ਲੱਗ ।
ਭੋਗੇ ਨਾਗ ਨਿਆਮਤੀ ਰੂਹਾਂ ਭੋਗੇ ਜੋਗ ।
ਕਰਦੀ ਬਾਦਿ ਅਵਾਜੜਾ ਸੁਣਨੇ ਹਾਰਾ ਰੂਹੁ ।
ਜੁਸੇ ਰਖਦੀ ਨਾਰ ਹੈ ਰੂਹਿ ਫਿਰੇ ਪਰਿ ਜੂਹਿ ।
ਰੂਹ ਛਡੇ ਜਬ ਜੁਸੜਾ ਫਿਰਿ ਹੋਵਨਿ ਰੂਹਿ ਅਪਾਰ ।
ਫਿਰ ਲਾਗੇ ਖਾਵਨਿ ਜੁਸੜਾ ਕਰਿ ਡਾਰਹਿ ਤਿਸੁ ਛਾਰਿ ।
ਮੂਏ ਕੀ ਗਣਤੀ ਕਛੁ ਨਹੀਂ ਜੀਵਤਿ ਦੇਖਿ ਪਰਤਖ ।
ਜੇਤੇ ਦਾਣੇ ਅੰਨ ਕੇ ਜੀਅ ਜੰਤ ਤੂੰ ਲਖਿ ।
ਗੈਬੀ ਸਿਰਰ ਖੁਦਾਇਦਾ ਦਾ ਬੁਝਿ ਨ ਸਕੇ ਕੋਇ ।
ਪੀਰ ਪੈਕੰਬਰ ਅਉਲੀਏ ਥਕਿ ਥਕਿ ਰਹੇ ਖਲੋਇ ।
ਰੂਹ ਨ ਆਵਦਾ ਦਿਸਹੀ ਜਾਦਾ ਲਖੈ ਨ ਕੋਈ ।
ਏਹੁ ਬੁਝਾਰਤ ਜੋ ਬੁਝੇ ਪੀਰਾਂ ਦੇ ਸਿਰਿ ਸੋਇ ॥ ੧੫੪ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹ ।
ਚਾਰੇ ਰੂਹ ਅਮਾਨਤੀ ਰਦੇ ਕਉਣ ਪਨਾਹ ।
ਚਾਰੇ ਰਾਹ ਖੁਦਾਇਦੇ ਮੈਕੂੰ ਦੇ ਭੀ ਖੋਲ ਦਿਖਾਇ ।
ਲਿਖਿਆ ਵਿਚਿ ਕਤੇਬ ਦੇ ਕਹਿਆ ਰਸੂਲ ਖੁਦਾਇ ।
ਬਾਝੁ ਰਾਹਿ ਸਰੀਅਤੇ ਬੰਦੇ ਪਾਕਿ ਨ ਹੋਇ ।
ਬਾਝੁ ਸੁਨਤਿ ਆਦਮੀ ਦਰਗਹਿ ਲਹਨਿ ਨ ਢੋਇ ।
ਮੁਸਲਮਾਨੀ ਅਸਾਨੜੀ ਵਤਿ ਨ ਪੁਛਸੀ ਕੋਇ ।
ਬਾਝੁ ਰਸੂਲੁ ਮਹੰਮਦੇ ਦੂਜਾ ਹੋਰੁ ਨ ਹੋਇ ।
ਦੋਇਮੁ ਰਾਹ ਤਰੀਕਤੇ ਸੇਇਮੁ ਹਕੀਕਤ ਰਾਹਿ ।
ਰਾਹ ਮਾਰਫਤਿ ਆਖੀਐ ਚਾਰੇ ਰਾਹਿ ਖੁਦਾਇ ।

1. (ੳ) ਇਹ ਤੁਕ ਸਿ. ਰ. ਲ. 2, 10 ਅਤੇ ਸ. ਸ. ਅ. ਵਿਚੋਂ ਲਈ ਹੈ । ਕ੍ਰਮਵਾਰ ਪੱਤਰਾ (182/ੳ), (96/ੳ), (428/ੳ)
(ਅ) ਸਿ. ਰ. ਲ. 2 ਵਿਚ ਇਸ ਤੋਂ ਅੱਗੇ 25 ਲਾਈਨਾਂ ਦਾ ਕ੍ਰਮ ਭੰਗ ਹੈ । ਪੱਤਰਾ (136/ਅ) ਇਹ ਲਾਈਨਾਂ ਅੱਗੇ ਜਾ ਕੇ ਪੱਤਰਾ (138/ੳ) ਉਪਰ ਦਿੱਤੀਆਂ ਹਨ ।

ਜੁਸਾ ਚਾਰਿ ਖਸੀਅਤਾਂ ਕਿਉ ਕਰ ਥੀਅਨ ਪਾਕਿ ।
ਕਉਣ ਮਿਲਿਆ ਸੰਗਿ ਚਾਰ ਦੇ ਹੋਵਨਿ ਪੰਜ ਤਨਿ ਪਾਕਿ ॥ ੧੫੫ ॥

ਜਵਾਬ ਨਾਨਕ ਸਾਹ ਸੂਰਾ ॥
ਸੁਣਹੋ ਪੀਰ ਬਹਾਵਦੀ ਆਖੀ ਨਾਨਕ ਸਾਹ ।
ਚਾਰੇ ਰਾਹਿ ਖੁਦਾਇ ਦੇ ਸੁਣਿ ਕਰਿ ਮਨਹਿ ਲਗਾਇ ।
ਅਵਲ ਰਾਹ ਸਰੀਅਤੇ ਗੁਸਲ ਖਹਾਇਤਿ ਨਾਮ ।
ਭਲਾ ਮਨਾਵਣ ਸਭਸਿ ਦਾ ਬੁਰਾ ਨ ਸੁਣ ਹੀ ਕਾਨਿ ।
ਰੋਜਾ ਨਿਮਾਜ ਬੰਦਗੀ ਅਵਰ ਰਿਆਜਤਿ ਸਾਰ ।
ਤਰਕੇ ਅਮਲ ਬਿਕਾਰ ਸਭ ਰਾਹ ਤਰੀਕਤੁ ਧਾਰਿ ।
ਜਾਣੇ ਹਕੁ ਹਕੀਕਤੇ ਬੁਝੇ ਹਕੀਮੁ ਖੁਦਾਇ ।
ਆਪੇ ਆਪ ਇਲਾਹ ਹੈ ਹੋਰ ਦੂਜਾ ਨਾਹਿ ਕਹਾਹਿ ।
ਜੀਵਦਿਆ ਜੋ ਮਰਿ ਰਹੇ ਮਾਰਫਤੀ ਮਨੁ ਮਾਰਿ ।
ਮਿਲਿਆ ਰਹੇ ਖੁਦਾਇ ਨਾਲਿ ਤਉ ਹੀ ਉਤਰੇ ਪਾਰਿ ।
ਮੁਸਕਲ ਮੁਸਲਮਾਨੜੀ ਜਿਉ ਤ੍ਰਿਖੀ ਤਲਵਾਰਿ ।
ਭੁਲੇ ਰਾਹ ਸਰੀਅਤੇ ਦੇਨ ਸਜਾਈ ਮਾਰਿ ।
ਦੇਨ ਸਜਾਈ ਮਾਰਿ ਬਹੁ ਮਾਰਨਿ ਕਖੀ ਸਾੜਿ ।
ਭੁਲੇ ਜੋ ਮੁਸਲਮਾਨ ਹੋਇ ਤਿਸਦੇ ਹੋਇ ਅਸਾਰਿ ।
ਮਾਰਨ ਸਾੜਿ ਜਹੀਰਿ ਕਰਿ ਭੁਲੇ ਜੋ ਮੁਸਲਮਾਨ ।
ਕਲਮੇ ਗੋਇ ਨੂ ਸਾੜਿਆ ਕਰਕੇ ਬੇਈਮਾਨ ।
ਪਿਸਤਿ ਪਹੁਤਾ ਬਪੁੜਾ ਸੜਿਆ ਜੋ ਕਖਾਂ ਮਾਹਿ ।
ਖਾਧਾ ਕਾਵਾਂ ਕੁਤਿਆਂ ਮਿਲਿਆ ਨਪਾਕਾ ਜਾਹਿ ।
ਕਲਮਾ ਪਾਕਿ ਰਸੂਲ ਪੜਿ ਸਾੜਿ ਦੇਇ ਗੁਨਾਹਿ ।
ਕਲਮੇ ਪੜਿਆ ਅਜਾਬੁ ਹੈ ਦੀਨ ਦੁਨੀ ਦੇ ਜਾਹਿ ।
ਜਿਸ ਕੋ ਕਲਮਾ ਆਖਿਆ ਫਿਰ ਤੀਕਉ ਮਿਲੇ ਸਜਾਇ ।
ਪੀਰ ਜੀ ਈਵੇ ਜਾਣੀਐ ਓਹੁ ਭਿਸਤੀ ਠਉੜ ਨ ਪਾਇ ।
ਜਿਸ ਦਾ ਕਲਮਾ ਆਖੀਐ ਓਹ ਦੇਵੇ ਫੇਰ ਸਜਾਇ ।
ਕਲਮੇ ਪੜਿਆ ਨਪਾਕ ਹੋਇ ਭਿਸਤ ਨ ਤਾਕੇ ਭਾਇ ।
ਕਲਮੇ ਆਖਿਆ ਏਹ ਗੁਣ ਹੋਇ ਗੁਨਾਹਾਂ ਪਾਕਿ ।
ਅਗੇ ਕਰੇ ਗੁਨਾਹ ਫਿਰਿ ਤਿਸ ਭਿਸਤੋਂ ਮਿਲੇ ਤਲਾਕੁ ।
ਭੰਨਾ ਭਾਂਡਾ ਕੁਟਿ ਦਾ [1]ਫਿਰਿ ਆ ਲਹੇ ਦੂਣੇ ਦੰਮਿ ।

1. ਵੇਖੋ ਇਸ ਲਿਖਤ ਵਿਚ ਪਾਠ ਅਸਪਸ਼ਟ ਸੀ (—ਫਿਰਆ ਦੂਣ ਕੰਮ) ਜੋ ਉਪਰੋਕਤ ਪਾਠ ਸਿ.ਰ.ਲ. 3, 8, 9 ਤੇ ਸ. ਸ. ਅ. ਵਿਚੋਂ ਲਿਆ ਹੈ। ਕ੍ਰਮਵਾਰ ਪੱਤਰਾ (183/ੳ), (136/ੳ), (151/ੳ), (431/ੳ)

ਜੇ ਭਾਂਡਾ ਭਜੇ ਖਾਕ ਦਾ ਫਿਰ ਆਵੇ ਕਿਤੇ ਨਾ ਕੰਮਿ ।
ਤਾਰੇ ਪਰਬਤ ਰਾਮ ਚੰਦੁ ਸਤਿਨਾਮ ਲਿਖਿਆ ਨਾਮੁ ।
ਬਧੀ ਪੁਲਿ ਸਮੁੰਦ੍ਰ ਪਰਿ ਲੁਟੀ ਲਕਿ ਨਿਦਾਨਿ ॥ ੧੫੬ ॥
ਕਲਮੇ ਡੋਬੀਆ ਉਮਤੀ ਚਲੇ ਰਸਾਤਲੁ ਜਾਨਿ ।
ਅਗੇ ਅਗੰਮੁ ਅਥਾਹੁ ਹੈ ਥਾਹੁ ਨ ਕਾਹੂ ਪਾਨਿ ।
ਵਿਚ ਜਮੀਨੇ ਦਬਿਅਨਿ ਚਲੇ ਰਸਾਤਲਿ ਜਾਹਿ ।
ਅਗੇ ਹਾਥਿ ਨ ਲਭਦੀ ਕਈ [1]ਪਤਾਲਿ (ਤੇ) ਤਲਾਹਿ ।
ਹੋਵਨਿ ਮਾਰਿਸਿ ਆਤਸੀ ਜਲਹਿ ਰਸਾਤਲ ਮਾਹਿ ।
ਜੀਵਨਿ ਬਹੁਤੇ ਬਰਖਿ ਲਗਿ ਫਿਰਿ ਆਤਸਿ ਵਿਚਿ ਜਲਾਹਿ ।
ਹੋਵਨਿ ਗਜ ਦਮਿ ਮਾਹੀਆ ਬੁਲਹਿ ਜੋਨ ਸੰਸਾਰ ।
ਇਕਵੀ ਲਖਿ ਜਲਿ ਜੋਨੁ ਹੈ ਜੋ ਦਬੇ ਸਿ ਭਏ ਅਉਤਾਰਿ ।
ਖਾਨਿ ਜਨਾਵਰਿ ਆਦਮੀ ਬਹੁ ਨਿਆਮਤ ਦੇ ਨਾਲਿ ।
ਫਿਰ ਹੋਵਨਿ ਓਦੂ ਨੁਤਫੇ ਜੀਆ ਜੰਤ ਫਿਰਿ ਭਾਲਿ ॥ ੧੫੭ ॥
ਡਿਚੇ ਵਸਤੁ ਜਲਾਇਕੇ ਜਲਿ ਥਲਿ ਹੋਵੇ ਖਾਕਿ ।
ਮਣਦੀ ਸੇਰੁ ਨ ਨਿਕਲੇ ਹੋਈ ਮਿਟੀ ਪਾਕਿ ।
ਗਇਆ ਰੂਹੁ ਅਸਮਾਨਿ ਨੋ ਆਬਿ ਹਯਾਤੀ ਨਾਲਿ ।
ਰਹੀ ਸੁ ਖਾਕਿ ਨਿਮਾਨੜੀ ਅਰਬਾ ਨਾਸਰਿ ਭਾਲਿ ।
ਰਹੀ ਜੁ ਮੁਸਟੀ ਖਾਕਿ ਦੀ ਹੋਈ ਫੇਰ ਨਬਾਤਿ ।
ਖਾਨਿ ਜਨਾਵਰਿ ਆਦਮੀ ਫਿਰ ਹੋਵਨ ਨੁਤਫੇ ਪਾਕ ।
ਨੁਤਫੇ ਹੋਏ ਜੀਅ ਜੰਤੁ ਲਖ ਚਉਰਾਸੀਹ ਲੋਇ ।
ਇਕੋ ਤਾ ਜਾਣੇ ਆਪਿ ਰਬ ਇਕੋ ਖਾਸਾ ਬੰਦਾ ਕੋਇ ।
ਜੇਹੇ ਅਮਲ ਕਮਾਇਅਨਿ ਫਿਰਿ ਕਿਆਮਤਿ ਪਾਵੇ ਦੇਹਿ ।
ਕਿਆਮਤਿ ਆਈ ਰੂਹ ਨੋ ਮਰਿ ਫਿਰ ਜਮੇ ਖੇਹਿ ।
ਹਿੰਦੂ ਮੁਸਲਮਾਨੁ ਦੁਇ ਜਰਬ ਲਗਾਵਨਿ ਦੋਇ ।
ਸਾਹਬੁ ਜਰਬੋ ਬਾਹਰਾ ਰਮਿ ਰਹਿਆ ਵਿਚਿ ਲੋਇ ।
ਕਿਸਤਾ ਆਪ ਖੁਦਾਇ ਹੈ ਮਣਕੇ ਸਗਲੀ ਲੋਇ ।
ਜਿਵੇ ਫਿਰਾਏ ਤਿਉ ਫਿਰਨਿ ਵਿਰਲਾ ਜਾਣੇ ਕੋਇ ।
ਸਚੀ [2]ਸੁਨਿਤ ਰਬ ਦੀ ਮੋਇਆ ਲੈ ਆਇਆ ਨਾਲਿ ।

---

1. ਏਥੋਂ ਮੂਲ ਲਿਖਤ ਵਿਚ ਪਾਠ ਅਸ਼ੁਧ (ਪਤਾਲ ਤੋ ਪਤਾਲ) ਸੀ ਜੋ ਸਿ. ਰ. ਲ. 2, 3, 9 ਤੇ ਸ. ਸ. ਅ. ਵਾਲੀਆਂ ਲਿਖਤਾਂ ਵਿਚੋਂ ਲਿਆ ਹੈ। ਕ੍ਰਮਵਾਰ ਪੱਤਰਾ (140/ੳ), (183/ਅ), (151/ਅ), (431/ੳ)
2. ਸ. ਰ. ਲ. 9 ਤੇ 10 ਵਿਚ ਏਥੇ ਸ਼ਬਦ 'ਸੁਰਤਿ' ਹੈ। ਕ੍ਰਮਵਾਰ ਪਤਰਾ (151/ਅ), (99/ਅ)

ਜੋ ਰਖੇ ਮੋਇ ਆਮਾਨਤੀ ਖਾਸਾ ਬੰਦਾ ਭਾਲਿ ।[1]
ਅਵਲ ਸੁੰਨਤ ਮੋ ਇਹੋ ਸਿਰ ਪਰ ਰਖੇ ਕੋਇ ।
ਪਾਵੇ ਮਰਾਤਬ ਸਚਦੀ ਬਡਾ ਰਿਖੀਸਰੁ ਹੋਇ ।
ਰਖੇ ਮੋਇ ਹਲਾਲ ਖਾਇ ਨਿਕਟ ਹਰਾਮ ਨ ਜਾਇ ।
ਸਭ ਜਹਾਨ ਦੀ ਕੀ ਚਲੇ ਤਿਸਤੇ ਡਰੇ ਖੁਦਾਇ ।
ਮੁਖ ਸੁਚਾ ਇੰਦ੍ਰੀ ਜਤੀ ਸੁਪਨੇ ਮਨੀ ਨ ਜਾਇ ।
ਐਸੀ ਰਹਨੀ ਜੋ ਰਹੇ ਤਿਹ ਨੋ ਕਾਲ ਨ ਖਾਇ ।
ਜੋ ਮੁਖ ਤੇ ਆਖੇ ਸੋ ਥੀਵੈ ਹੋਵੇ ਸੈਫ ਜਬਾਨ ।
ਪਹਲੇ ਰਖਿਆ ਏਹ ਗੁਣ ਚੇਲਾ ਸਗਨ ਜਹਾਨ ।
ਮੋਇ[2] ਸਿਰਪਾਉ ਖੁਦਾਇਦਾ ਲੈ ਆਇਆ ਬੰਦਾ ਨਾਲ ।
ਨਾਨਕ ਆਖੇ ਪੀਰ ਜੀ ਫਿਰ ਲੈ ਜਾਇ ਸੰਭਾਲ ।
ਫਿਰ ਗਇਆ ਦਰਗਹ ਵਿਚਿ ਅਗੇ ਰਖਿ ਨੀਸਾਨ ।
[3]ਹੋਰੁ ਦਲਗਹ ਢੋਈ ਨਾ ਲਹਨਿ ਹਿੰਦੂ ਮੁਸਲਮਾਨ ॥ ੧੫੮ ॥
ਕਿਸੇ ਕਟਾਇਆ ਲਾਂਡਿ ਕਉ ਕਿਸੇ ਛਿਦਾਏ ਕਾਨ ।
ਸਾਬਤਿ ਸੁੰਨਤਿ ਰਬ ਦੀ ਭੰਨਨ ਬੇਈਮਾਨ ।
ਬਰੇ ਦੁਹਾਂ ਦੇ ਪੰਥੜੇ ਬੁਰੇ ਦੁਹਾਂ ਦੇ ਮੇਲਿ ।
ਜੋ ਕੋ ਸਚੁ ਅਲਾਇਦਾ ਘਤਿ ਮਾਰਨ ਤਿਹਿ ਜੇਲਿ ।
ਸਚੀ ਕੁਦਰਤ ਰਬ ਦੀ ਕੋਇ ਨ ਪਾਵੇ ਭੇਦੁ ।
ਹਿੰਦੂ ਮੁਸਲਮਾਨ ਦੁਇ ਪੜ ਲੜਦੇ ਬੇਦ ਕਤੇਬਿ ।
ਬੇਦ ਕਤੇਬਹੁ ਬਾਹਰਾ ਲਾ-ਸਰੀਕੁ ਅਲਾਹ ।
ਕਈ ਅਲੰਖ ਮਹੰਮਦਾ ਬ੍ਰਹਮੇ ਬਿਸਨੇ ਕਹਾਇ ।
ਕਈ ਅਲੰਖਾ ਕੁਦਰਤੀ ਸਾਜੀ ਖੁਦ ਕਰਤਾਰਿ ।

---

1. (ੳ) ਅਗਲੀਆਂ ਦਸ ਲਾਈਨਾਂ ਸਿ. ਰ. ਲ. 2, 3, 5, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (141/ੳ), (184/ੳ), (196/ਅ), (99/ਅ), (432/ੳ),
   (ਅ) ਪ੍ਰੰਤੂ ਪਹਿਲੀਆਂ ਅੱਠ ਲਾਈਨਾਂ ਸਿ. ਰ. ਲ. 8, 9 ਵਿਚ ਹਨ ਪਰ ਉਹ 12ਵੀਂ ਲਾਈਨ (ਹੋਰੁ ਦਰਗਹ ਢੋਈ ਨ ਲਹਨਿ ਹਿੰਦੂ ਮੁਸਲਮਾਨ) ਦੇ ਅਗੇ ਜਾ ਕੇ ਦਿੱਤੀਆਂ ਹਨ ਕ੍ਰਮਵਾਰ ਪੱਤਰਾ (137/ਅ), (152/ੳ)
   (ੲ) ਸਿ. ਰ. ਲ. 7 ਵਿਚ ਕ੍ਰਮ ਇਸੇ ਪ੍ਰਕਾਰ ਹੀ ਹੈ ਅਤੇ ਉਪ੍ਰੋਕਤ ਸਭ ਲਾਈਨਾਂ ਥੋੜ੍ਹੇ ਜਿਹੇ ਫਰਕ ਨਾਲ ਹਨ । ਪੱਤਰਾ (188/ਅ)
2. ਅਗਲੀਆਂ ਦੋ ਤੁਕਾਂ ਸਿ. ਰ. ਲ. 7 ਵਿਚ ਹਨ । ਬਾਕੀ ਹੋਰ ਕਿਸੇ ਵੀ ਲਿਖਤ ਵਿਚ ਨਹੀਂ ਹਨ । ਪੱਤਰਾ (188/ਅ)
3. ਸਿ. ਰ. ਲ. 7 ਵਿਚ ਪਾਠਾਂਤ੍ਰ-"ਹੋਰੁ ਦਰਗਹ ਢੋਈ ਨ ਲਹਨਿ ਜੋ ਰਾਣੇ ਸ਼ੈਤਾਨ ।" ਪੱਤਰਾ (189/ੳ) ਪ੍ਰੰਤੂ ਸਿ. ਰ. ਲ. 9 ਵਿਚ ਦੋ ਤੁਕਾਂ ਦੀ ਉਕਾਈ ਹੋਈ ਹੈ । ਪਾਠਾਂਤ੍ਰ-"ਫਿਰਿ ਗਇਆ ਦਰਗਹ ਢੋਈ ਨ ਲਹਨਿ ਜੋ ਰਾਣੇ ਸੈਤਾਨਿ" ਹੈ । ਪੱਤਰਾ (152/ਅ)

ਆਪੇ ਮਾਰ ਜੀਵਾਇਦਾ ਆਪੇ ਕਰੇ ਸੁਮਾਰਿ ।
ਇਕੋ ਸਿਕਾ ਤਖਤੁ ਇਕ ਜਰਬਿ ਭੀ ਇਕਾ ਹੋਇ ।
ਜਾਣੈ ਖੁਦਿ ਖੁਦਾਇ ਹੈ ਪਾਵੈ ਸਚਾ ਸੋਇ ।
ਕਖਿ ਛਪਾਇਨ ਅਗ ਨੋ ਛਪੇ ਨ ਅਗਨਿ ਕਦਾਹਿ ।
ਆਖਰਿ ਜਾਹਰਿ ਸਚੁ ਹੈ ਜਿਉ ਕਖਿ ਜਲਨਿ ਸੰਗਿ ਭਾਹਿ ।
ਆਦਿ ਜੁਗਾਦਿ ਸਚੁ ਹੈ ਭੀ ਸਚੁ ਹੋਸੀ ਭੀ ਸਚੁ ।
ਜੋ ਮਰਿ ਕੇ ਫਿਰ ਜੰਮਿਆ ਸੋਈ ਕਚੁ ਨਿਕਚੁ ।
ਮਰਿ ਮਰਿ ਜਮਨਿ ਕਚੜੇ ਹਿੰਦੂ ਮੁਸਲਮਾਨ ।
ਕਾਇਮ ਤੀਜਾ ਰਾਹੁ ਹੈ ਮੁਸਕਲੁ ਬੀਆ ਅਸਾਨਿ ।
ਨੇਕੀ ਬਦੀ ਦੁਇ ਰਦਿ ਕਰ ਆਉ ਅਲਹ ਦੇ ਪਾਸਿ ।
ਜੋ ਮਨੇ ਅਲਹ ਦੇ ਹੁਕਮ ਸਿ ਸੋਈ ਬੰਦਾ ਖਾਸਿ ।
ਚਾਰ ਕਤੇਬਾਂ ਸੋਧਿ ਕੇ ਦੇਖਹੁ ਦਿਲੋ ਲਗਾਇ ।
ਰਬੁ ਨ ਵਿਚ ਕਤੇਬ ਦੇ ਰਹੇ ਇਲਾਹਦਿ ਜਾਹਿ ।
ਰਹੇ ਇਲਾਹਦੁ ਸਭ ਤੇ ਵਿਚਿ ਸਭਨਾ ਦੇ ਜਾਨਿ ।
ਜੈਸੀ ਸੂਰਤਿ ਧਿਆਈਐ ਤੈਸੀ ਲਈਐ ਮਾਨਿ ।
ਸੁਣਹੁ ਮਾਰਫਤਿ ਪੀਰ ਜੀ ਮਿਲਤਿ ਮਜਹਬ ਛਾਡਿ ।
ਸੋਧਹੁ ਜੁਸਾ ਆਪਣਾ ਕਿਆ ਰਬ ਬਣਾਏ ਸਾਜਿ ।
ਕਾਇਮੁ ਚਾਰੋ ਰੂਹ ਹੈਨ ਚਾਰੋ ਜੁਸੇ ਸਾਥਿ ।
ਪੰਜਵੀਂ ਕੁਦਰਤਿ ਰਬ ਦੀ ਮਿਲਿ ਹੋਇ ਪੰਜਿ ਤਨਿ ਪਾਕਿ ।
ਅਵਲੁ ਬਾਦੀ ਰੂਹੁ ਹੈ ਨਾਮ ਫਰੇਸਤਾ ਜਾਨਿ ।
ਆਤਸਿ ਦੂਜਾ ਰੂਹੁ ਹੈ ਜਿਨ ਕਹਾਏ ਨਾਮੁ ।
ਆਬੀ ਤੀਜਾ ਰੂਹੁ ਹੈ ਮਾਨੈ ਸੂਰਤਿ ਦੇਉ ।
ਖਾਕੀ ਚਉਥਾ ਰੂਹੁ ਹੈ ਭਇਆ ਖਵੀਸ ਅਭੇਉ ।
ਪੰਜਵਾਂ ਰੂਹ ਖੁਦਾਇ ਹੈ ਮਿਲਿਆ ਚਹੁੰ ਸੰਗਿ ਸੋਇ ।
ਕਾਲ ਬਰਕਤਿ ਰਬ ਦੀ ਚਾਰੋ ਕਾਇਮੁ ਹੋਇ ।
[1]ਦੁਇਨੇਕ ਦੁਇ ਬੰਦ ਹੈ ਵੈਰੀ ਕੀੜ ਕਹਾਇ ।
ਦਹਸਤਿ ਨਾਲ ਖੁਦਾਇ ਦੀ ਚਲਦੇ ਇਕਸੇ ਰਾਹਿ ।
ਜੋ ਕਰੇ ਇਬਾਦਤਿ ਬੰਦਗੀ ਸੂਰਤ ਜਾਨਿ ਖੁਦਾਇ ।
ਕਾਇਮੁ ਚਾਰ ਫਰੇਸਤੇ ਚਲਨਿ ਤਿਸਹਿ ਰਜਾਇ ।
ਜੋ ਮਹਰੂਮ ਖੁਦਾਇ ਤੇ ਕਰਨਿ ਇਬਾਦਤਿ ਨਾਹੀ ।
ਫਿਰਦੇ ਸਰਿ ਗਿਰਦਾਨਿ ਓਹੁ ਰੋਜ ਸਭਿ ਨ ਟਿਕਾਹਿ ।

1. ਸਿ. ਰ. ਲ. 2, 3, 10 ਤੇ ਸ. ਸ. ਅ. ਆਦਿ ਵਿਚ ਅਗਲੀਆਂ ਦੋ ਤੁਕਾਂ ਨਹੀਂ ਹਨ । ਬਾਕੀ ਲਿਖਤਾਂ ਵਿਚ ਮਿਲਦੀਆਂ ਹਨ । ਕ੍ਰਮਵਾਰ ਪੱਤਰਾ (143/ੳ), (184/ਅ), (101/ੳ),(434/ੳ)

ਨੈਰ ਖਸੀਅਤਿ ਪਾਕਿ ਹੈ ਬਾਦਿ ਫਰੇਸਤੇ ਮਾਹਿ ।
ਬਾਦ ਪੈਵੰਦਿ ਖੁਦਾਇ ਨਾਲਿ ਖਾਸਾ ਯਾਰੁ ਕਹਾਇ ।
ਆਤਸਿ ਕੁਵਤਿ ਬਾਦਿ ਦੀ ਬਿਨੁ ਬਾਦਿ ਨ ਆਤਸਿ ਹੋਇ ।
ਆਬੀ ਕੁਵਤਿ ਨਾਰਿ ਦੀ ਬਿਨੁ ਨਾਰਿ ਨ ਆਬੀ ਹੋਇ ।
ਖਾਕੀ ਕੁਵਤਿ ਆਬਿ ਦੀ ਬਿਨੁ ਆਬਿ ਨ ਹੋਵੈ ਖਾਕਿ ।
ਜਿਚਰੁ ਪੰਜਿ ਨ ਮਿਲਨੀ ਹੋਹਿ ਨ ਪੰਜ ਤਨਿ ਪਾਕਿ ।
ਬਾਦੀ ਹੋਇ ਗਲੀਜ ਜਬ ਆਵੈ ਬਹੁ ਬਦਿ ਬੋਈ ।
ਹੋਵੈ ਨਾਰਿ ਗਲੀਜ ਜਬਿ ਕਿਸੈ ਕੰਮ ਨ ਹੋਇ ।
ਆਬ ਗਿਲਾਜਤਿ ਜਬਿ ਕਰੇ ਗੰਦੀ ਹੋਇ ਸੀਆਹੁ ।
ਥੁਇ ਥੁਇ ਖਲਕਤਿ ਸਭਿ ਕਰੇ ਹਥੁ ਨ ਕੋਇ ਲਾਇ ।
ਖਾਕਿ ਗਿਲਾਜਤਿ ਜੇ ਥੀਵੈ ਨੇੜੇ ਛੁਹੇ ਨ ਕੋਇ ।
ਚਾਰੋ ਮਿਲਿ ਗਲੀਸ ਹੋਇ ਨੇੜੇ ਨ ਢੁਕੇ ਕੋਇ ।[1]
ਬਿਨਾ ਬਰਕਤਿ ਰਬ ਦੀ ਚਾਰੇ ਕਿਸੈ ਨ ਕਾਮਿ ।
ਨਾਨਕ ਕਹੇ ਸੁਣ ਪੀਰ ਜੀ ਸਚੀ ਰਬ ਕਲਮਿ ॥ ੧੫੯ ॥

ਸੁਆਲ ਪੀਰ ਬਹਾਵਦੀ ਸੁਰਾ ॥

ਆਖੇ ਪੀਰ ਬਹਾਵਦੀ ਸੁਣੀਐ ਸਚੁ ਸੁਆਲੁ ।
ਗੁਸੇ ਅੰਦਰਿ ਜੋ ਮਰਨਿ ਫਿਰਿ ਤਿਨਾਹ ਕਉਣ ਹਵਾਲੁ ।
ਕਉਣ ਮਰਾਤਬ ਤਿਨਾਹ ਦਾ ਪਾਸਨਿ ਕੇਹੜੀ ਜਾਇ ।
ਦੋਜਕਿ ਜਾਹਿਦੇ ਭਿਸਤਿ ਜਾਹਿ ਏਹ ਭੀ ਸਚੁ ਡਸਾਇ ।
ਗੁਸਾ ਕਰਕੇ ਜੋ ਮਰੇ ਵਡਾ ਮਰਾਤਬ ਪਾਇ ।
ਲਿਖਿਆ ਚਾਰ ਕਿਤੇਬਿ ਵਿਚ ਜੋ ਮਿਲੇ ਸਹੀਦਾ ਜਾਇ ।
[2]ਕਾਇਮੁ ਰਹੇ ਕਿਆਮਤੀ ਫਿਰ ਮਰੇ ਨ ਜੰਮੇ ਸੋਇ ।
ਰਣ ਵਿਚ ਮਰੇ ਸਹੀਦੁ ਹੋਇ ਤਿਸੁ ਇਹੁ ਮਰਾਤਬਿ ਹੋਇ ॥ ੧੬੦ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਪੰਦ ਸਚੁ ਸੁਣਹੁ ਬਹਾਵਦੀ ਪੀਰੁ ।
ਗੁਸਾ ਕਰਕੇ ਜੋ ਮਰਨਿ ਸੇ ਹੋਸਨਿ ਬਹੁਤ ਜਹੀਰੁ ।
ਲਿਖਿਆ ਚਾਰਿ ਕਿਤਾਬ ਵਿਚਿ ਗੁਸਾ ਕਰੇ ਹਰਾਮੁ ।
ਦੁਨੀਆਂ ਕਾਰਨ ਲੜਿ ਮਰੇ ਸੋ ਮੋਆ ਕਿਸੈ ਨਾ ਕਾਮਿ ।

---

1. ਸਿ. ਰ. ਲ. 2 ਵਿਚ ਏਥੇ ਪਾਠਾਂਤ੍ਰ—'ਨੇੜ ਨ ਆਵੈ ਕੋਇ' ਹੈ । ਪੱਤਰਾ (144/ੳ) ਸਿ. ਰ. ਲ. 8 ਵਿਚ ਏਥੇ ਪਾਠਾਂਤ੍ਰ 'ਨੇੜੇ ਨ ਢੁਕੇ ਕੋਇ' ਹੈ । ਪੱਤਰਾ (138/ੳ) ਬਹੁਤ ਨੇੜੇ ਦੇ ਇਕ ਭਾਵ ਨੂੰ ਪ੍ਰਗਟਾਉਣ ਵਾਲੇ ਪਾਠ ਹਨ ।
2. ਅਗਲੀਆਂ ਦੋ ਤੁਕਾਂ ਸਿ. ਰ. ਲ. 2, 3, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (144/ਅ), (185/ੳ), (101/ੳ), (435/ਅ)

ਓਇ ਹੋਨ ਜੰਬੂਰੇਕ ਯਦਮਾ ਜਹਰ ਲਪੇਟੇ ਮਾਰ ।
ਜੋ ਰਣ ਵਿਚ ਗੁਸਾ ਕਰਿ ਮੂਏ ਲੈ ਨੇਸਾ ਭਏ ਅਉਤਾਰਿ ।
ਗੁਸਾ ਆਤਸਿ ਕਰਿ ਮੁਏ ਜਿਉ ਜਲੇ ਪਤੰਗ ਦੀ ਪਾਨਿ ।
ਰਸਮੀ ਦੇਖਹੁ ਪੀਰ ਜੀ ਤਾਂ ਪਾਛੇ ਕਰਹੁ ਕਲਾਮਿ ।
ਸਕਤੀ ਮਰਨਾ ਦੋਜਕੀ ਸਭਿ ਆਖਨਿ ਮੋਆ ਹਰਾਮਿ ।
ਸਿਵਰਾ ਮਰਨਾ ਭਿਸਤਿ ਹੈ ਸਭ ਕੋ ਕਰੇ ਸਲਾਮੁ ।
ਜੀਵਤਿ ਪੂਜੇ ਸਭਿ ਕੋ ਮੋਇਆ ਭਿਸਤੀ ਜਾਇ ।
ਨਾਨਕ ਆਖੇ ਪੀਰ ਜੀ ਵਡਾ ਮਰਾਤਬ ਪਾਇ ॥ ੧੬੧ ॥
ਸਕਤਿ ਮਰਾਤਬਿ ਕਛੁ ਨਹੀਂ ਅੱਤ ਦੋਜਕ ਲਹੇ ਸਜਾਇ ।
ਜਿਉ ਪ੍ਰਵਾਨੇ ਜਲਿ ਮਰਨਿ ਵਿਚਿ ਰੋਸਨਿ ਦੀਪ ਜਲਾਇ ।
ਕਰਦੇ ਜਾਲਮਿ ਜਾਲਮੀ ਸਿਰ ਕਰਨਿ ਗਰੀਬਾਂ ਜੋਰਿ ।
ਓਇ ਪਉਸਨਿ ਦੋਜਕਿ ਹਾਵੀਐ ਜਿਤੈ ਲਹਨ ਸਜਾਈ ਚੋਰੁ ।
ਖਾਵਨਿ ਮਾਸਿ ਗ੍ਰੀਬ ਦਾ ਆਖਨ ਥੀਆ ਹਲਾਲੁ ।
ਫਿਰ ਲੈਸਨਿ ਮਾਸ ਉਧੇੜਿ ਕੇ ਜਿਉ ਡਿਤਾ ਲੈਨਿ ਸੰਭਾਲਿ ।
ਮਾਰਨੁ ਮਰਨਾ ਦੁਸਮਨੀ ਕਦੀ ਨ ਛੋਡੇ ਕੋਇ ।
ਜੈਸਾ ਕੋਈ ਬੀਜਸੀ ਫਿਰ ਲੁਣਸੀ ਤੈਸਾ ਸੋਈ ।
[1]ਮਜਹਬ ਉਤੇ ਲੜ ਮਰੇ ਜੋ ਹੋਵੈ ਧਰਮੇ ਹਾਨ ।
ਗੁਸਾ ਏਹੁ ਹਲਾਲੁ ਹੈ ਰਹੇ ਕਿਆਮਤ ਨਾਮ ।
ਏਹ ਹਕੀਕਤ ਪੀਰ ਜੀ ਸੁਣ ਤਰਕੇ ਜੋਰ ਹਾਰ ।
ਲਿਖਿਆ ਵਿਚਿ ਕਿਤਾਬ ਦੇ ਆਖੀ ਰਬ ਕਲਾਮ ॥ ੧੬੨ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੀ ਪੀਰ ਬਹਾਵਦੀ ਸੁਣ ਨਾਨਕ ਸਾਹ ਫਕੀਰ ।
ਅਵਲ ਖੁਦ ਖੁਦਾਇਸੀ ਦੂਜਾ ਹੋਰੁ ਨ ਬੀਰ ।
ਕਿਉ ਕਰਿ ਆਦਮੁ ਸਾਜਿਆ ਕਿਉ ਕਰਿ ਥੀਆ ਖੰਬੀਰ ।
ਯਕ ਜਾਂ ਚਾਰ ਫਰੇਸਤੇ ਹੋਏ ਕਿਸ ਤਦਬੀਰ ।
ਚਾਰੋ ਵਿਚ ਸਰੀਫੁ ਕਉਣ ਕਹਿਣ ਕਤੀਫੁ ਕਹਾਇ ।
ਏਹ ਹਕੀਕਤਿ ਜੋ ਦਸੇ ਸੋਈ ਰਸੂਲੁ ਖੁਦਾਇ ।
ਅਵਲੁ ਬੁਤੁ ਨਿਵਾਜਿਆ ਕਿਉ ਕੀਤਾ ਫਿਰਿ ਮਨਸੂਖੁ ।
ਇਹ ਹਕੀਕਤ ਜੋ ਡਸੇ ਸੋ ਅਲਹ[2] ਦਾ ਮਸੂਕ ॥ ੧੬੩ ॥

---

1. ਸਿ. ਰ. ਲ. 2, 3, 10 ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (145/ਅ), (185/ਅ), (102/ਅ), (433/ਅ)
2. ਸਿ. ਰ. ਲ. 2 ਤੇ ਸ. ਸ. ਅ. ਆਦਿ ਖਰੜਿਆਂ ਵਿਚ ਸ਼ਬਦ 'ਖੁਦਾਇ' ਹੈ । ਕ੍ਰਮਵਾਰ ਪੱਤਰਾ (146/ੳ), (427/ੳ)

ਜਵਾਬ ਨਾਨਕ ਸਾਹ ਸੂਰਾ ॥

ਆਖੈ ਨਾਨਕ ਸਾਹ ਸਚੁ ਮੁਣਹੁ ਬਹਾਵਦੀ ਪੀਰਿ ।
ਅਵਲ ਖੁਦ ਖੁਦਾਇਸੀ ਫਿਰ ਦੂਜੀ ਕਰਿ ਤਦਬੀਰ ;
ਕਰਿ ਤਦਬੀਰਾ ਮਨੋ ਵਿਚਿ ਚਾਰਿ ਮਲਾਇਕ ਕੀਨ ।
ਬਾਕੀ ਆਬੀ ਆਤਸੀ ਚਉਥੀ ਮਿਲੀ ਜਮੀਨ ।
ਪੰਜਵਾਂ ਬੁਰਜੁ ਬਣਾਇਓਨੁ ਸੂਰਤਿ ਕਰ ਅਸਮਾਨਿ ।[1]
ਜ਼ਿਵਾ ਆਪ ਇਲਾਹਦਾ ਰਹਿਆ ਖੁਸੀਦ ਅਮਾਨਿ ।
ਕੀਤਾ ਹੁਕਮ ਖੁਦਾਇ ਤਬ ਤੀਨੋਂ ਮਲਕਿ ਬੁਲਾਇ ।
ਬਾਦੀ ਨਾਰੀ ਆਬ ਨੌ ਹੋਆ ਹੁਕਮੁ ਖੁਦਾਇ ।
ਆਣਹੁ ਖਾਕੁ ਪਤਾਲ ਦੀ ਸੂਰਤਿ ਬੁਤੁ ਬਣਾਇ ।
[2]ਸਾਜਿਆ ਬੁਤ ਮਲਾਇਕਾ ਜਿਉ ਹੋਈ ਰਬ ਰਜਾਇ ।
ਫਿਰ ਹੋਆ ਹੁਕਮ ਖੁਦਾਇਦਾ ਬੁਤ ਆਗੈ ਕਰਹੁ ਨਿਮਾਜਿ ।
ਬਾਦੀ ਆਬੀ ਮਨਿਆ ਤਬ ਸਿਜਦੇ ਕਰਨੇ ਲਾਗੁ ।
ਨਾਰੀ ਹੁਕਮੁ ਨ ਮਨਿਆ ਤਿਹਿ ਰਖਿਆ ਨਾਉ ਸੈਤਾਨੁ ।
ਲਾਨਤ ਹੰਦਾ ਤੁਬਕੁ ਗਲ ਪਾਇ ਕਢਿਆ ਬੇਈਮਾਨ ।
ਭਿਸਤੋਂ ਦਿਤਾ ਗਿੜਾਇਕੇ ਫਿਰਿ ਢੋਈ ਮਿਲੇ ਨਾ ਤਾਹਿ ।
ਬਿਨ ਮਲਾਇਕ ਆਤਸੀ ਕਿਉ ਕਰਿ ਚਲਨਿ ਰਾਹਿ ।
ਕਿਉ ਕਰਿ ਉਪਜੈ ਆਲਮਾ ਕਾਨ ਹੈਵਾਨਿ ਨਬਾਤਿ ।
ਆਤਸਿ ਬਾਝੁ ਪੀਰ ਜੀ ਹੋਇ ਨ ਜਾਤਿ ਸਫਾਤਿ ।
ਹਯਦਾ ਹਜਾਰਿ ਆਲਮਾ ਆਤਸਿ ਬਿਨਾ ਨ ਹੋਇ ।
ਲਖ ਚਉਰਾਸੀ ਮੇਦਨੀ ਬਿਨ ਆਤਸਿ ਸਮੇਂ ਨ ਸੋਇ ।
ਆਖਨਿ ਸਭ ਫਰੇਸਤੇ ਸੁਣੀਐ ਬਾਰਿ ਖੁਦਾਇ ।
ਜੋ ਹੁਕਮੁ ਨ ਮਾਨੇ ਰਬ ਦਾ ਸੋ ਭਿਸਤੋਂ ਮਿਲੇ ਗਿੜਾਇ ।
ਬੇਟਾ ਨਾਉ ਸਦਾਇਕੇ ਹੁਕਮ ਨ ਮਾਨੇ ਬਾਪੁ ।
ਹੋਇ ਫਿਰੂਨ ਜਰਦ ਰੋਇ ਦੋਜਕ ਪਇਆ ਨਪਾਕ ।
ਕਰਕੇ ਮਾਫੂ ਗੁਨਾਹਿ ਸਭ ਫਿਰ ਆਤਸਿ ਲਈ ਮਿਲਾਇ ।
ਅਰਬਾ ਨਾਸਰਿ ਮੇਲਿ ਹੈ ਫਿਰਿ ਜੁਸੇ ਰਚੇ ਖੁਦਾਇ ।
ਮਿਲਿਆ ਸੈਤਾਨੁ ਜਹਾਨ ਨਾਲਿ ਆਤਸਿ ਗੁਸਾ ਨਾਮੁ ।
ਸਹਵਤ ਮੰਨੀ ਗਿਰਾਨਗੀ ਖੁਦੀ ਤਿਕਬਰ ਜਾਨਿ ।

1. ਸਿ. ਰ. ਲ. 2 ਵਿਚ ਇਹ ਤੁਕ ਨਹੀਂ ਹੈ । ਲਿਖਾਰੀ ਦੀ ਉਕਾਈ ਹੈ । ਪੱਤਰਾ (146/ਅ)
2. (ੳ) ਇਹ ਤੁਕ ਸ. ਸ. ਅ. ਵਿਚ ਨਹੀਂ ਹੈ । ਪੱਤਰਾ (437/ਅ)
(ਅ) ਸਿ. ਰ. ਲ. 2 ਵਿਚ ਇਹ ਤੁਕ ਦੇ ਸ਼ੁਰੂ ਵਿਚ ਸ਼ਬਦ 'ਸੂਰਤਿ' ਹੈ, ਜੋ ਅਸਪਸ਼ਟ ਹੈ । ਪੱਤਰਾ (140/ਅ)

[1]ਗ੍ਰਿਸਨਾ ਤ੍ਰਿਸਨਾ ਹੈਰਾਨਗੀ ਨੰਗ ਭੁਖ ਬਹੁ ਮਾਰਿ ।
ਫਿਰਨ ਸਿਰ-ਗਰਦਾਨ ਹੋਇ ਭਉਕੇ ਲਤੇ ਖੁਆਰਿ ।
ਜੇਤੇ ਰਾਹਿ ਸੈਤਾਨ ਦੇ ਸਭ ਆਤਸਿ ਹੀ ਤੇ ਹੋਇ ।
ਆਤਸਿ ਬਾਹਰ ਜੋ ਰਹੇ ਨੂਰੁ ਖੁਦਾਈ ਸੋਇ ।
ਹੋਆ ਜੁਸਾ ਦਰੁਸਤ ਜਬਿ ਅਰਬਾ ਨਾਸਰਿ ਮੇਲਿ ।
ਪੰਜਵੀਂ ਪੌਲੁ ਅਸਮਾਨ ਦਾ ਰਬੁ ਠੀਕ ਬਣਾਏ ਖੇਲ ।
[2]ਸੂਰਤਿ ਨਰ ਨਾਰਾਇਨੀ ਸਾਜੀ ਆਪਿ ਖੁਦਾਇ ।
ਨਰੁ ਮਾਦਾ ਦੁਇ ਆਦਮੀ ਸੂਰਤਿ ਅਜਬੁ ਬਣਾਇ ।
ਆਦਮ ਤੇ ਹਾਵਾ ਭਈ ਬਾਮਰਾਨਿ ਤੇ ਕੀਨ ।
[3]ਹਾਬਲ ਕਾਬਲ ਈਰ ਤੁਰ ਹਵਾ ਤਵਲਦਿ ਕੀਨ ।
[4]ਚਾਰੋ ਮਾਦਾ ਚਾਰਿ ਨਰਿ ਚਾਰੇ ਮੁਸਿਲੇ ਹੋਇ ।
ਅਦਲਾ ਬਦਲਾ ਅਉਰਤਾਂ ਨਰਿ ਮਾਦਾ ਕਰਿ ਦੋਇ ।
ਚਉਹਾਂ ਤੇ ਚਾਰਿ ਮਜ਼ਹਬਾ ਕੀਨੇ ਖੁਦਿ ਕਰਤਾਰ ।
[5]ਸਭ ਪੈਦਾਇਸਿ ਚਉਹਾਂ ਥੀ ਕਛੁ ਤਾਕਾ ਅੰਤੁ ਨ ਪਾਰ ।
ਆਲਮ ਵਡਾ ਕਬੀਰ ਹੈ ਆਦਮ ਹਵਾ ਜਾਨਿ ।
ਕਾਇਮ ਸਦਾ ਸਦੀਵ ਹੈ ਕਦੀ ਨ ਆਵਨਿ ਜਾਨਿ ।
ਇਨਹੀ ਤੇ ਸਭ ਉਪਜਿ ਕੇ ਫਿਰਿ ਇਨਹੀ ਮਾਹਿ ਸਮਾਹਿ ।
ਆਦਮ ਹਵਾ ਨਾ ਮਰਨਿ ਹੋਰਿ ਸਗਲੀ ਆਵੈ ਜਾਇ ।
[6]ਹਵਾ ਸੂਰਤਿ ਜਿਮੀ ਦੀ ਆਦਮੁ ਹੈ ਅਸਮਾਨਿ ।
ਇਨਹੀ ਤੇ ਸਭਿ ਉਪਜੀ ਲਖ ਚਉਰਾਸੀ ਜਾਨਿ ।
ਹਾਬਲ ਬੁਤ ਪੁਜਾਇਆ ਕਾਬਲ ਕਬੀਰ ਪੁਜਾਇ ।
ਦੁਹਾਂ ਛਪਾਇਆ ਖੁਦਾਇ ਨੇ ਸਭ ਭ੍ਰਿਤੀ ਨੇ ਭਰਮਾਇ ।

---

1. ਅਗਲੀਆਂ ਦੋ ਲਾਈਨਾਂ ਸਿ. ਰ. ਲ. 2, 3, 10 ਵਿਚ ਤੇ ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (147/ਅ), (186/ੳ), (104/ਅ), (438/ਅ)
2. ਸਿ. ਰ. ਲ. 2 ਵਿਚ ਅਗਲੀਆਂ 12 ਟੁਕਾਂ ਦਾ ਅਭਾਵ ਹੈ । ਲਿਖਾਰੀ ਉਕਾਈ ਖਾਧੀ ਹੈ । ਬਾਕੀ ਲਿਖਤਾਂ ਵਿਚ ਪਾਠ ਪੂਰਾ ਹੈ । ਪੱਤਰਾ (147/ਅ)
3. ਇਸ ਤੁਕ ਦਾ ਪਾਠਾਂਤ੍ਰ ਇਸ ਪ੍ਰਕਾਰ ਭੀ ਹੈ—ਹਾਬੀਲ ਕਾਬੀਲ ਦੁਇ ਕੁਤਬੁ ਗਉਸ ਪਰਬੀਨ । 'ਪੁਰਾਤਨ ਟੈਸਟਾਮੈਂਟ ਵਿਚ ਆਦਮ ਦੇ ਦੋ ਪੁੱਤਰਾਂ (ਹਬੀਲ ਤੇ ਕਬੀਲ) ਵੱਲ ਇਸ਼ਾਰਾ ਹੈ । ਸਿ. ਰ. ਲ. 3, 10 ਤੇ ਸ. ਸ. ਅ. ਕ੍ਰਮਵਾਰ ਪੱਤਰਾ (186/ੳ), (105/ੳ), (439/ੳ)
4. ਸਿ. ਰ. ਲ. 8, 9 ਵਿਚ ਪਾਠਾਂਤ੍ਰ—'ਚਾਰੇ ਮਰਦਿ ਚਾਰਿ ਅਉਰਤਾ ਚਾਰੋ ਜੋੜੇ ਹੋਇ ।' ਕ੍ਰਮਵਾਰ ਪੱਤਰਾ (140/ੳ), (154/ਅ)
5. ਇਹ ਤੁਕ ਸਿ. ਰ. ਲ. 3 ਵਿਚ ਨਹੀਂ ਹੈ । ਲਿਖਾਰੀ ਨੂੰ ਗਲਤੀ ਲਗੀ ਹੈ । ਪੱਤਰਾ (186/ੳ)
6. ਸਿ. ਰ. ਲ. 10 ਤੇ ਸ. ਸ. ਅ. ਵਿਚ ਪਾਠਾਂਤ੍ਰ—'ਹਵਾ ਜਿਮੀਨ ਸਰੂਪ ਆਦਮ ਹੈ । ਅਸਮਾਨੁ ਹੈ ।'' ਕ੍ਰਮਵਾਰ ਪੱਤਰਾ (186/ਅ), (105/ਅ), (439/ੳ)

ਪੂਜੇ ਬੁਤ ਸਵਾਬੁ ਨਾਹਿ ਨਹ ਪੂਜੇ ਹੋਇ ਅਜਾਬੁ ।
ਜਿਉ ਗੁਡੀਆ ਦੀ ਖੇਲਣੀ ਨਹੀ ਅਜਾਬ ਸਵਾਬੁ ।
ਰਹਿਆ ਖੁਦਾਇ ਪ੍ਰਸੀਦਿ ਆਪ ਲਖਿ ਨ ਸਕੇ ਕੋਇ ।
ਦਾਵਾ ਮੜੀਆ ਗੋਰਿ ਕਰਿ ਲੜ ਮਰਦੇ ਡਿਸਨਿ ਦੋਇ ।
ਗੋਰਾ ਮਾੜੀਆ ਗਿੜਾਇਕੇ ਹੋਇ ਰਹੇ ਨਿਆਰ ਕੋਇ ।
ਸੋਈ ਵਲੀ ਖੁਦਾਇ ਦਾ ਜਿਸੁ ਐਸੀ ਕਰਨੀ ਹੋਇ ॥ ੧੬੪ ॥
ਹਾਬਲ ਕਾਬਲ ਈਰ ਤੁਰ, ਚਾਰੋ ਸਕੇ ਬੀਰੁ[1] ।
ਅਗਨੀ ਨੈਰਤਿ ਚਾਰਿ ਨਰ ਸਭ ਆਦਮ ਕੇ ਫਰਜੰਦ ।
ਖਤ੍ਰੀ ਬ੍ਰਹਮਣ ਸੂਦਿ ਵੈਸ ਇਨਿ ਚਾਰੋ ਸੰਗਿ ਪੈਵੰਦਿ ।
ਚਾਰਿ ਮੁਸਲੇ ਚਾਰਿ ਮਜ਼ਹਬ ਚਾਰੋਂ ਭਾਈ ਬੰਦਿ ।
ਆਦਮ ਨਬੀ ਰਸੂਲ ਹੋਇ ਚਾਰ ਕਤੇਬ ਸੰਗਿ ।
ਬ੍ਰਹਮਣ[2] ਛਤ੍ਰੀ ਵੈਸੁ ਸੂਦ੍ਰਿ ਚਹੋ ਚਲਾਇ ਰਾਹਿ ।
ਆਪੋ ਆਪਣੇ ਮਜਬ ਵਿਚ ਚਾਰੋ ਹੀ ਪਾਤਸਾਹਿ ।
ਚਾਰਿ ਕਤੇਬਾਂ ਚਾਰਿ ਜੁਗਿ ਕਾਹੋ ਮਜਬਾਂ ਨਾਲ ।
ਚਾਰਿ ਮੁਸਲੇ ਚਾਰਿ ਕੁੰਟਿ ਜੁਗਿ ਜੁਗਿ ਕਰਹੁ ਸੰਭਾਲਿ ।
ਚਾਰੋ ਮੁਫਤੀ ਚਾਰਿ ਮਜਹਬ ਕਰਨ ਨਬੀ ਦੇ ਪਾਸਿ ।
ਦੇਨਿ ਰਵਾਇਤ ਭੁਲਿਆ ਜਿਉ ਸਾਹਿਬ ਆਖਿਆ ਆਪਿ ।
ਜੋ ਅਮਲ ਅਉਤਾਰ ਹਿੰਦੂਆ ਚਲੇ ਵਿਚ ਜਹਾਨਿ ।
ਏਹ ਭੀ ਚਾਰੋ ਮਜਬ ਹੈਂ ਕਰਨਿ ਮੁਇਆ ਕਲਿਆਨ ।
ਚਾਰਿ ਖਸੀਅਤ ਚਾਰਿ ਬੇਦ ਚਾਰੇ ਨਾਲ ਇਮਾਮਿ ।
ਪੰਜਵਾਂ ਭਇਆ ਪੈਕੰਬਰੋ ਆਦਮ ਹਜਰਤਿ ਜਾਨਿ ।
ਬਾਦਿ ਮਿਲਾਏ ਖਾਕਿ ਬੁਤੁ ਆਬੀ ਜਿੰਦਾ ਪੀਰਿ ।
ਆਤਸਿ ਨੂਰ ਖੁਦਾਇ ਤੇ ਜਾਨਹੁ ਕਰਿ ਤਦਬੀਰਿ ।
ਪੰਜਮੁ ਆਪਿ ਖੁਦਾਇ ਹੈ ਅੰਦਰਿ ਬਾਹਰਿ ਸੋਇ ।
ਏਹੁ ਹਕੀਕਤਿ ਪੀਰ ਜੀ ਵਿਰਲਾ ਜਾਣੈ ਕੋਇ ।
ਆਬੀ ਖਾਕੀ ਬਾਦ ਨਾਰਿ ਚਾਰੋ ਰੁਕਨਿ ਪਛਾਨਿ ।

---

1. ਸਿ. ਰ. ਲ. 2, 3 ਤੇ ਸ. ਸ. ਅ. ਵਿਚ ਪਾਠਾਂਤ੍ਰ—"ਹਾਬਲ ਕਾਬਲ ਗਉਸ ਕੁਤਬ ਚਾਰੋ ਸਕੇ ਬੀਰ" ਹਨ । ਕ੍ਰਮਵਾਰ ਪੱਤਰਾ (148/ਅ), (186/ਅ), (439/ਅ)
2. ਇਸ ਤੋਂ ਅੱਗੇ ਨੌ ਹੱਥ ਲਿਖਤਾਂ ਦਾ ਕ੍ਰਮ ਅੱਗੇ ਪਿਛੇ ਹੈ । ਕਿਸੇ ਦੋ ਦਾ ਪਾਠ ਨਹੀਂ ਮਿਲਦਾ । 'ਦੁਪਦੇ', 'ਚੁਪਦੇ', ਦੀਆਂ ਤੁਕਾਂ ਕਿਸੇ ਵਿਚ ਘੱਟ, ਕਿਸੇ ਵਿਚ ਵੱਧ ਅਤੇ ਕਿਸੇ ਵਿਚ ਅੱਗੇ ਪਿਛੇ ਹਨ । ਇਸ ਲਈ ਏਥੇ ਇਸ ਖਰੜੇ ਦਾ ਕ੍ਰਮ ਮੂਲ ਵਾਲਾ ਹੀ ਰਹਿਣ ਦਿੱਤਾ ਹੈ । ਵੇਖੋ—ਸਿ. ਰ. ਲ. 2, 3, 5, 7, 8, 9, 10 ਸ. ਸ. ਅ. ਅਤੇ ਕ੍ਰਮਵਾਰ ਪੱਤਰਾ (148/ਅ), (186/ਅ) (229/ਅ), (199/ੳ), (141/ੳ), (182/ਅ)

ਚਾਰਿ ਇਮਾਮੁ ਚਾਰਿ ਮਜਹਬਾ ਚਾਰਿ ਕਤੇਬਾਂ ਜਾਨ ।
ਜੁਗਿ ਜੁਗਿ ਏਹਾ ਚਾਲ ਹੈ ਪੰਜ ਤਨਿ ਪਾਕਿ ਰਸੂਲੁ ।
ਆਪੋ ਆਪਣੇ ਮਜਬ ਵਿਚਿ ਸਭਿ ਕੋ ਥੀਆ ਕਬੂਲੁ ।
ਕਿਸੇ ਨ ਰਹਹੁ ਪੀਰ ਜੀ ਸਭਨਾ ਇਕੋ ਅਲਾਹਿ ।
ਦੂਜਾ ਹੋਆ ਨ ਹੋਇਗਾ ਜੋ ਹੋਆ ਥੀਆ ਫਨਾਹਿ ।
ਅਵਲਿ ਆਖਰਿ ਇਕ ਹੈ ਵਿਚ ਵਿਚ ਫਾਨੀ ਜਾਨਿ ।
ਆਵਨਿ ਜਾਨਿ ਅਗਣਤਿ ਹੀ ਜੀਆਂ ਜੁਗਤਿ ਪਛਾਨਿ ॥ ੧੬੫ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਕਹੁ ਨਾਨਕ ਬੀਚਾਰ ।
ਖਾਧਿਆ ਕਉਣ ਨਿਆਮਤੀ ਉਪਜਹਿ ਅਮਲ ਬਿਕਾਰ ।
ਕਉਣ ਨਿਆਮਤਿ ਖਾਧਿਆ ਹੋਵਨਿ ਨੇਕੀ ਅਮਲਿ ।
ਏਹੁ ਹਕੀਕਤ ਗੋਇ ਕਰਿ ਕਰਹੁ ਤਮਾਮੀ ਹਲ ॥ ੧੬੬ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਰਾਸ ਪੰਦਾਂ[1] ਸੁਣੀਐ ਮਨ ਚਿਤ ਧਾਰਿ ।
ਨਿਆਮਤਿ ਜੋ ਬਦਿ ਖਾਕਿ ਦੀ ਖਾਧਿਆ ਹੋਹਿ ਬਿਕਾਰਿ ।
ਨਿਆਮਤਿ ਜੋ ਨੇਕ ਖਾਕਿ ਦੀ ਤਿਸ ਬੀ ਨੇਕ ਅਮਲਿ ।
ਨਿਆਮਤਿ ਖਾਵੈ ਜੁਹਦਿ ਦੀ ਲਹੈ ਖੁਦਾਇ ਮਹਲਿ
ਆਵੈ ਮਾਲ ਹਰਾਮੁ ਦਾ ਨਿਆਮਤਿ ਗੁਨਾ ਗੁਨਿ ।
ਖਾਧੇ ਪੀਤੇ ਹਰਾਮੁ ਹੈ ਧ੍ਰਿਗ ਅਵੇਹੀ ਜੂਨਿ ।
ਗੁਸਾ ਹੋਇ ਜਿਤੁ ਖਾਧਿਆ ਸਹਵਤਿ ਮਨੀ ਹਰਾਮੁ ।
ਖੁਦੀ ਤਕਬਰੁ ਸੈਤਾਨਗੀ ਕਰੇ ਇਬਲੀਸੀ ਕਾਮੁ ।
ਦੇਇ ਅਜਾਰੁ ਗਰੀਬ ਕੋ ਖਾਇ ਤਿਨਾਹ ਦਾ ਮਾਸਿ ।
[2]ਮੁਰਗੀ ਬਜਮੇ ਸਮਾ ਦਾ ਕਰੇ ਗਰੀਬਾਂ ਘਾਤ ।
ਹੋਰ ਬਿਚਾਰੇ ਬਹੁ ਜਨਾਵਰ ਪਾਇ ਪਰੰਦੇ ਲਖ ।
ਮਾਰਨ ਅਗੋ ਪਾਇਆ ਹਮਾਮੁ ਸੇ ਹੋਇ ਜਲਾਦਾ ਭਖਿ ।
ਜਬਰਾਂ ਮਾਰਿ ਨਾ ਸਕਨੀ ਫੀਲਾਂ ਸੇਰਿ ਪਿਲੰਗਿ ।
ਥੀਏ ਹਰਾਮ ਬਹੁ ਜਾਲਮਾ ਜੋ ਨਾ ਮਾਰਨਿ ਅਗੋ ਚੰਗਿ ।

---

1. ਸਿ. ਰ. ਲ. 7 ਵਿਚ ਏਥੇ 'ਰਾਸਤੀ ਪੰਦ' ਹੈ । ਪੱਤਰਾ (200/ਅ) ਸਿ. ਰ. ਲ. 9 ਵਿਚ ਏਥੇ ਸ਼ਬਦ—'ਰਾਸਤ ਬਾਤ' ਹੈ, ਜੋ ਅਢੁਕਵਾਂ ਹੈ । ਪੱਤਰਾ ਪੰਨਾ (155/ਅ) ਸਿ. ਰ. ਲ. 2, 3, 5 ਤੇ ਸ. ਸ. ਅ. ਵਿਚ ਏਥੇ ਸ਼ਬਦ 'ਰਾਸਿ ਪੰਦ' ਹੈ । ਇਹ ਪਾਠ ਵਧੇਰੇ ਢੁਕਵਾਂ ਹੈ । ਕ੍ਰਮਵਾਰ ਪੱਤਰਾ (150/ਅ), (187/ੳ), (211/ੳ), (441/ਅ)
2. ਇਸ ਤੁਕ ਦਾ ਸਹੀ ਪਾਠ ਨਹੀਂ ਮਿਲ ਸਕਿਆ ।

ਡਾਢਿਆ ਕੋਇ ਨ ਮਾਰਈ ਕਰਨ ਜੋ ਅਗੋਂ ਜੋਰ ।
ਜੋ ਗਰੀਬ ਨਿਮਾਨੜੇ ਤਿਨਾ ਲੈਂਦੇ ਪਿੰਡ ਅਧੋੜਿ ।
ਲਿਖਿਆ ਚਾਰ ਕਿਤੇਬ ਵਿਚ ਸਭਿ ਪਰਿ ਜੋਰੁ ਹਰਾਮੁ ।
ਸੋਈ ਕਲਮੇ ਪਾਕਿ ਹੈ ਜੋ ਮਨੇ ਰਬ ਇਲਾਮ[1] ॥ ੧੬੭ ॥
ਸਤਿਜੁਗ ਅੰਦਰਿ ਪੀਰ ਜੀ ਫਰੇਸਤਿਆ ਦੇ ਅਵਤਾਰਿ ।
ਖਾਣਾ ਤਿਨਾ ਦਾ ਬਾਦਿ ਸੀ ਕਛੁ ਹੋਰੁ ਨ ਕਰਨਿ ਅਹਾਰੁ ।
[2]ਓਇ ਬਰਨ ਅਲਹ ਦੀ ਬੰਦਗੀ ਕਛੁ ਹੋਰੁ ਨ ਕਰਨਿ ਬਿਉਹਾਰੁ ।
ਮਹਲ ਨ ਮਾੜੀ ਮੰਡਪਾ ਕਾਨੇ ਛਪਰ ਘਰ ਬਾਰ ।
ਤ੍ਰੇਤੇ ਅੰਦਰ ਪੀਰ ਜੀ ਦੇਵਾਂ ਦੇ ਅਵਤਾਰ ।
ਖਾਣਾ ਉਨਾ ਦਾ ਆਬਿ ਸੀ ਕਛੁ ਹੋਰੁ ਨ ਕਰਨ ਅਹਾਰੁ ।
ਦੁਆਪੁਰ ਅੰਦਰਿ ਪੀਰ ਜੀ ਜਿਨਾ ਦੇ ਅਵਤਾਰ ।
ਖਾਣਾ ਉਨਾ ਦਾ ਨਾਰਿ ਸੀ ਮਛੀ ਮਾਸੁ ਅਹਾਰੁ ।
ਕਲਿਜੁਗ ਅੰਦਰਿ ਪੀਰ ਜੀ ਖਬੀਸਾਂ ਦੇ ਅਵਤਾਰ ।
ਖਾਣਾ ਕੀਤਾ ਕੁਬਤੀ ਭਖੁ ਅਭਖੁ ਅਹਾਰਿ ।
ਖਾਕੇ ਦੇ ਏਹਿ ਪੁਤਲੇ ਫਿਰ ਖਾਕੁ ਮਾਹਿ ਸਮਾਹਿ ।
ਪੀਰ ਜੀ ਏਵੇ ਜਾਣੀਐ ਫਿਰਿ ਫਿਰਿ ਜਨਮੁ ਧਰਾਹਿ ।
ਬੰਦਗੀ ਬਾਝੁ ਪੀਰ ਜੀ ਪਾਣੀ ਤਾਮੁ ਹਰਾਮੁ ।
ਪਾਨ ਸਜਾਈ ਬਹੁਤ ਬਿਨੁ ਗੁਸਾ ਸਹਵਤਿ ਕਾਮੁ ।
ਕਲਿਜੁਗਿ ਅੰਦਰਿ ਪੀਰ ਜੀ ਬਿਨਾ ਅਜਾਬ ਨ ਤਾਮ ।
ਜੀਵਤਿ ਖਾਹਿ ਹਰਾਮੁ ਹੋ ਮੋਇਆ ਨ ਆਵੈ ਕਾਮੁ ।
ਕਲਜੁਗ ਦੁਨੀ ਹਰਾਮੁ ਹੈ ਬਿਨਾ ਅਜਾਬਿ ਨ ਆਇ ।
ਜੀਵਤ ਦੀਨੁ ਗਵਾਈਐ ਮੁਇਆ ਨਾਲ ਨ ਜਾਇ ।
ਕਿਸਤੀ ਡੁਬੀ ਅਜਾਬਿ ਦੀ ਕਢਿ ਨ ਸਕੇ ਕੋਇ ।
ਰਾਮ[3] ਰਹੀਮ ਸਿਧ ਪੀਰ ਥਕਿ ਥਕਿ ਰਹੇ ਖਲੋਇ ।

---

1. ਸਿ. ਰ. ਲ. 8, 9 ਤੇ ਸ. ਸ. ਅ. ਵਿਚ ਸ਼ਬਦ 'ਕਲਾਮ' ਵੀ ਮਿਲਦਾ ਹੈ। ਕ੍ਰਮਵਾਰ ਪੱਤਰਾ (142/ੳ), (156/ੳ), (441/ਅ)
2. (ੳ) ਸਿ. ਰ. ਲ. 2, 3, 5 ਤੇ ਸ. ਸ. ਅ. ਵਿਚ 'ਇਹ ਦੋ ਤੁਕਾਂ ਨਹੀਂ' ਹਨ, ਕ੍ਰਮਵਾਰ ਪੱਤਰਾ (151/ੳ), (187/ਅ), (213/ੳ), (441/ਅ)
   (ਅ) ਸਿ. ਰ. ਲ. 8 ਤੇ 10 ਲਿਖਤਾਂ ਵਿਚ ਇਹ ਤੁਕਾਂ ਹਨ ਪਰ ਉਹਨਾਂ ਦਾ ਪਾਠਾਂਤ੍ਰ—"ਕਰਨਿ ਅਲਹਿ ਦੀ ਬੰਦਗੀ ਹੋਰੁ ਵਿਉਹਾਰੁ ਨ ਕੋਇ। ਮਹਿਲ ਨਾ ਮਾੜੀ ਬੈਠਕਾ ਕਾਨੇ ਛਪਰਿ ਹੋਇ।" ਕ੍ਰਮਵਾਰ ਪੱਤਰਾ (142/ੳ), (183)
   (ੲ) ਸਿ. ਰ. ਲ. 7 ਵਿਚ ਉਪਰੋਕਤ ਪਾਠ ਹੀ ਹੈ। ਪੱਤਰਾ (202/ੳ)
3. ਸਿ. ਰ. ਲ. 8 ਵਿਚ ਏਥੇ ਸ਼ਬਦ 'ਰਸੂਲ' ਵੀ ਮਿਲਦਾ ਹੈ। ਪੱਤਰਾ (142/ਅ)

ਭਾਰੀ ਕਿਸਤੀ ਅਜਾਬ ਦੀ ਮੁਹਾਂਣਿਆ ਪਾਸ ਨ ਜੋਰਿ ।
ਡੁਬੀ ਇਤਾਦਤ ਬੰਦਗੀ ਵਿਚ ਲਾਹੂ ਘੁੰਮਰਿ ਘੋਰੁ ।
ਅਮਲੀ ਆਪੋ ਆਪਣੀ ਸਭ ਕੋ ਲਹੇ ਸਜਾਇ ।
ਨੇਕ ਅਮਲਾਂ ਦੀਆਂ ਨੇਕੀਆਂ ਬਦੀਓ ਬਦੀਆ ਪਾਇ[1] ।
ਜੇਹਾ ਬੀਜੇ ਸੋ ਲੁਣੇ ਹਥੋ ਹਥ ਨਿਬੇੜੁ ।
ਕਲਜੁਗ ਕਰਣੀ ਸਾਰ ਹੈ ਹੋਸੀ ਝਗੜਾ ਨੇ ਫੇਰਿ ।
ਅਦਲੁ ਨ ਕਰਸਨ ਪਾਤਿਸਾਹਿ ਮੀਰਿ ਵਜੀਰ ਉਮਰਾਇ ।
ਕਾਜੀ ਮੁਫਤੀ ਮਉਲਵੀ ਮੁਲਾਂ ਸੇਖਿ ਉਲਮਾਇ ।
[2]ਸਭਣਾ ਉਮਰ ਸਦ ਰਹੇ ਦੇ ਦੇ ਹਕ ਗਵਾਇ ।
ਧ੍ਰਿਗ ਅਵੇਹਾ ਖਾਵਣਾ ਜਿਤੁ ਖਾਧਿਆ ਮਿਲੈ ਸਜਾਇ ॥ ੧੬੮ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣ ਨਾਨਕ ਸਿਰਦਾਰਿ ।
ਕਿਉ ਕਰਿ ਮਿਲੀਐ ਰਬਿ ਨੋ ਕਿਉ ਕਰਿ ਹੋਇ ਦੀਦਾਰੁ ।
ਕੇਹੀ ਸੂਰਤਿ ਰਬ ਦੀ ਰਹਦਾ ਕੇਹੜੀ ਜਾਇ ।
ਖਾਂਦਾ ਕੀ ਨਿਆਮਤਾਂ ਪਹਰੇ ਕੀ ਕਵਾਇ ।
ਕਰਕੇ ਕੇਹੜੀ ਬੰਦਗੀ ਮਿਲੇ ਗਰੀਬ ਨਿਵਾਜ ।
ਜਾਂ ਰਬੁ ਮਿਲੇ ਤਾ ਕਰਮੁ ਹੋਇ ਪੂਰਾ ਹੋਵੇ ਕਾਜੁ ॥ ੧੬੯ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹ ।
ਕਰੁ ਮਸਕੀਨੀ ਬੰਦਗੀ ਤਾਂ ਮਿਲੀਐ ਬੇਪਰਵਾਹੁ ।
ਨੂਰੀ ਸੂਰਤਿ ਰਬਿ ਦੀ ਰਹਦਾ ਸਭਨੀ ਜਾਇ ।
ਖਾਂਦਾ ਰਾਗੁ ਨਿਆਮਤਾ ਪੀਦਾ ਸਬਦੁ ਅਘਾਇ ।
ਕਰਕੇ ਮਿਹਨਤਿ ਬੰਦਗੀ ਮਿਲੇ ਗਰੀਬ ਨਿਵਾਜੁ ।
ਜਾਂ ਰਬੇ ਮਿਲੇ ਤਾ ਕਰਮੁ ਹੋਇ ਸਭ ਪੂਰੇ ਹੋਵਨ ਕਾਜ ॥ ੧੭੦ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸਚਾ ਸੁਣਹੁ ਸੁਆਲੁ ।
ਮੁਸਲਮਾਨਾ ਛਡਿਆ ਖਾਣਾ ਖਾਜ ਹਲਾਲੁ ।
ਹਿੰਦੂ ਖਾਨ ਦਰੋਗੁ ਕਰਿ ਤਿਨਾਹ ਹੋਸੀ ਕਉਣ ਹਵਾਲ ।
ਓਇ ਪਾਸਨਿ ਕਿਸਿ ਸਜਾਇ ਨੋ ਜਾਸਨਿ ਕੇਹੜੀ ਜਾਇ ।

---

1. ਸਿ. ਰ. ਲ. 2 ਵਿਚ ਇਸ ਤੋਂ ਅੱਗੇ ਅਧੂਰਾ ਪਾਠ ਹੈ । ਪੱਤਰਾ (152/ੳ)
2. ਅਗਲੀਆਂ ਦੋ ਲਾਈਨਾਂ ਸਿ. ਰ. ਲ. 2, 3, 4 ਤੇ 10 ਸ. ਸ. ਅ. ਵਿਚ ਨਹੀਂ ਹਨ । ਕ੍ਰਮਵਾਰ ਪੱਤਰਾ (152/ਅ), (188/ੳ), (215/ੳ), (109/ੳ), (442/ਅ)

ਹੋਸੀ ਕੀ ਹਵਾਲੁ ਤਿਨ ਪਾਸਨਿ ਕੀ ਸਜਾਇ।
ਕਲਮਾਂ ਮਹੰਮਦਾ[1] ਆਖ ਕੇ ਖਸ ਖਾਨ ਬਿਗਾਨਾ ਮਾਲੁ ।
ਹਿੰਦੂ ਦਗਾ ਕਮਾਇ ਖਾਹਿ ਕੀ ਹੋਸੀ ਤਿਨਾਹ ਹਵਾਲੁ ।
ਆਖਨ ਮੁਸਲਮਾਨਿ ਇਉ ਅਸਾਂ ਰਸੂਲ ਮਨਾਹਿ ।
ਨੇਕੀ ਬਦੀ ਨ ਕੋ ਪੁਛੇ ਅਣਿ ਪੁਛੇ ਭਿਸਤੀ ਜਾਹਿ ।
[2]ਜਿਨੀ ਕਲਮਾ ਆਖਿਆ ਸੇ ਦੋਜਕ ਨ ਲਹੇ ਸਜਾਇ ।
ਹਿੰਦੂ ਰਾਮ ਰਾਮ ਆਖ ਕੇ ਠਗ ਮਾਲ ਬਿਗਾਨਾ ਖਾਇ ।
ਭਿਠਾ ਕਿਸ ਖੁਦਾਇ ਹੈ ਕਛੁ ਅਗੋ ਇਹ ਕਿ ਨਾਹਿ ।
ਏਹੁ ਨਸੀਹਤਿ ਜਾਣ ਕਰਿ ਦੋਊ ਬਦਿ ਅਮਲਿ ਕਮਾਹਿ ।
ਇਨਾ ਸਿਰਿ ਕੀ ਹੋਇਗੀ ਡੇਵਹੁ ਸਚੁ ਸੁਨਾਹਿ ॥ ੧੭੧ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।
ਓਇ ਧਰਸਨਿ ਜੁਸਾ ਨਬਾਤ ਦਾ ਸਿਰ ਸਹਸਨਿ ਵਡੇ ਅਜਾਬਿ ।
ਕਟਿ ਕਟਿ ਲਈਅਨਿ ਹੋਜਮਾ ਸੁਣੇ ਨ ਕੋਈ ਦਾਇ ।
ਸੁਣੇ ਨ ਰਾਮ ਰਸੂਲ ਕੋ ਸੁਣੇ ਨ ਕੋ ਅਵਤਾਰੁ ।
ਉਮਤਿ ਛਡਾਇਨਿ ਕੇਤਿ ਭਾਂਤਿ ਆਪ ਜਲਿ ਬਲ ਹੋਏ ਛਾਰੁ ।
ਨਾਨਕ ਕਹੇ ਸੁਣ ਪੀਰ ਜੀ ਸਨਿ ਉਸਤਿ ਕਹੇ ਨ ਪਾਕਿ ।
ਮੁਖਿ ਰਾਮੁ ਰਸੂਲ ਆਖਿ ਕੈ ਮੁਸਿ ਮਾਲ ਬਿਰਾਨਾ ਖਾਹਿ ।
ਵਾਤਿ ਤਿਨਾਹੜੇ ਕਿਰਵਣੀ ਵਿਚ ਦੋਜਕ ਲਹਨਿ ਸਜਾਇ ॥ ੧੭੨ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਪੀਰ ।
ਕਿਉ ਕਰੁ ਕਰਦਾ ਨਕਲੁ ਰੂਹੁ ਕਹੁ ਸਚੀ ਤਦਬੀਰ ।
ਕਿਥੋ ਦੀ ਇਹੁ ਖਾਕਿ ਹੈ ਫਿਰ ਮਰਦਾ ਕਿਥੇ ਜਾਇ ।
ਖਾਕਿ ਵਿਛੁਨੀ ਖਾਕਿ ਤੇ ਫਿਰ ਕਿਉ ਕਰਿ ਮਿਲਦੀ ਆਇ ।
ਰੂਹ ਵਿਛੁਨਾ ਜੁਸਿਓ ਕਿਉ ਪਹਰੇ ਜੁਸੇ ਅਉਰੁ ।
ਇਕ ਠਉੜੇ ਨੂ ਛਡਿ ਕੇ ਕਿਉ ਫਿਰਦਾ ਅਵਰੀ ਠਉੜਿ ।
ਏਹੁ ਹਕੀਕਤਿ ਜੋ ਡਸੇ ਸੋਈ ਪਾਕ ਫਕੀਰੁ ।
ਸਿਰ ਪੀਰਾ ਦੇ ਪੀਰ ਹੈ ਉਹੁ ਸਿਰਿ ਮੀਰਾਂ ਦੇ ਮੀਰ ॥ ੧੭੩ ॥

---

1. ਸਿ. ਰ. ਲ. 9 ਵਿਚ ਏਥੇ ਸ਼ਬਦ 'ਅਸਾੜਾ' ਅਤੇ ਸਿ. ਰ. ਲ 8 ਵਿਚ 'ਅਸਹਿਦ' ਹੈ ਉਪਰੋਕਤ ਪਾਠ ਵਧੇਰੇ ਢੁਕਵਾ ਹੈ । ਕ੍ਰਮਵਾਰ ਪੱਤਰਾ (157/ੳ), (143/ਅ)
2. (ੳ) ਇਸ ਤੁਕ ਦਾ ਪਾਠਾਂਤ੍ਰ ਸਿ. ਰ. ਲ. 3 ਵਿਚ ਦੋ ਤੁਕਾਂ ਦੀ ਸੰਯੁਕਤੀ ਪੱਤਰਾ (188/ਅ)
   (ਅ) ਸਿ. ਰ. ਲ. 8 ਵਿਚ ਇਸ ਤੁਕ ਦਾ ਪਾਠਾਂਤ੍ਰ—"ਜਿਨੀ ਕਲਮਾ ਆਖਿਆ ਸੇ ਦੋਜਕ ਲਹਿਨ ਨ ਜਾਇ" ਹੈ ਪੱਤਰਾ (143/ਅ)

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।
ਖਾਹਸ ਅੰਦਰ ਜੋ ਮਰੇ ਫਿਰ ਮਰਦਾ ਨਕਲੁ ਸਰੀਰ ।
ਜੁਮਾ ਮਸਰਕਿ ਉਪਜਿਆ ਫਿਰ ਮਰਦਾ ਮਗਰਬ ਜਾਇ ।
ਬਾਇ ਉਡਾਏ ਖਾਕ ਨੋ ਫਿਰਿ ਮਿਲੇ ਉਬਾਊ ਆਇ ।
ਭਾਂਡਾ ਭੰਨਾ ਖਾਕਿ ਦਾ ਵਤਿ ਨ ਆਵੈ ਰਾਸਿ ।
ਫਿਰਿ ਭਾਂਡਾ ਹੋਰੁ ਬਣਾਈਐ ਰੂਹ ਕਰਦਾ ਤਾ ਮੈ ਬਾਸੁ ।
ਜਿਚਰੁ ਕਾਇਮ ਨਾਹਿ ਰੂਹੁ ਟਿਕੈ ਨ ਇਕਤੈ ਠਉੜ ।
ਏਕ ਪਲਕ ਕੇ ਅੰਤਰੇ ਕਰ ਆਵੈ ਦਹਦਿਸਿ ਚਉੜਿ ।
ਰੂਹੁ ਪਵਨੁ ਦੀ ਜਾਤਿ ਹੈ ਫਿਰ ਆਵੇ ਕਿਵੈ ਨ ਹਥਿ ।
ਦਿਸਟੀ ਮੁਸਟੀ ਬਾਹਰਾ ਰਹਦਾ ਲਖਿ ਅਲਖਿ ।
ਭੰਨਣਿ ਘੜਣਿ ਸਮਰਥੁ ਹੈ ਭਾਣੇ ਹੋਤਾ ਰਬੁ ।
[1]ਆਪੇ ਕਰੇ ਅਬਬੜੇ ਆਪੇ ਕਰੇ ਸਬਬੁ ।
ਆਪੇ ਬਨੇਹ ਆਪਨੈ ਆਪੇ ਦੇਵੈ ਖੇਲ ।
ਆਪੇ ਰਹੇ ਖਮੋਸ ਹੋਇ ਆਪੇ ਬੋਲਣੁ ਬੋਲ ॥ ੧੭੪ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣ ਨਾਨਕ ਕਰਤਾਰਿ ।
ਜਿਤੀ ਥੀਏ ਪੈਕੰਬਰਾ ਜਿਤੀ ਥੀਏ ਅਉਤਾਰ ।
ਬਾਦਿਸਾਹ ਉਮਰਾਇ ਬਹੁ ਕਾਜੀ ਮੁਫਤੀ ਸੇਖ ।
ਮੁਲਾਂ ਤੇ ਮਉਲਾਨਿਆ ਪੜਨਿ ਕਤੇਬ ਅਨੇਕਿ ।
ਪੀਰ ਫਕੀਰਾਂ ਅਉਲੀਐ ਗਉਸਿ ਕੁਤਬਿ ਸਲਾਰਿ ।
ਹੁਕਮ ਲੈ ਆਏ ਰਬ ਦਾ ਨੇਕਿ ਅਮਲਿ ਬੀਚਾਰਿ ।
ਏਥੇ ਆਏ ਦੁਨੀ ਵਿਚਿ ਘੇਰੇ ਨਫਸਿ ਸੈਤਾਨ ।
ਘੇਰੇ ਬਚਿ ਕਬਿ-ਕੋੜਮੇ ਕਾਰਨਿ ਕਪੜੇ ਤਾਮਿ ।
ਬਿਨਾ ਦਰੋਗੁ ਨ ਆਪਨੀ ਲਖਿ ਹਜਾਰਾ ਦਾਮਿ ।
ਕਰਕੇ ਜਬਰੁ ਜਹਾਨ ਤੇ ਜਾਲਮਿ ਲੁਟਿ ਲੁਟਿ ਖਾਨਿ ।
ਰਖ ਪਨਾਹ ਰਸੂਲ ਦੀ ਤੁਰਕ ਕਰੇਦੇ ਜੋਰਿ ।
ਹਿੰਦੂ ਰਾਮੁ ਅਲਾਣਿਕੇ ਧਰੂਹਿ ਲੈਂਦੇ ਦਾਮ ਕਰੋੜਿ ।

1. ਇਹ ਤੁਕ ਮੂਲ ਖਰੜੇ ਅਤੇ ਸਿ. ਰ. ਲ. 10 ਵਿਚ ਨਹੀਂ ਹੈ । ਸਿ. ਰ. ਲ. 2 ਵਿਚੋਂ ਲਈ ਹੈ । ਪੱਤਰਾ (112/ੳ), ਪੰਨਾ (155/ਅ) ਸਿ. ਰ. ਲ. 8 ਤੇ 9 ਵਿਚ ਸ਼ਬਦ 'ਅਬਬੜੇ' ਦੀ ਥਾਂ 'ਅਬਾਬੜੇ' ਅਤੇ 'ਅਜਾਬੜੇ' ਹੈ । ਸ. ਸ. ਅ. ਤੇ ਸਿ. ਰ. ਲ. 3 ਵਿਚ ਏਥੇ ਸ਼ਬਦ 'ਸਬਬੜੇ' ਹੈ ਲਿਖੋਂ ਵਿਚ ਸ਼ਬਦ ਅਵਲੜੇ ਹੈ । ਕ੍ਰਮਵਾਰ (144/ਅ), (158/ੳ), (445/ਅ), (189/ੳ), (207/ੳ-ਅ), (155)

ਦਰਗਹ ਕੀ ਹਵਾਲ ਹੋਇ ਸਿਰਿ ਹਿੰਦੂ ਮੁਸਲਮਾਨਿ ।
ਕੀ ਸਿਰਿ ਹੋਇ ਪੈਕੰਬਰਾ ਜੋ ਉਮਤਿ ਦੇ ਜਮਾਨਿ ॥ ੧੭੫ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।
ਅਵਤਾਰਾ ਪੈਕੰਬਰਾਂ ਜਿਤਨੇ ਵਿਚ ਦਰਗਹ ਬਹੁਤ ਜਹੀਰਿ ।
ਉਮਤਿ ਕਰੇ ਅਜਾਬਿ ਬਹੁ ਪੈਕੰਬਰਿ ਦੇ ਸਿਰ ਭਾਰਿ ।
ਬਹੁ ਹਿੰਦੂ ਪਾਪਿ ਕਮਾਵਦੇ ਸਭਿ ਪੁਛੀਅਨਿ ਅਵਤਾਰਿ ।
ਕਾਜੀ ਵਗੈਰਾ ਹੋਰੁ ਜੋ ਵਿਚਿ ਜੇਲੀ ਬਹੁਤ ਹੈਰਾਨਿ ।
ਮਿਲਨ ਸਜਾਇ ਤਿਨਾ ਕੂੰ ਜੋ ਹੋਏ ਬੇਈਮਾਨ ।
ਬਧੇ ਪਾਪਾਂ ਕਾਰਨੇ ਸੇ ਹੁਣਿ ਤਕਿ ਛੂਟੇ ਨਾਹਿ ।
ਅਮਲਿ ਜਿਨਾ ਦੇ ਬਹੁ ਜੁਲਮੁ ਸਿਰਿ ਰਾਜਿਆ ਚੜਨਿ ਗੁਨਾਹਿ ।
ਗਊਰੁ ਗਰੀਬਾਂ ਦਾ ਕਰਨਿ ਲੈ ਰਿਸਵਤਿ ਹਕੁ ਗਵਾਇ ।
ਦਰਗਚ ਅੰਦਰਿ ਡਿਠਿ ਮੈਂ[1] ਪਾਂਦੇ ਬਹੁਤ ਸਜਾਇ ॥ ੧੭੬ ॥

ਸੁਆਲੁ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹਿ ।
[2]ਹਿੰਦੂ ਤੁਰਕ ਕੇ ਹਦਿ ਦੁਹਿ ਸਿਰ ਪਰੁ ਇਕ ਅਲਾਹਿ ।
ਹਿੰਦੂ ਆਖਨ ਅਸਾਂ ਵਿਚਿ ਤੁਰਕ ਕਹਿਨਿ ਅਸਾਂ ਮਾਹਿ ।
[3]ਦੁਹ ਫਿਰਕਿਆਂ ਵਿਚ ਕਿਸ ਵਲਿ ਸਭੇ ਦੇਇ ਸਨਾਹਿ ।
ਹਿੰਦੂ ਰਦਨਿ ਤੁਰਕ ਨੂੰ ਤੁਰਕਿ ਨ ਹਿੰਦੂ ਆਹਿ ।
ਦੁਹੁ ਵਿਚਿ ਸਚਾ ਕਉਣੁ ਹੈ ਸਚੀ ਕਹਿ ਸਮਝਾਇ ।
ਤੁਰਕਿ ਕਹਨਿ ਰਬ ਤੁਰਕੁ ਹੈ ਹਿੰਦੂ ਕਹਿਨ ਹਿੰਦੂ ਆਹਿ ।
ਰੌਲਾ ਹਿੰਦੂ ਤੁਰਕ ਦਾ ਇਲਾਹਦਿ ਕਰਿ ਦਿਖਲਾਇ ।

---

1. ਹੇਠੇ ਪਾਠ ਸਿ. ਰ. ਲ. 2, 3, 9 ਅਤੇ ਸ. ਸ. ਅ. ਅਨੁਸਾਰ ਲਿਆ ਹੈ। ਸਿ. ਰ. ਲ. 2 ਵਿਚ ਪਾਠ 'ਖਾਦੇ ਬਹੁਤ ਸਜਾਇ' ਹੈ। ਕ੍ਰਮਵਾਰ ਪੱਤਰਾ (157/ੳ), (189/ਅ), (158/ਅ), (446/ਅ)
2. ਹੇਠੇ ਪਾਠ ਸਿ. ਰ. ਲ. 3 ਅਤੇ ਸ. ਸ. ਅ. ਵਿਚੋਂ ਲਿਆ ਹੈ। ਕ੍ਰਮਵਾਰ ਪੱਤਰਾ (189/ਅ), (445/ਅ) ਸਿ. ਰ. ਲ. 9 ਵਿਚ ਪਾਠਾਂਤ੍ਰ—'ਹਿੰਦੂ, ਤੁਰਕ ਦੁਹਿ ਹਦੀ ਸਿਰ ਪਰ ਇਕ ਅਲਾਹਿ, ਇਹ ਪਾਠ ਅਸਪਸ਼ਟ ਹੈ, ਪੱਤਰਾ (158/ਅ), ਸਿ. ਰ. ਲ. 8 ਵਿਚ ਪਾਠਾਂਤ੍ਰ—'ਹਿੰਦੂ ਤੁਰਕ ਕਿ ਲਾਇ ਦੁਇ ਸਿਰ—ਪੱਤਰਾ (140/ਅ), ਸਿ. ਰ. ਲ. 2 ਵਿਚ ਪਾਠਾਂਤ੍ਰ—"ਹਿੰਦੂ ਤੁਰਕ ਹਦ ਦੁਇ ਸਿਰ"—ਪੱਤਰਾ (157/ੳ), ਇਹ ਪਾਠ ਵੀ ਸਪਸ਼ਟ ਹਨ ।
3. ਸਿ. ਰ. ਲ. 2 ਵਿਚ ਪਾਠਾਂਤ੍ਰ—"ਦੁਹੁ ਫਿਰਕਿਆਂ ਵਿਚ ਕਿਵ ਲਹੇ ਸਚੇ ਦੇਇ ਸਨਾਹ" ਹੈ। ਪੱਤਰਾ (157/ੳ) ਸਿ. ਰ. ਲ. 3 ਵਿਚ ਪਾਠਾਂਤ੍ਰ ਅਸ਼ੁਧ ਹੈ। (ਦੋਹਾ ਫਿਰਿ ਨਿਸਿ ਵਲ ਸਚੇ ਡੇਇ ਸਾਹੂ ਪੱਤਰਾ (189/ਅ)

ਜਿਉ ਪਾਣੀ ਦੁਧੁ[1] ਮਿਲਾਪੁ ਹੈ ਤਿਉ ਹਿੰਦੂ ਮੁਸਲਮਾਨ ।
ਰੋਗੁਨ ਹਥਿ ਨ ਆਵਈ ਰਿੜਕਣਿ ਹਾਰ ਸੈਤਾਨਿ ।
ਬਹੁਤੀਆਂ ਪੜੀਆਂ ਨਸੀਹਤਾਂ ਬਹੁਤੇ ਪੜੇ ਕਤੇਬ ।
ਅਜਬ ਹੈਰਾਨੀ ਮਨੇ ਵਿਚਿ ਇਕੁ ਰਬੁ ਦੁਇ ਭੇਦਿ ।
ਤਿਨਾ ਅੰਦਰਿ ਬਹੁਤੁ ਹੈਂਨਿ ਫਿਰਕੇ ਅੰਤੁ ਨ ਪਾਰੁ ।
ਪੀਰ ਕਹੇ ਸੁਣ ਨਾਨਕਾ ਕਰਿ ਡੇਹੇ ਤਾਰਿ ਪਤਾਰੁ ॥ ੧੭੭ ॥

ਜਵਾਬ ਨਾਨਕ ਸਾਹ ਸੂਰਾ ॥

ਨਾਨਕ ਆਖੇ ਪੰਦ ਸਚੁ ਸੁਨਹੁ ਬਹਾਵਦੀ ਪੀਰ ।
ਰਦਹੁ ਹਿੰਦੂ ਤੁਰਕ ਦੁਇ ਜੋ ਹੋਏ ਬਹੁਤ ਜਹੀਰ ।
[2]ਹਿੰਦੂ ਮੁਸਲਮਾਨਿ ਜੋ ਇਕ ਸਾਂਈ ਦੀ ਹਦ ।
ਦੋਨੋਂ ਕਰਿ ਮਨਸੁਖ ਤੂ ਜੋ ਅਲਹਿ ਕੀਤੇ ਰਦਿ ।
ਰਦ ਜਹੂਦਾ ਕਾਫਰਾ ਮੁਨਾਫਕਿ ਤੇ ਮੁਲਹਦਿ ।
ਰੂਮੀ ਜੰਗੀ ਇਰਮਨੀ ਹਬਸੀ ਤੇ ਕਿਲਮਾਕ ।
ਕਸਕਾਰੀ ਕਸਮੀਰੀਆ ਈਰਾਂ ਤੂਰ ਤਲਾਕ ।
ਕੁਫਰ ਫਿਰੰਗੀ ਦੋਜਕੀ ਯੂਨਾਨੀ ਬਦਰਾਹਿ ।
[3]ਦਹਿਰੀਏ ਗੁਮਰਾਹਿ ਬਹੁ ਜਾਣਨ ਨਾਹਿ ਇਲਾਹਿ ।
ਫਿਟਾ ਦੁਧੁ ਨ ਕੰਮ ਕਿਤੇ ਰੋਗੁਨਿ ਹਥੁ ਨ ਆਇ ।
ਜੇ ਸਉ ਵਰ੍ਹਿਆਂ ਰਿੜਕੀਏ ਸੜਿ ਸੁਕਿ ਮੁਢਹੁ ਜਾਇ ।
ਨਾਨਕ ਆਖੇ ਪੀਰ ਜੀ ਬਾਝੁ ਸਚੁ ਗੁਮਰਾਹਿ ॥ ੧੭੯ ॥

ਜਾਂ ਇਤਨਾ ਬਿਆਨੁ ਪੀਰ ਬਹਾਵਦੀ ਨਾਲਿ ਹੋਆ ਤਾਂ ਫੇਰਿ ਬਗਦਾਦ ਕਾ ਪੀਰ ਸੈਦ ਜਲਾਲ ਦਾ ਪੋਤ੍ਰਾ ਪੀਰ ਹਜਰਤ ਪੀਰ ਮਹ ਯਦੀਨ[4] ਕਾ ਬੋਲਿਆ ਮਨ ਵਿਚ ਤਮਕ ਖਾਇ ਕਰ ।

ਸੁਆਲ ਪੀਰ ਜਲਾਲ ਦੀ ਸੂਰਾ ॥

ਆਖੇ ਪੀਰ ਜਲਾਲ ਦੀ ਸੁਣ ਨਾਨਕ ਹਿੰਦੂ ਫਕੀਰ ।
ਹਿੰਦੂ ਸੂਰਤਿ ਦੋਜਕੀ ਵਿਚਿ ਆਤਸਿ ਹੋਇ ਜਹੀਰ ।
ਜੇ ਆਵਹਿ ਰਾਹਿ ਈਮਾਨ ਦੇ ਤਾਂ ਭਿਸਤੀ ਪਾਵਹਿ ਥਾਉ ।

---

1. ਸਿ. ਰ. ਲ. 9 ਵਿਚ ਹੇਠੋਂ ਸ਼ਬਦ 'ਦੁਧੁ' ਲਿਖਾਰੀ ਕੋਲੋਂ ਰਹਿ ਗਿਆ ਹੈ । ਪੱਤਰਾ (158/ਅ)
2. ਸਿ. ਰ. ਲ. 2 ਵਿਚ ਪਾਠ ਅਸਪਸ਼ਟ ਹੈ—'ਹਿੰਦੂ ਮੁਸਲਮਾਨ ਜੋਈ ਸਾਂਈ ਦੀ ਹਦ ।' ਪੱਤਰਾ (158/ੳ)
3. (ੳ) ਸਿ. ਰ. ਲ. ਵਿਚ ਪਾਠ ਅਧੂਰਾ ਹੈ । (ੳਹੀ)
   (ਅ) ਸ਼. ਸ. ਅ. ਵਿਚ ਤੁਕ ਨਹੀਂ ਹੈ । ਪੱਤਰਾ (190/ੳ), (447/ਅ)
4. ਭਾ. ਵਿ. 1 ਵਿਚ ਸ਼ਬਦ 'ਮਹਾਯਦੀਨ' ਕਰਕੇ ਲਿਖਿਆ ਹੈ ਸੋ ਇਹ ਪਾਠ ਵਧੇਰੇ ਸ਼ੁਧ ਜਾਣ ਕੇ ਉਥੋਂ ਲਿਆ ਹੈ ।

ਪੀਰਾਂ ਅੰਦਰਿ ਕੁਤਬੁ ਹੋਇ ਗਉਸ ਮਰਾਤਬ ਪਾਉ ।
ਵਲੀਆਂ ਅੰਦਰ ਵਲੀ ਹੋਇ ਸੇਖਾਂ ਅੰਦਰ ਸੇਖ ।
ਵਿਚ ਸਲਾਰਾ ਸਲਾਰੁ ਹੋਇ ਜਾਂ ਏਹੁ ਵਟਾਏ ਭੇਖੁ ।
ਹਿੰਦੂ ਭਿਸਤਿ ਨ ਗਇਆ ਕੋ ਸਭ ਅਤੇ ਅਗਨਿ ਜਲਾਇ ।
ਨਾਉ ਨੀਸਾਨੀ ਨਾ ਰਹੀ ਪਇਆ ਕਿਥਾਊ ਜਾਇ ।
ਉਸ ਪਿਛੈ ਦਰੂਦੁ ਨ ਫਾਤਿਆ ਨਾ ਕੋ ਕਰਦਾ ਯਾਦ ।
ਇਹ ਮਰਾਤਬ ਹਿੰਦੂਆਂ ਉਮਰ ਗਵਾਇਨ ਬਾਦਿ ॥ ੧੨੯ ॥

ਜਵਾਬ ਨਾਨਕ ਸਾਹ ਸੂਰਾ ॥

ਸੁਣਹੁ ਪੀਰ ਜਲਾਲ ਦੀ ਆਖੀ ਨਾਨਕ ਸਾਹਿ ।
ਹਿੰਦੂ ਮੁਸਲਮਾਨ ਦੁਇ ਡਿਠੇ ਮੈ ਗੁਮਰਾਹਿ ।
ਜੁਸਾ ਮੁਸਲਮਾਨ ਦਾ ਰਖਿਆ ਭਿਸਤੀ ਜਾਇ ।
ਆਖਰ ਹੋਆ ਖਾਕੜੀ ਗਈ ਸੁ ਖਾਕੂ ਖਾਹਿ ।
ਕੁਝ ਜਮੀ ਨਬਾਤਿ ਹੋਇ ਕੁਝ ਆਈ ਕੁਲਾਲਾ ਹਥਿ ।
ਭਾਂਡੇ ਇਟਾਂ ਸਾਜਿ ਕੇ ਸਾੜਨਿ ਪਜਾਵੀ ਘਤਿ ।
ਤੋਬ ਖੁਕਾਰੇ ਖਾਕੜੀ ਸੁਣੇ ਨ ਕੋ ਫਿਰੀ ਯਾਦਿ ।
[1]ਮੁਸਲਮਾਨ ਮਹਮਦੀ ਫਿਰਿ ਕਦੀ ਨ ਕਰਦੇ ਯਾਦ ।
ਦੋਵੇ ਡਿਸਨ ਜਲਦੀਆਂ ਫਿਸਤਿ ਦੋਜਕਿ ਇਕੁ ਜਾਇ ।
ਵਾਰਸਿ ਰਾਮੁ ਰਸੂਲ ਦੁਇ ਸਕਹਿ ਨ ਉਮਤਿ ਛਡਾਇ ।
ਰਹੇ ਮਰਾਤਬਿ ਦੁਨੀ ਵਿਚਿ ਆਗੇ ਕੀ ਸੁਧਿ ਨਾਹਿ ।
ਭਾਵੀ ਬਣੀ[2] ਰੂਹੁ ਸਿਰ ਫਿਰੇ ਚਉਰਾਸੀ ਮਾਹਿ ।
ਜਿਨਾਹ ਤਕੀਆ ਰਬ ਦਾ ਸੇ ਰਤੇ ਸਚਿ ਮਾਹਿ ।
ਕਾਇਮ ਥੀਏ ਜਹਾਨਿ ਵਿਚ ਫਿਰਿ ਮਰਨਿ ਨ ਆਵਹਿ ਜਾਹਿ ।
ਬਿਨਾ ਰਿਆਜਤਿ ਬੰਦਗੀ ਕਾਇਮੁ ਨ ਥੀਆ ਸੰਸਾਰੁ ।
ਕਾਇਮੁ ਨ ਰਹੇ ਪੈਗੰਬਰਾ ਕਾਇਮੁ ਨ ਚਾਰੇ ਯਾਰ ।
ਕਾਇਮੁ ਨ ਥੀਏ ਅਉਤਾਰ ਜਗ ਰਾਮ ਕ੍ਰਿਸਨ ਮੁਰਾਰਿ ।
ਕਾਇਮੁ ਨ ਪੀਰ ਫਕੀਰ ਹੋਇ ਸਿਧੁ ਸਾਧਿਕ ਸਲਾਹਿ ।

---

1. ਉਪਰੋਕਤ ਤੁਕ ਨਾਲ ਮਿਲਦਾ ਪਾਠ ਹੋਣ ਕਰਕੇ ਇਹ ਸਿ. ਰ. ਲ. 9, ਵਿਚੋਂ ਤੁਕ ਲਈ ਹੈ, ਪ੍ਰੰਤੂ ਬਾਕੀ ਸਭ ਲਿਖਤਾਂ ਵਿਚ ਇਸ ਦਾ ਅਭਾਵ ਹੈ : ਕ੍ਰਮਵਾਰ ਪੱਤਰਾ (146/ਅ), (159/ਅ)
2. ਸਿ. ਰ. ਲ. 8, 9 ਵਿਚ ਏਥੇ ਸ਼ਬਦ 'ਵਵਿਤਾਣੀ' ਵੀ ਮਿਲਦਾ ਹੈ। ਕ੍ਰਮਵਾਰ ਪੱਤਰਾ (146/ਅ), (159/ਅ), ਸ. ਸ. ਅ. ਅਤੇ ਸਿ. ਰ. ਲ. 2 ਵਿਚ 'ਸ਼ਬਦ ਵਾਣੀ' ਹੈ ਜੋ ਸੰਪੂਰਨ ਸ਼ਬਦ ਨਹੀਂ ਕ੍ਰਮਵਾਰ ਪੱਤਰਾ (448/ਅ), (159/ਅ) ਪ੍ਰੰਤੂ ਸਿ. ਰ. ਲ. 3 ਵਿਚ ਪਾਠ 'ਬਣੀ' ਹੈ, ਜੋ ਵਧੇਰੇ ਸਪਸ਼ਟ ਹੋਣ ਕਰਕੇ ਇਥੇ ਮੂਲ ਵਿਚਲੇ ਪਾਠ 'ਵਣੀ' ਦੇ ਥਾਂ 'ਬਣੀ' ਕਰ ਦਿੱਤਾ ਹੈ, ਜੋ ਤੋਲ ਅਨੁਸਾਰ ਭੀ ਪੂਰਾ ਹੈ ਤੇ ਫਰਕ ਨਹੀਂ ਪੈਂਦਾ ਪੱਤਰਾ (190/ਅ)।

ਕਾਇਮ ਜੁਸੇ ਨ ਥੀਏ ਰਹੇ ਸਿ ਕਾਇਮੁ ਨਾਇ ।
ਨਾਵਾ ਅੰਤ ਨ ਪਾਸੀਐ ਲਖਿ ਆਵਹਿ ਲਖਿ ਜਾਹਿ ।
ਕਾਇਮੁ ਜੁਸਾ ਜੋ ਰਖੇ ਕਾਇਮੁ ਕਹੀਐ ਸੋਇ ।
ਬਿਨਾ ਇਬਾਦਤ ਰਬ ਦੀ ਰਹਿਆ ਨ ਕਾਇਮੁ ਕੋਇ ।
ਮੁਸਕਲੁ ਮੁਸਲਮਾਨੜੀ ਹਿੰਦੂ ਹਰਕਿਤ ਮਾਹਿ ।
ਦੋਵੈ ਕਾਇਮੁ ਨ ਥੀਏ ਦਾਵੇ ਕਰਿ ਮਰਿ ਜਾਹਿ ।
ਨਾਨਕ ਦਾਵਾ ਛਡਿਆ ਦੁਹ ਤੇ ਨਿਆਰਾ ਸੋਇ ।
ਏਥੇ ਮਿਲਨ ਵਡਿਆਈਆ ਦਰਗਹ ਪਾਵੈ ਢੋਇ ॥ ੧੯੦ ॥

ਸੁਆਲ ਪੀਰ ਜਲਾਲ ਦੀ ਸੂਰਾ ॥

ਆਖੇ ਸੈਦ ਜਲਾਲ ਦੀ ਬਗਦਾਦੇ ਦਾ ਪੀਰੁ ।
ਪੋਤ੍ਰਾ ਹਜਰਤ ਪੀਰ ਦਾ ਪੁਛੇ ਕਰਿ ਤਦਬੀਰ ।
[1]ਹਫਤਾ ਦੋ ਦੋ ਮਿਲਤਾ ਫਿਰਕੇ ਮੁਸਲਮਾਨ ।
ਅਲਹ ਇਕ ਦੂ ਇਕ ਹੈ ਸਚੀ ਕਹਨਿ ਕਲਾਮਿ ।
ਕਲਮਾ ਪੜਨ ਰਸੂਲ ਦਾ ਸੁਣਹੋ ਨਾਨਕ ਪੀਰ ।
ਰੋਜੁ ਕਿਆਮਤਿ ਡੋਹੜੇ ਥੀਸਨਿ ਨਾਹਿ ਜਹੀਰ ।
ਹਿੰਦੂ ਮੁਸਲਮਾਨਿ ਦੋਇ ਕੀਤੇ ਨੀ ਮਨਮੁਖਿ ।
ਦੁਹੁ ਤੇ ਬਾਹਿਰ ਜੋ ਥੀਏ ਸੇ ਸੁਖਨੁ ਅਲਾਇਨ ਚੂਕਿ ।
ਕਲਪਿਆ ਪੀਰ ਜਲਾਲ ਦੀ ਕਲਮੇ ਮੁਲਾਂ ਸੇਖਿ ।
ਹਾਜੀ ਪੀਰ ਮਸਾਇਕਾ ਤੁੰਗ ਮਲੰਗ ਦਰਵੇਸਿ ।
ਸਾਲਕਿ ਸਾਦਕਿ ਕਾਜੀਆ ਗਉਸਿ ਕੁਤਬ ਵਡਿ ਪੀਰਿ ।
ਸਭੇ ਇਕਠੇ ਹੋਇ ਕਰ ਕਰਦੇ ਬਹੁ ਤਦਬੀਰ ।
ਹਿੰਦੂ ਸੂਰਤਿ ਹੋਇ ਕਰਿ ਆਵੇ ਕਾਬੇ ਮਾਹਿ ।
ਹਿਕੋ ਡਿਖਾਏ ਅਜਮਤਾਂ ਨਹੀਂ ਤਾਂ ਡੇਹੋ ਸਜਾਇ ॥ ੧੯੧ ॥

ਜਵਾਬ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੁ ਜਲਾਲ ਦੀ ਪੀਰ ।
ਨਾਨਕ ਪਾਸੋ ਪੁਛਣਾ ਬਹੁਤੀ ਹੈ ਤਕਸੀਰ ।
ਜਾਹਰਿ ਅਗਮਤਿ ਇਸਦੀ ਮਕਾ ਡਿਤਿਸੁ ਫੇਰਿ ।

1. ਸਿ. ਰ. ਲ. 3 ਵਿਚ ਪਾਠਾਂਤ੍ਰ—ਅਸ਼ੁਧ ਤੇ ਸਪਸ਼ਟ ਹੈ (ਹਫਤਾ ਦੁਮਹਿਤਬੁ ਫਰਿਕੇ ਮੁਸਲਮਾਨ ਪੱਤਰਾ (190/ਅ), ਸਿ. ਰ. ਲ. 9 ਵਿਚ ਪਾਠਾਂਤ੍ਰ—'ਹਫਤਾ ਦੋ ਦੋ ਮਿਇਲਤ ਫਿਰਕ ਮੁਸਲਮਾਨਿ । ਪੱਤਰਾ (160/ੳ) ਸਿ. ਰ. ਲ. 2 ਵਿਚ ਪਾਠਾਂਤ੍ਰ—ਹਫਤਾ ਦੋ ਦੋ ਮਿਲਤਾ—ਪੱਤਰਾ (160/ੳ), ਸ. ਸ. ਅ. ਵਿਚ 'ਹਫਤਾ ਦੋ ਦੀਇ ਮਿਲਤਾ' ਪੱਤਰਾ (449/ਅ), ਸਿ. ਰ. ਲ. 8 ਵਿਚ ਪਾਠਾਂਤ੍ਰ 'ਹਫਤਾ ਦਿ ਦੋ ਦੁਇ ਮਿਲਤਾ' (147/ੳ)

ਕੀਤਸੁ ਰਾਹਿ ਮਨਮੁਖਿ ਸਭ [1]ਆਂਦੇ ਹੈ ਸੁ ਸਭ ਜੋਰਿ ।
ਮਨਿਐ ਹੈਸੁ ਖੁਦਾਇ ਇਕੁ ਹੋਰੁ ਨ ਦੂਜਾ ਕੋਇ ।
ਦੂਜਾ ਮੁਰਸਦੁ ਪੀਰ ਹੈ ਸਚੁ ਰਾਹੁ ਤਸਾਏ ਜੋਇ ।
ਹਿੰਦੂ ਦੇਖਿ ਨ ਭੁਲ ਤੂ ਮੁਸਲਮਾਨ ਭਿ ਨਾਹਿ ।
ਹੋਵੇ ਰਦੇ [2]ਮਜਹਬਾ ਘਤੇਸੀ ਦੋਜਕ ਮਾਹਿ ।
ਵਡਾ ਫਕੀਰੀ ਮਰਾਤਬਾ ਮਾਰਫਤੀ ਸਚੁ ਰਾਹਿ ।
ਮਾਰਫਤੇ ਜੋ ਬਾਹਰਾ ਸਭੇ ਹੈਂ ਗੁਮਰਾਹਿ ।
ਦੁਨੀਆ ਕਾਰਨ ਮਜਹਬਾ ਥੀਏ ਬਿਅੰਤ ਅਪਾਰ ।
ਸਚਾ ਫਿਰਕਾ ਰਬ ਦਾ ਜਉ ਨ ਲੰਘਾਇ ਪਾਰਿ ।
ਤੁਸੀਂ ਮਹਰਮੁ ਨਾਹੀ ਪੀਰ ਜੀ ਨਾਨਕ ਵਡਾ ਫਕੀਰੁ ।
ਰਬ ਜਿਨਾ ਦੇ ਹੁਕਮ ਵਿਚ ਸੋ ਸਭਨਾ ਦੇ ਸਿਰਿ ਪੀਰ ॥ ੧੯੨ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਜਲਾਲ ਸਦਾਤਿ ।
ਵਡਾ ਬੋਲ ਨਾ ਬੋਲੀਐ ਸਾਹਿਬ ਹਥਿ ਕਰਮਾਤਿ ।[3]
ਸਾਹਿਬ ਭਾਵੇ ਸੋ ਕਰੇ ਫਕਰਿ ਸਾਹਿਬ ਦੇ ਤ੍ਰਾਣਿ ।
ਸਾਹਿਬ ਨਿਤਾਣਿਆ ਤਾਣੁ ਹੈ ਸਾਹਿਬ ਨਿਮਾਣਿਆ ਮਾਣ ।
ਆਕਾਸਾ ਆਕਾਸ ਲਖਿ ਪਤਾਲਾ ਪਾਤਾਲ ।
ਸਭਨਾ ਦੇ ਸਿਰਿ ਇਕੁ ਰਬ ਸਭਨਾ ਦੀ ਕਰੇ ਸੰਭਾਲਿ ।
[4]ਜੀਆ ਜੰਤ ਵਸ ਰਬ ਦੇ ਜੋ ਵਸਦੇ ਲਿਆ ਲੋਇ ।
ਬਕਾ ਹਉ ਓੜਿਕ ਭਾਲਿ ਹੁਣਿ ਚੁਪਿ ਕਰਿ ਰਹਿਆ ਖਲੋਇ ॥ ੧੯੩ ॥

ਸੁਆਲ ਪੀਰ ਜਲਾਲ ਦੀ ਸੂਰਾ ॥

ਆਖੇ ਪੀਰ ਜਲਾਲ ਦੀ ਸੁਣ ਨਾਨਕ ਸਾਹ ਕਤਾਲ ।
ਚਉਦਹ ਤਬਕ ਕਤੇਬ ਵਿਚਿ ਇਸ ਦੇ ਪਰੇ ਜਵਾਲੁ ।

---

1. ਸਿ.ਰ.ਲ. 3 ਵਿਚ ਪਾਠਾਂਤ੍ਰ—'ਆਦੇ ਹੈ ਸਭ ਜੋਰ' ਮਿਲਦਾ ਹੈ। ਪੱਤਰਾ (161/ਅ), (191/ੳ), ਉਪਰੋਕਤ ਪਾਠ ਸ. ਸ. ਅ. ਵਿਚੋਂ ਲਿਆ ਹੈ, ਪੱਤਰਾ (450/ੳ) ਸਿ. ਰ. ਲ. 8, 9 ਵਿਚੋਂ। ਪਾਠਾਂਤ੍ਰ—ਆਦੋ ਹੈ ਸੁ ਜੋਰਿ ਹੈ'। ਜੋ ਅਸਪਸ਼ਟ ਪਾਠ ਹੈ। ਕ੍ਰਮਵਾਰ ਪੱਤਰਾ (147/ਅ), (160/ੳ)
2. ਸਿ. ਰ. ਲ. 2, 3, 10 ਤੇ ਸ. ਸ. ਅ. ਭਾ. ਵਿ. 1 ਵਿਚ ਏਥੇ ਸ਼ਬਦ 'ਪੀਰ ਜੀ' ਹੈ। ਕਰਮਵਾਰ ਪੱਤਰਾ (161/ਅ), (191/ੳ), (117/ੳ), (450/ਅ)
3. (ੳ) ਇਹ ਤੁਕ ਸਿ. ਰ. ਲ. 3, 8, 10 ਵਿਚੋਂ ਲਈ ਹੈ। ਬਾਕੀ ਲਿਖਤਾਂ ਵਿਚ ਇਸ ਦਾ ਅਭਾਵ ਕਰਮਵਾਰ ਪੱਤਰਾ (191/ੳ), (148/ੳ), (117/ਅ) ਹੈ।
   (ਅ) ਸਿ. ਰ. ਲ. 9 ਵਿਚ ਇਹ ਅਗਲੀਆ ਦੋ ਤੁਕਾ ਨਹੀਂ ਹਨ। ਪੱਤਰਾ (160/ਅ)
4. ਅਗਲੀਆਂ ਦੋ ਤੁਕਾ ਸਿ. ਰ. ਲ. 3, 8, 10 ਤੇ ਸ. ਸ. ਅ. ਵਿਚ ਨਹੀਂ ਹਨ। ਕ੍ਰਮਵਾਰ ਪੱਤਰਾ (162/ੳ), (191/ਅ), (117/ਅ), (451/ੳ)

ਡਿਠੇ ਬਾਝੁ ਨਾਨਕਾ ਖਾਤਰ ਜਮਾ ਨਾ ਹੋਇ ।
ਕਹਣਾ ਸੁਨਣਾ ਬਾਦਿ ਹੈ ਜੋ ਡਿਸੇ ਸਚੁ ਸੋਇ[1] ॥ ੧੮੪ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਜਲਾਲ ਸਦਾਤ ।
ਹਿਕੇ ਤਾਕੋ ਅਸਾਂ ਨਾਲ ਦੇ ਹਿਕੇ ਤਾ ਚਲਹੁ ਆਪਿ ।[2]
ਦਿਤਾ ਬੇਟਾ ਪੀਰ ਨਾਲ ਜੁਲ ਜਲਾਲਦੀ ਨਾਮ ।
ਮਜਲਸ ਅੰਦਰ ਬੈਠਿਆ ਹੋਇਆ ਅੰਤਰ ਧਿਆਨ ।
ਅਖੀਆਂ ਅਗੋ ਛਪਿ ਗਏ ਮਜਲਸ ਭਈ ਹੈਰਾਨ ।
ਵੰਞਿ ਚੜੇ ਅਸਮਾਨਿ ਤੇ ਤਿਸਦਾ ਸੁਣਹੁ ਬਿਆਨ ।
ਇਕ ਪਲਕਿ ਦੇ ਫੁਰਕਨੇ ਡਿਠੇ ਅਗਣਤਿ ਅਸਮਾਨ ।
ਕਈ ਪੈਕੰਬਰਿ ਦੇਖ ਕਰਿ ਪੀਰੁ[3] ਹੋਇ ਰਹਿਆ ਹੈਰਾਨ ।
ਫਿਰਿ ਗਏ ਪਤਾਲ ਨੋ ਡਿਠੇ ਕਈ ਪਤਾਲਿ ।
ਅਉਤਾਰਾ ਪੈਕੰਬਰਾ ਗਣਤਿ ਅਗਣਤੀ ਭਾਲਿ ।
ਜਿਥੇ ਬਾਬਾ ਜਾ ਵਹੇ ਤਿਥੇ ਹੀ ਗੁਲੁ[4] ਹੋਇ ।
ਕਾਰਨਿ ਦਰਸਨੁ ਦੇਖਣੇ ਆਵੈ ਸਗਲੀ ਲੋਇ ।
ਕਾਂਰਾ ਭੇਟਾਂ ਸਗੀਨੀਆ ਨਜਰਿ ਨਿਆਜਾ ਲਖਿ ।
ਗੂਨਾ ਗੂਨੀ ਨਿਆਮਤਾ ਮੇਵੇ ਲਖਿ ਅਲਖਿ ।
ਇਕ ਜਮੀਨ ਦੇ ਅੰਤਰੇ ਬਾਬਾ ਪਹੁਤਾ ਜਾਇ ।[5]
ਅਗੇ ਕੜਾਹੁ ਤਯਾਰੁ ਸੀ ਗਾਵਨਿ ਸਬਦਿ ਅਲਾਇ ।
ਬਾਬਾ ਸੁਣਿਆ ਸੰਗਤੀ ਸਭ ਲਗੀ ਦਰਸਨ ਆਇ ।
ਰਖਿਆ ਅਗੇ ਕੜਾਹੁ ਨੋ ਪੈਰੀ ਸੀਸੁ ਨਿਵਾਇ ।

---

1. ਸਿ. ਰ. ਲ. 8, 9 ਵਿਚ ਏਥੇ ਗਲਤੀ ਨਾਲ ਅਗਲੇ ਜਵਾਬ ਦੀਆਂ ਦੋ ਤੁਕਾਂ ਦੇ ਦਿੱਤੀਆਂ ਹਨ (ਮਜਲਿਸ ਅੰਦਰਿ ਬੈਠਿਆ——) ਕ੍ਰਮਵਾਰ ਪੱਤਰਾ (148/ੳ), (160/ਅ)
2. 'ਸਿ. ਰ. ਲ. 2, 3 ਤੇ ਸ. ਸ. ਅ. ਵਿਚ ਇਹ ਤਿੰਨ ਅਗਲੀਆ ਤੁਕਾਂ ਨਹੀਂ ਹਨ । ਕ੍ਰਮਵਾਰ ਪੱਤਰਾ (163/ਅ), (191/ਅ), (451/ਅ)
3. ਸਿ. ਰ. ਲ. 2, 9, 10 ਵਿਚ ਪਾਠਾਂਤ੍ਰ—'ਪੀਰ ਹੋਏ ਰਹੇ ਹੈਰਾਨ' ਹੈ, ਜੋ ਅਪ੍ਰਸੰਗਕ ਅਤੇ ਅਸ਼ੁਧ ਹੈ । ਸੋ ਏਥੇ ਉਪਰੋਕਤ ਪਾਠ ਹੀ ਢੁਕਦਾ ਹੈ, ਜੋ ਸਿ. ਰ. ਲ. 2, 3 ਤੇ ਸ. ਸ. ਅ. ਵਿਚੋਂ ਲਿਆ ਹੈ । ਕ੍ਰਮਵ ਰ ਪਤਰਾ (163/ੳ), (191/ਅ), (451/ਅ)
4. ਸਿ. ਰ. ਲ. 9 ਵਿਚ ਏਥੇ ਸ਼ਬਦ 'ਗੁਲਿਗੁਲਾ' ਹੈ । ਪੱਤਰਾ (161/ੳ)
5 ਸਿ. ਰ. ਲ 3 ਵਿਚ ਏਥੇ ਸ਼ਬਦ 'ਆਇ' ਹੈ, ਪ੍ਰੰਤੂ ਉਪਰੋਕਤ ਸ਼ਬਦ ਵਧੇਰੇ ਢੁਕਦਾ ਹੈ । ਪੰਨਾ (191/ਅ)

ਲਈ ਕੜਾਹੀ ਬਾਬੇ ਤੁੜਿ[1] ਕੇ ਪਈ ਵਿਚ ਕਚਕੋਲੁ ।
ਫਿਰ ਦਿਤੀ ਕੜਾਹੁ ਪੀਰ ਨੋ ਬੈਠਾ ਸੀ ਜੋ ਕੋਲਿ ।
ਇਕ ਪਲਕਿ ਦੇ ਅੰਤਰੇ ਫਿਰ ਮਕੇ ਪਹੁਤੇ ਆਇ ।
[2]ਬੇਟਾ ਪੀਰ ਜਲਾਲ ਦਾ ਮੁਖ ਤੇ ਬਚਨੁ ਅਲਾਇ ।
ਇਸ ਆਖਰਿ ਜਮਾਨਿ ਵਿਚ ਨਾਨਕ ਵਡਾ ਫਕੀਰ ।
ਮੀਰਾਂ ਦੇ ਸਿਰਿ ਮੀਰ ਹੈ ਸਿਰਿ ਅੰਦਰਿ ਪੀਰੁ ।
ਆਖੀਓਸ ਮੂਹੋਂ ਕਲਾਮ ਜੋ ਸੋਈ ਦਿਤੀ ਉਸ ਦਿਖਲਾਇ ।
ਤੁਸੀਂ ਜਾਣੋ ਹੋਰ ਕੁਝ ਅਸਾਂ ਬੁਝਿਆ ਖੁਦੁ ਖੁਦਾਇ ।
ਅਕਾਸਾ ਅਕਾਸ ਲਖ ਪਾਤਾਲਾ ਪਾਤਾਲਿ ।
ਡਿਠੇ ਇਕਸੇ ਪਲਕ ਵਿਚ ਹਉ ਭੀ ਜੁਲਿ ਕਰ ਨਾਲਿ ।
ਹੇਠ ਕਈ ਪਤਾਲ ਤੇ ਮਿਲੀ ਕੜਾਹ ਆਇ ।
ਸਾਰੀ ਮਜਲਸ ਅੰਦਰੇ [3]ਡਿਠੋਮੁ ਕੜਾਹੁ ਡਿਖਾਇ ।
[4]ਸਭੇ ਗਏ ਹੈਰਾਨੁ ਹੋਇ ਨਾਨਕ ਵਡਾ ਫਕੀਰ ।
ਹਿਕੋ ਤਾ ਖੁਦ ਖੁਦਾਇ ਹੈ ਕਹ ਨ ਸਕਹਿ ਤਦਬੀਰ ।
ਸਭੇ ਕਦਮੀ ਢਹਿ ਪਏ ਮਨ ਵਿਚ ਬਹੁਤ ਡਰ ਖਾਇ ।
ਅਜੀ ਕਾਇ ਨਿਸਾਨੀ ਰਖੀਐ ਮਕਾ ਭਿਸਤਿ ਕਰਾਇ ।
ਬਾਬੇ ਕਉਸ ਉਤਾਰੀ ਪਾਉ ਤੇ ਰਖੀ ਨਿਸਾਨੀ ਏਹਿ ।
ਜੋ ਕਰਗੁ ਜਿਆਰਤ ਕ ਉਸ ਦੀ ਫੇਰਿ ਨ ਜਨਮੁ ਧਰੇਹਿ ॥ ੧੯੫ ॥
ਬਾਬੇ ਮਕਾ ਤਾਰਿਆ ਕਾਜੀ ਤੇ ਉਲਮਾਇ ।
ਪੀਰ ਫਕੀਰ ਮਸਾਇਕਾ ਸਭ ਚਰਨੀ ਲਈ ਲਗਾਇ ॥ ੧੯੬ ॥

(ਗੋਸਟ ਮਕੇ ਦੀ ਸੰਪੂਰਨ ਹੋਈ ।)

---

1. ਏਥੇ ਸ਼ਬਦ 'ਵੰਡ ਕੇ' ਸੀ, ਸਿ. ਰ. ਲ. 8, 9, 10 ਤੇ ਸ. ਸ. ਅ. ਵਿਚ ਸ਼ਬਦ 'ਤੁੜਿ' ਆਉਂਦਾ ਹੈ । ਕ੍ਰਮਵਾਰ ਪੰਨਾ (148/ਅ), (161/ੳ), (118/ਅ), (452/ੳ) । ਸਿ. ਰ. ਲ. 2 ਵਿਚ 'ਤਰੋੜ' ਅਤੇ ਸਿ. ਰ. ਲ. 3 ਵਿਚ 'ਭ੍ਰਨਿ' ਸਿ. ਰ. ਲ. 7 ਸ਼ਬਦ 'ਹਥ ਤੁੜ' ਅਤੇ ਲਿਖੇ ਵਿਚ ਸ਼ਬਦ 'ਤੁੜ' ਹੈ । ਇਸ ਲਈ ਉਪ੍ਰੋਕਤ ਸ਼ਬਦ ਹੀ ਪ੍ਰਮਾਣੀਕ ਮੰਨ ਕੇ ਰਖਿਆ ਹੈ । ਕ੍ਰਮਵਾਰ ਪੱਤਰਾ (163/ਅ), (191/ਅ), (217/ੳ), (185)
2. ਡਾ. ਵਿ. 1 ਵਿਚ ਇਸ ਤੁਕ ਤੋਂ ਅੱਗੇ ਇਹ ਤੁਕ ਦਿੱਤੀ ਹੈ :
ਜੁਲਿ ਜਲਾਲ ਨਾਮੁ ਥਾ । ਜੁਲਿ ਜਲਾਲੀ ਨਾਮੁ ।
3. ਡਾ. ਵਿ. 1 ਪਾਠਾਂਤ੍ਰ—ਡਿਠਮੁ ਕੜਾਹੁ ਡਿਖਾਲਿ । ਸਿ. ਰ. ਲ. 3 ਵਿਚ ਪਾਠਾਂਤ੍ਰ 'ਡਿਠਸ ਕੜਾਹ ਦਿਖਾਇ ।' ਪੱਤਰਾ (192/ੳ), ਸ. ਸ. ਅ. ਵਿਚ ਪਾਠਾਂਤ੍ਰ—"ਦਿਠੇ ਕੜਾਹ ਦਿਖਾਇ ।" ਪੱਤਰਾ (451/ਅ), ਇਸ ਲਿਖਤ ਵਿਚ ਪਾਠ 'ਦਤੋਸੁ ਕੜਾਹੁ ਵਰਤਾਇ' ਸੀ, ਸੋ ਉਪ੍ਰੋਕਤ ਪਾਠ ਵਧੇਰੇ ਪ੍ਰਮਾਣੀਕ ਮੰਨ ਕੇ ਦਿੱਤਾ ਹੈ ।
4. ਸਿ. ਰ. ਲ. 3 ਵਿਚ ਅਗਲੀਆਂ ਦੋ ਲਾਈਨਾਂ ਨਹੀਂ ਹਨ । ਪੱਤਰਾ (192/ੳ)

ੴ ਸਤਿਗੁਰ ਪ੍ਰਸਾਦਿ ॥

ਆਗੈ ਗੋਸਟ ਮਦੀਨੇ ਕੀ ਚਲੀ। ਮਹਲਾ ੧।

ਤਬ ਬਾਬਾ ਨਾਨਕ ਮਕੇ ਵਿਚਿ ਬਰਸੁ ਇਕ ਰਹਿਆ ਅਤੇ ਸਭਨਾ ਹਾਜ ਆਂ ਬਾਬੇ ਨਾਨਕ ਕੀ ਆਨਿ ਮੰਨੀ। ਤਬ ਮਕੇ ਕੋ[1] ਹਾਜੀ ਨਿਵਾਇ ਕਰ ਬਾਬਾ ਮਦੀਨੇ ਕਉ ਚਲਿਆ ਸੀ। ਜੋ ਓਹੁ ਹਾਜੀ ਬਿਦਰ ਤੇ ਚਲੇ ਥੇ ਮਕੇ ਆਇ ਪਹੁਤੇ ਬਰਸ ਇਕੁ ਪਿਛੋ। ਜਾਂ ਦੇਖਨ ਤਾਂ ਓਹੁ ਜੋ ਹਿੰਦੂ ਫਕੀਰੁ ਅਸਾਂ ਨਾਲ ਮਕੇ ਚਲਿਆ ਸੀ ਸੋ ਅਗੋ ਬੈਠਾ ਹੋਆ ਹੈ। ਤਬ ਉਨਹੁ ਨਏ[2] ਹਾਜੀਏ ਮਕੇ ਕੇ ਹਾਜੀਆਂ ਪਾਸੋ ਪੁਛਿਆ ਜੋ[3] ਇਹੁ ਫਕੀਰੁ ਕਦਕਾ ਈਹਾਂ ਆਇਆ ਹੈ। ਤਬ ਮਕੇ ਕਿਆ ਹਾਜੀਆ ਕਹਿਆ ਜੋ ਜੀ ਇਸਨੋ ਬਰਸ ਇਕ ਹੋਇਆ ਹੈ ਏਹ ਈਹਾਂ ਆਇਆਂ। [4]ਤਬ ਨਏ ਹਾਜੀ ਹੈਰਾਨ ਹੋਇ ਗਏ। ਲਗੇ ਕਹਿਣੇ ਜੋ ਯਾਰੋ ਇਹੁ ਫਕੀਰੁ ਅਤੇ ਅਸੀਂ ਇਕਠੇ ਚਲੇ ਥੇ ਅਜਬ ਕਰਾਮਾਤ ਹੋਈ ਹੈ ਜੋ ਏਹ ਫਕੀਰੁ[5] ਏਕ ਹੀ ਦਿਨੁ ਮਕੇ ਆਇ ਪਹੁਤਾ ਹੈ। ਤਬ ਅਗਲਿਆ ਹਾਜੀਆ ਆਖਿਆ ਜੋ ਜੀ ਏਹੁ ਫਕੀਰ ਨਹੀਂ ਏਹੁ ਕੋਈ ਖੁਦਾਇ ਦੀ ਸੂਰਤ[6] ਹੈ। ਜਿਥੋਂ[7] ਤੀਕਰੁ ਮਕੇ ਵਿਚ ਹਾਜੀ ਹੈਸਾਂ ਸਭਿਨਾ ਨੋ ਇਸ ਫਕੀਰੁ ਜੇਰੁ ਕੀਤਾ ਹੈ। ਅਤੇ ਸਾਥ ਹੀ ਮਕਾ ਫੇਰਿਆ ਹੈਸੁ[8]। ਤਾਂ ਉਹਨਾ ਮੱਕੇ ਕਿਆ ਹਾਜੀਆ ਅਗਲੀ ਹਕੀਕਤ ਸਭ ਸੁਣਾਈਆ ਨੇ ਹਾਜੀਆ ਨੂ। ਹੁਣ ਮਦੀਨੇ ਕੀ ਹਜ ਨੋ ਚਲਿਆ ਹਈ। ਅਤੇ ਜਿਥੇ ਤੀਕਰੁ ਮਕੇ ਦੇ ਉਲਮਾਇ ਹਾਜੀ ਕਾਜੀ ਪੀਰ ਗਉਸ ਕੁਤਬੁ ਸਲਾਰ ਸਭਣਾ ਮੇਰ ਮਸਲਿਤ ਕੀਤੀ ਜੋ ਚਲਹੁ ਅਸੀ ਭੀ ਮਦੀਨੇ ਕੀ ਹਜਿ ਕਰਹਾਂ। ਅਗੋ ਮਦੀਨੇ ਵਿਚ ਚਾਰ ਇਮਾਮ ਹੈਨਿ। ਚਾਰ ਮੁਸਲੇ ਹੈਨਿ। ਸਭ ਉਨਹੁ ਅਗੋ ਇਹੁ ਫਕੀਰੁ ਹਾਰੇ। ਜੋ ਅਸਾਡੇ ਦੀਨ ਵਿਚਿ ਆਵੈ। ਅਜੇਹਾ ਬਲੁ ਜੋਰੋ ਮਕੇ ਵਿਚ ਕਿਸੇ ਦਾ ਨ ਡਿਠਾ। ਜੋ ਕੋਈ ਨਾਨਕ ਫਕੀਰ ਕਉ ਜੀਤ ਕਰ ਆਪਣੇ ਦੀਨ[9] ਅੰਦਰ ਲੈ ਆਵੈ। ਦੇਖਾਂ ਹੁਣ

---

1. ਇਹ ਪਾਠ ਗੁ. ਨਾ. ਪ੍ਰ. 16 ਵਿਚੋਂ ਲੈ ਕੇ ਪਾਇਆ ਹੈ। ਪੱਤਰਾ (104/ੳ)
2. ਗੁ. ਨਾ. ਪ੍ਰ. 16 ਅਤੇ 17 ਵਿਚ 'ਨਏ' ਸ਼ਬਦ ਨਹੀਂ ਹੈ। ਪੱਤਰਾ (104/ੳ)
3. ਗੁ. ਨਾ. ਪ੍ਰ. 16 ਵਿਚ 'ਬ ਦਰਵੇਸਹੁ ਜੀ' ਪਾਠਾਂਤਰ ਹੈ। (ਉਹੀ) (166/ੳ)
4. ਗੁ. ਨਾ. ਪ੍ਰ. 16 ਵਿਚ ਪਾਠਾਂਤਰ 'ਤਬ ਉਹ ਪਿਛਲੇ ਹਾਜੀ ਹੈਰਾਨ ਹੋਇ ਗਏ' ਹੈ। (ਉਹੀ)
5. ਇਹ ਪਾਠ ਗੁ. ਨ. ਪ੍ਰ. 16 ਵਿਚੋਂ ਲੈ ਕੇ ਪਾਇਆ ਹੈ। (ਉਹੀ)
6. ਗੁ. ਨਾ. ਪ੍ਰ. 16 ਵਿਚ ਪਾਠਾਂਤਰ 'ਮੂਰਤ' ਹੈ ਪੱਤਰਾ (104/ਅ)
7. ਗੁ. ਨਾ. ਪ੍ਰ. 16, 17 ਵਿਚ ਪਾਠਾਂਤਰ 'ਆਸਨਿ' ਹੈ ਕ੍ਰਮਵਾਰ ਪੱਤਰਾ (104/ੳ), (166/ਅ)
8. ਇਹ ਪਾਠ ਗੁ. ਨ. ਪ੍ਰ. 16 ਵਿਚੋਂ ਲਿਆ ਹੈ।
9. ਗੁ. ਨਾ. ਪ੍ਰ. 16 ਤੇ ਲਿਥੋ ਵਿਚ ਪਾਠਾਂਤਰ 'ਮਜ਼ਹਬ' ਹੈ ਕ੍ਰਮਵਾਰ ਪੱਤਰਾ (104/ਅ), ਪੰਨਾ 188

ਮਦੀਨੇ ਵਿਚ ਕੀ ਬੁਮਾਹਿਸਾ ਹਦਿ ਨਿਬੜੇ। ਤਾਂ ਬਾਬਾ ਨਾਨਕ ਅਤੇ ਮੱਕੇ ਦੇ ਹਾਜੀ ਲੱਕ ਮਦੀਨੇ ਕੀ ਹਜ ਕਉ ਚਲੇ। ਸਹਰੋਂ ਇਕਠੇ ਹੋਇ ਨਿਕਲੇ। ਜਦ ਬਾਹਰਿ ਆਏ। ਤਾਂ ਬਾਬਾ ਅੰਤਰਿ ਧਿਆਨ ਹੋਇ ਗਇਆ। ਛਪਨੁ ਹੋਇ ਗਇਆ। ਤਾਂ ਹਾਜੀਆ ਆਖਿਆ ਯਾਰੋਂ ਡਿਠੇਹੇ ਤਮਾਸਾ ਤੁਸਾ ਫਕੀਰ ਦਾ ਗਾਇਬੁ ਹੋਇ ਗਇਆ [1]ਹੈ ਜੇ। ਬਾਬਾ ਪਉਣ ਕਾ ਰੂਪ ਧਾਰ ਕੇ ਏਕ ਪਲਕ ਮੈ ਮਦੀਨੇ ਆਇ ਪਹੁਤਾ। ਸਮੇਤ ਮਰਦਾਨੇ ਰਬਾਬੀ। [2]ਜਿਤਨਾ ਪੰਜਾਬੋਂ ਮਕਾ ਹੈ ਇਤਨਾ ਹੀ ਪਰੇ ਮਦੀਨਾ ਹੈ। ਤਾਂ ਬਾਬਾ ਮਦੀਨੇ ਜਾਇ ਪਹੁਤਾ। ਮਦੀਨੇ ਵਿਖੈ ਰੂਮ ਕਾ ਸਹਰੁ ਹੈ। ਰੂਮ ਕਾ ਪਾਤਸਾਹ ਸੁਲਤਾਨੁ ਹਮੀਦ ਕਾਰੂਨ ਹੈ।[3] ਬਡਾ ਕਾਰੂਨ ਜੋ ਅਗੇ ਮਿਹਤਰ ਮੂਸੇ ਪੈਕੰਬਰ ਕੇ ਜਮਾਨੇ ਹੋਆ ਸੀ। ਕਾਰੂਨੁ ਹਾਰੂਨ ਦੋਨੋਂ ਭਾਈ ਹੈਸਨਿ।[4] ਤਬ ਸੁਲਤਾਨ ਹਮੀਦ ਕਾਰੂਨ ਭੀ ਬਡਾ ਜਾਲਮੁ ਪਾਤਸਾਹ ਹੈ। ਜਹਾ ਤੀਕਰੁ ਰੂਮ ਕੀ ਪਾਤਸਾਹੀ ਹੈ ਸੀ ਸਭ ਲੂਟ ਲਈ ਸੀ। ਤਾਂ ਬਾਬੇ ਆਖਿਆ ਮਰਦਾਨਿਆ ਚਲਹੁ ਪਹਲੇ ਪਾਤਸਾਹ ਕੋ ਮਿਲੀਐ ਮਤ ਇਸ ਕਾ ਭਲਾ ਹੋਵੇ। ਨਹੀਂ ਤਾਂ ਅਗਲੇ ਕਾਰੂੰ ਵਾਂਗ ਏ ਭੀ ਹਿਲਾਇਕ ਹੋਇ ਜਾਂਦਾ ਹੋਵੇ। ਤਾਂ ਬਾਬਾ ਅਤੇ ਮਰਦਾਨਾ ਦੋਵੇ ਜਣੇ ਚਲੇ ਗਏ ਸੁਲਤਾਨ ਹਮੀਦ ਕਾਰੂ ਨੇ ਦਰਬਾਰ। ਅਗੇ ਸੁਲਤਾਨ ਹਮੀਦ[5] ਕਾਰੂ ਚਾਲੀ ਹਰੀਜ ਖਜਾਨਾ ਸਾਰੀ ਰੂਮੁ ਲੁਟ ਕਰਿ ਜਮਾ ਕੀਤੇ ਹੈਸਨ। ਤਬ ਬਾਬਾ ਅਤੇ ਮਰਦਾਨਾ ਲਗੇ ਪਾਤਸਾਹ ਕਾ ਦਰਬਾਰ ਪੁਛਣਿ। ਸੋ ਸੁਲਤਾਨ ਕਾਰੂ ਹਮੀਦ ਪਾਤਸਾਹ ਕਾ ਦਰਬਾਰ ਕਉਣ ਸਾ ਹੈ। ਤਾ ਦਰਵਾਨਾ ਕਹਿਆ ਜੋ ਜੀ ਸੁਲਤਾਨ ਕਾਰੂ ਹਮੀਦ ਕਾ ਦਰਬਾਰ ਏਹੋ। ਜਿਸ ਦੇ ਪੰਤਾਲੀ ਹਰੀਜ[6] ਖਜਾਨਾ ਜਮਾ ਹੈ। ਤਾਂ ਬਾਬੇ ਪੁਛਾਣਾ ਕੀਤਾ ਲਿਆਉ ਕੈਸਾ ਕਰਤਾ ਹੈ। ਅਰ ਖਰਾਇਤ ਕੈਸੀ ਕੁ ਕਰਦਾ ਹੈ। ਹਮ ਕਉ ਏਹੁ ਬਾਤ ਬਤਾਵਉ। ਤਾਂ ਉਸ ਦਰਵਾਨੁ ਕਹਿਆ ਜੋ ਜੀ ਏਹੁ ਮਹਾਂ ਜਾਲਮੁ ਪਾਤਸਾਹ ਹੈ। ਅਰ ਸਾਥ ਹੀ ਨਾਹਸੁ ਹੈ, ਸੂਮ ਹੈ। ਖਰਾਇਤ ਕਾਛੂ ਕਰਦਾ ਨਾਹੀ ਅਗਲੇ ਕਾਰੂ ਨਾਲੋਂ ਭੀ ਜਾਲਮ ਹੈ। ਅਰੁ ਅਦਲ ਤਪਾਵਸ ਭੀ ਕਛੁ ਕਰਦਾ ਨਾਹੀ[7]। ਤਾਂ ਬਾਬੇ ਕਹਿਆ ਅਰੇ

---

1. ਗੁ ਨਾ. ਪ੍ਰ. 16 ਵਿਚ ਪਾਠਾਂਤਰ 'ਹੈ ਨੇਹ' ਹੈ, 17 ਵਿਚ ਪਾਠ ਮੂਲ ਵਾਂਗ ਕ੍ਰਮਵਾਰ ਪੱਤਰਾ (105/ੳ), (167/ੳ)
2. ਇਕੋ ਵਿਚ ਇਹ ਲਾਈਨ ਨਹੀਂ ਹੈ, ਪੰਨਾ 189
3. ਗੁਰੂ ਨਾਨਕ ਦੇਵ ਦੇ ਸਫਰ ਸਮੇਂ ਤਖਤ ਤੇ ਸੁਲਤਾਨ ਸਲੀਮ ਅਵਲ ਸੀ ਮਹਾਨ ਕੋਸ਼ (ਪੰ. 241) ਕਾਰੂ ਹਮੀਦ ਗੁਰੂ ਨਾਨਕ ਤੋਂ ਦੇਰ ਸਮਾ ਪਹਿਲੇ ਹੋ ਚੁਕਾ ਹੈ।
4. ਪਾਠਾਂਤਰ 'ਅਸਨਿ' ਗੁ ਨਾ. ਪ੍ਰ. 16, 17 ਕ੍ਰਮਵਾਰ ਪੱਤਰਾ (105/ੳ), (167/ੳ) ਕਾਰੂਨ ਤੇ ਹਾਰੂਨ ਬਾਰੇ ਇਤਿਹਾਸਕ ਤੱਥਾਂ ਦੀ ਪ੍ਰਮਾਣੀਕਤਾ ਦਾ ਸ਼ੰਕਾ ਹੈ।
5. ਗੁ. ਨਾ. ਪ੍ਰ. 17 ਤੇ ਲਿਖੋ ਵਿਚ ਪਾਠਾਂਤਰ ਇਸ ਪ੍ਰਕਾਰ ਹੈ : 'ਆਗੇ ਕਾਰੂ ਚਾਲੀ ਗੰਜ ਖਜਾਨਾ ਜਮਾ ਕੀਤਾ ਥਾ ਅਰਿ ਇਸ ਸੁਲਤਾਨਿ ਹਮੀਦ ਕਾਰੂ ਪੰਤਾਲੀ ਗੰਜ ਖਜਾਨੇ ਸਾਰੇ ਰੂਮ ਵਿਚ ਜਮਾ ਕੀਤੇ ਅਸਨ ਲੁਟਕਰ' ਪਰ ਗੁ. ਨਾ. ਪ੍ਰ. 16 ਵਿਚ ਪਾਠ ਮੂਲ ਵਾਲਾ ਹੀ ਹੈ। ਕ੍ਰਮਵਾਰ ਪੱਤਰਾ (167/168), ਪੰਨਾ 189 ਪੱਤਰਾ (105/ਅ)
6. ਬਾਕੀ ਸਾਰਿਆਂ ਖਰੜਿਆ ਵਿਚ 'ਹਰੀਜ' ਦੀ ਥਾਂ 'ਗੰਜ' ਸ਼ਬਦ ਵਰਤਿਆ ਹੈ।
7. ਗੁ. ਨਾ. ਪ੍ਰ. 17 ਵਿਚ ਇਹ ਲਾਈਨਾਂ ਨਹੀਂ ਹਨ।

ਦਰਵਾਨ ਇਸ ਨੇ ਏਤਾ ਖਜਾਨਾ ਕਿਉ ਕਰ ਜਮਾ ਕੀਤਾ ਹੈ। ਤਬ ਦਰਵਾਨ ਕਹਿਆ ਜੀ ਇਹੁ ਐਸਾ ਜਾਲਮੁ ਹੈ ਜਹਾਂ ਰੁਪਈਯਾ ਮੁਹਰਿ, ਸੁਣਤਾ ਹੈ ਤਹਾਂ ਛਡਿਅਤਾ ਨਾਹੀ ਭਾਵੇਂ ਕਹਾ ਹੋਵੈ। ਤਬ ਸੁਲਤਾਨ ਹਮੀਦ ਕਾਰੂ ਕਹਿਆ ਕਹੂੰ ਰੁਪਈਆ ਕੀ ਜਾਤ ਰਹੀ ਹੈ। ਤਬ ਵਜੀਰ ਕਹਿਆ ਜੀ [1]ਕਹੂੰ ਨਹਿ ਰਹਿਆ। ਤਬ ਏਕ ਸਹੇਲੀ ਪਾਤਸਾਹ ਕੀ ਖੂਬਸੂਰਤ ਥੀ ਉਸ ਕਉ ਪਾਤਸਾਹ ਕਹਿਬਖਾਨੇ ਬੈਠਾਇਆ। ਜੋ ਕੋਈ ਏਕ ਰੁਪਈਯਾ ਦੇ ਦੇਵੈ ਸੋ ਲੇਵੈ। ਤਬ ਏਕ ਸੌਦਾਗਰੁ ਕੇ ਬੇਟੇ[2] ਨੇ ਮਾਉ ਕਉ ਕਹਿਆ ਜੋ ਏਕ ਰੁਪਈਯਾ ਦੇਵੈ ਤਾਂ [3]ਪਾਤਸਾਹ ਸਹੇਲੀ ਬੇਚਤਾ ਹੈ। ਤਾ ਉਸ ਕਹਿਆ ਬਚਾ ਰੁਪਯਾ ਕਹਾਂ ਸੁਲਤਾਨ ਹਮੀਦ ਕਾਰੂ ਕੀ ਪਾਤਸਾਹੀ ਮਾਹਿ। ਪਰ ਏਕ ਰੁਪਯਾ ਤੇਰੇ ਬਾਪ ਕੇ ਮੁਹ ਵਿਚਿ ਹੈ ਗੋਰਿ ਵਿਚਿ। ਤਬ ਉਨ ਸਉਦਾਗਰੁ ਬਚੇ ਰੁਪਯਾ ਲੇ ਕਰ ਕਹਿਬਖਾਨੇ ਗਇਆ। ਸਹੇਲੀ ਮੁਲ ਲਈ ਰੁਪਯੇ ਪਰ। ਐਸਾ ਪਾਤਸਾਹੁ ਹੈ। ਰੁਪਯਾ ਕਹੂੰ ਨਾਹੀ ਛਾਡਤਾ।[4] ਅਰ ਅਦਲ ਤਪਾਵਿਸ ਭੀ ਕੁਛ ਕਰਦਾ ਨਾਹੀ। ਤਾਂ ਫੇਰਿ ਬਾਬਾ ਬੋਲਿਆ। ਜੋ ਇਹੁ ਵਡਾ ਗੁਨਾਹਿਗਾਰ ਹੈ। ਦਰਿਗਹਿ ਖੁਦਾਇ ਦੀ ਵਡੀ ਸਜਾਇ ਪਾਵੇਗਾ। ਲਾਨਤ ਹੈ ਇਸਦੀ ਕਮਾਈ ਕਉ। ਅਰੁ ਹੈਫ ਹੈ ਏਸ ਦੇ ਜੀਵਨੇ ਕਉ। ਏ ਪਰਵਦਗਾਰ ਏਹਿ ਵਡਾ ਬਜੋਗਾਰੁ ਹੈ। ਅਗਲੇ ਕਾਰੂ ਕਉ ਜਿਮੀਨ ਝਲਿਆ ਸੀ। ਅਰੁ ਇਸ ਨੂ [5]ਕਾਈ ਜਾਇ ਰਖ ਨ ਸਕੇਗੀ। ਤਾਂ ਬਾਬੇ ਦਰਵਾਨ ਕਉ ਕਹਿਆ ਜੋ ਤੁਮ ਇਤਨਾ ਜਵਾਬੁ ਸੁਲਤਾਨ ਹਮੀਦ ਕਾਰੂ ਕਉ ਜਾਇ ਕਹੁ ਜੋ ਦੋਇ ਫਕੀਰ ਤੇਰੀ ਡੇਵਡੀ ਅਗੇ ਖੜੇ ਹੈਨ। ਅਰੁ ਕਹਤੇ ਹੈਨਿ ਜੋ ਤੂੰ ਇਕ ਵਾਰੀ ਅਸਾਂ ਨਾਲ ਮੁਲਾਕਾਤ ਕਰਾ ਤਾਂ ਉਨਹੁ ਦਰਵਾਨੈ ਜਾਇ ਅਰਜ ਕੀਤੀ। ਤਾਂ ਪਾਤਸਾਹਿ ਬਾਹਰ ਆਇ ਖੜਾ ਹੋਆ। ਅਗੈ ਬਾਬਾ ਠੀਕਰੀਆ ਚੁਨਦਾ ਸੀ। ਤਾਂ ਸੁਲਤਾਨ ਹਮੀਦ ਕਾਰੂ ਕਹਿਆ ਜੋ ਜੀ ਏਹੁ ਠੀਕਰੀਆ ਕਿਆ ਕਰਹੁਗੇ। ਤਾਂ ਫੇਰ ਬਾਬਾ ਬੋਲਿਆ ਜੋ ਜੀ ਏਹੁ ਠੀਕਰੀਆ ਦਰਗਾਹ ਖੁਦਾਇ ਦੀ ਲੈ ਜਾਹਿਗੇ। ਤਾ ਪਾਤਿਸਾਹ [6]ਬੋਲਿਆ ਜੋ ਜੀ ਠੀਕਰੀਆ ਪਹੁਚਿਦੀਆ ਨਾ ਹੀ। ਸੋ [7]ਇਥੇ ਹੀ ਰਹਨਗੀਆਂ। ਤਾਂ ਫੇਰ ਬਾਬਾ ਬੋਲਿਆ। ਹੇ ਸੁਲਤਾਨ ਹਮੀਦ

---

1. ਗੁ. ਨਾ. ਖੂ. 17 ਵਿਚ ਪਾਠਾਂਤਰ 'ਕਾਹੂ ਰਹੀ ਨਾਹੀ' ਹੈ। ਪੱਤਰਾ (168/ੳ)
2. ਗੁ. ਨਾ. ਖੂ. 16 ਵਿਚ ਇਹ ਸ਼ਬਦ ਨਹੀਂ ਹਨ (ਪੱਤਰਾ/ੳ)
3. ਗੁ. ਨਾ. ਖੂ. 17 ਵਿਚ ਪਾਠਾਂਤ੍ਰ 'ਪਾਤਸ਼ਾਹ ਕੀ ਸਹੇਲੀ ਲਈਐ' ਪੱਤਰਾ (168/ਅ) ਗੁ. ਨਾ. ਖੂ. 16 ਵਿਚ 'ਪਾਠਾਂਤਰ 'ਪਾਤਸ਼ਾਹ ਕੀ ਸਹੇਲੀ ਬੇਚਤਾ ਹੈ ਲਈਐ', ਪੱਤਰਾ (106/ੳ)
4. ਗੁ. ਨਾ. ਖੂ. 17 ਵਿਚ ਇਹ ਲਾਈਨ ਲਿਖਾਰੀ ਪਾਸੋਂ ਰਹਿ ਗਈ ਲਗਦੀ ਹੈ ਪੱਤਰਾ (.08/ਅ)
5. ਗੁ. ਨਾ. ਖੂ. 16 ਤੇ 17 ਵਿਚ ਪਾਠਾਂਤ੍ਰ ਇਸ ਪ੍ਰਕਾਰ ਹੈ 'ਕੋਈ ਜਾਹਿ ਝਲਿ ਨ ਸਕੇਗੀ', 'ਜਾਇ ਰਖ ਨ ਸਕੇਗੀ ਨਾਹਿ'। ਕ੍ਰਮਵਾਰ ਪੱਤਰਾ (106/ਅ), (169/ੳ)
6. ਗੁ. ਨਾ. ਖੂ. 16, 17 ਵਿਚ ਪਾਠਾਂਤਰ 'ਆਖਿਆ' ਕਹਿਆ ਹੈ। ਕ੍ਰਮਵਾਰ ਪਤਰਾ (106/ਅ) (169/ੳ)
7. ਗੁ. ਨਾ. ਖੂ. 17 ਤੇ ਲਿਖੇ ਵਿਚ ਪਾਠਾਂਤਰ 'ਮੁਇਆ ਇਥੇ ਹੀ ਰਹਿਨਗੀਆਂ' ਗੁ. ਨਾ. ਖੂ. 16 ਵਿਚ ਮੂਲ ਵਾਂਗ 'ਮੁਇਆ' ਸ਼ਬਦ ਨਹੀਂ ਪਰ ਅਗੋਂ" ਇਥੇ ਹੀ ਰਹਿਦੀਆ ਹੈਨਿ। ਕ੍ਰਮਵਾਰ ਪੱਤਰਾ (169/ੳ), (ਪੰਨਾ 190), ਪੱਤਰਾ (106/ਅ)

ਕਾਰੂ ਤੇ ਜੋ ਪੈਂਤਾਲੀ ਹਰੀਜ[1] ਖਜਾਨਾ ਜਮਾ ਕੀਤਾ ਹੈ। ਜੁਲਮੁ ਕਰਕੈ ਸੋ ਤੇਰੇ ਨਾਲ ਕਿਉਕਰ ਖਹੁਚੇਗਾ। ਤੁਮਾਰਾ ਬਡਾ ਕਾਰੂ ਚਾਲੀ ਹਰੀਜ ਖਜਾਨਾ ਲੇ ਗਇਆ ਹੈ ਸਾਥ ਜੋ ਤੁਧ ਖਜਾਨਾ ਸੰਜਿਆ ਹੈ। ਤਾਂ ਫੇਰ ਸੁਲਤਾਨ ਹਮੀਦ ਕਾਰੂ ਕਹਿਆ ਜੋ ਜੀ ਕਿਵੇਂ ਏਹੁ ਖਜਾਨਾ ਸਾਥ ਪਹੁਚੇਗਾ ਭੀ। ਤਾਂ ਬਾਬਾ ਬੋਲਿਆ ਹੇ ਪਾਤਸਾਹ ਹਮੀਦ ਕਾਰੂ ਏਹੁ ਖਜਾਨਾ ਤੇਰੇ ਨਾਲ ਤਦ ਪਹੁਚੇ ਜੇ ਤੂੰ ਖੁਦਾਇ ਦੇ ਨਾਇ ਖੈਰਾਇਤ ਕਰਹ ਤਾ ਤੇਰੇ ਨਾਲ ਖਜਾਨਾ ਚਲੇ [2]ਪਹੁਚੇ। ਨਾਹੀ ਤਾਂ ਈਹਾਂ ਹੀ ਰਹੇਗਾ। ਏਸ ਖਜਾਨੇ ਕੇ ਵਾਰਸ ਅਵਰ ਹੋਵੇਗੇ। ਪਹਲੇ ਤੇਰਾ ਖਜਾਨਾ ਮਾਲ ਜਮੀਨ ਜਿਨਸ ਜਬਤ ਕਰਹਗੇ ਤਾ ਪਾਛੇ ਤੇਰੀ ਗੋਰ ਮਜਲੂ ਕਾ ਆਹਰੁ ਕਰਹਿਗੇ। ਵੇਖੁ ਤੁਮਾਰਾ ਵਡਾ ਕਾਰੂ ਥਾ। ਜਿਸ ਨੇ ਚਾਲੀ ਹਰੀਜ ਖਜਾਨਾ ਜਮ੍ਹਾ ਕੀਆ ਥਾ। ਓਹੁ ਐਸੇ ਰੀਜ[3] ਉਨ ਕਾ ਇਕ ਸਿਰਾ ਜਿਮੀਨ ਥਾ ਅਰ ਇਕ ਸਿਰਾ ਅਸਮਾਨ ਥਾ। ਤਾ ਮਿਹਤਰ ਮੂਸੇ ਪੈਕੰਬਰ ਕੀ ਤਾਇਤ ਕਬੂਲੁ ਨ ਕੀਤੀ ਓਸੁ। ਅਤੇ ਸਾਥ ਹੀ ਖੁਦਾਇ ਦਾ ਹੁਕਮੁ ਕਬੂਲੁ ਨ ਕੀਤੋ ਸੁ। ਤ੍ਰੈ ਫੁਰਮਾਨੁ ਖੁਦਾਇ ਨੇ ਕਾਰੂ ਹਿਲਾਕ ਕਉ ਹੋਏ। ਜੋ ਏ ਕਾਰੂ ਤੂੰ ਇਨਾ ਚਾਲੀ ਹਰੀਜ ਖਜਾਨਿਆ ਵਿਚੋਂ ਇਕ ਰੀਜ ਮੇਰੇ ਰਾਹ ਉਪਰ ਖੈਰਾਇਤ ਕਰੁ। ਤਿਸ[4] ਖੁਦਾਇ ਦੇ ਹੁਕਮੁ ਕਰ ਤ੍ਰੈਇ ਇਲਾਮੁ। ਹਜਰਤ ਮੂਸੇ ਕਾਰੂ ਉਪਰ ਕੀਤੇ। ਜੋ ਏ ਕਾਰੂ ਕਛੂ[5] ਥੋੜੀ ਬਹੁਤੀ ਖਰਾਇਤ ਖੁਦਾਇ ਦੇ ਰਾਹ ਕਰੁ। ਤਾ ਕਾਰੂ ਐਸਾ ਮਗਰੂਰ ਥਾ ਦਉਲਤ ਅਤੇ ਲਸਕਰਾ ਉਤੇ। ਖੁਦਾਇ ਦੇ ਤ੍ਰਾਏ ਹੁਕਮ ਫੇਰਿਉਸੁ। ਜੋ ਚਉਥਾ ਹੁਕਮੁ ਹੋਆ ਤਾ ਭੀ ਫੇਰਿਓਸੁ। ਤਾ ਜਿਮੀਨ ਕਉ ਹੁਕਮੁ ਹੋਆ ਜੋ ਕਾਰੂ ਫੇਰੂਨ ਕੇ ਪੈਰ ਪਕੜ। ਅਰੁ ਗਰਕ ਕਰ [6]ਸਮੇਤ ਖਜਾਨੈ ਤਾ ਕਾਰੂ ਹਿਲਾਕ ਹੋਆ। ਤਾ ਦਉਰ ਕਿਆਮਤ ਤਕ ਜਿਮੀਨ[7] ਵਿਚ ਚਲਿਆ ਜਾਵੇਗਾ। ਹੇ ਕਾਰੂ ਹਮੀਦ ਜਿਮੀਨ ਭੀ ਉਸ ਨੋ ਤਦ ਗਰਕੁ ਕੀਤਾ ਸਾ ਜੋ ਓਹੁ ਸੂਮ ਥਾ ਜਾਲਮੁ ਨ ਥਾ। ਅਰ ਦੂਸਰਾ ਭਾਈ ਕਾਰੂ ਨਿਕਾ ਹਰੂਨ ਥਾ। ਉਸਨੇ ਖੁਦਾਇ ਦੀ ਤਾਇਤ ਮੰਨੀ ਮੂਸੇ ਪੈਕੰਬਰ ਕੀ ਉਮਤ ਹੋਆ। ਮੂਸੇ ਪੈਕੰਬਰ ਪਿਛੇ ਉਸ ਪਉ ਪੈਕੰਬਰੀ ਮਿਲੀ ਯਕੀਨੁ ਕਰਕੇ। ਤੂੰ ਉਮਤ ਮਹੰਮਦ ਮੁਸਤਫਾਇ ਕੀ ਹੋਇ ਕਰ

---

1. ਬਾਕੀ ਸਭ ਖਰੜਿਆਂ ਵਿਚ 'ਹਰੀਜ' ਦੀ ਥਾਂ ਸਭ ਜਗ੍ਹਾ 'ਗੰਜ' ਸ਼ਬਦ ਹੈ।
2. ਗੁ. ਨਾ. ਖੁ. 16 ਵਿਚ 'ਚਲੈ' ਸ਼ਬਦ ਹੈ ਪੱਤਰਾ (106/ਅ)
3. ਗੁ. ਨਾ. ਖੁ. 16 ਵਿਚ ਪਾਠਾਂਤਰ 'ਗੰਜ ਥੇ ਜਿਨਾ ਕਾ' ਪੱਤਰਾ (107/ੳ)
4. ਗੁ. ਨ. ਖੁ 17 ਤ ਲਿਖੇ ਵਿਚ ਵਾਧੂ ਪਾਠ ਇਸ ਪ੍ਰਕਾਰ ਹੈ। ਜਿਸ ਨੇ ਤੈਨੂੰ ਪੈਦਾ ਕੀਤਾ ਹਈ ਅਰ ਤੈਨੂੰ ਬਾਦਸ਼ਾਹ ਬਣਾਇਆ ਹੋਈ ਤਾਂ ਮੇਰੇ ਨਾਲ ਖਜਾਨਾ ਪਹੁੰਚੇਗਾ ਨਾਹੀ ਤਾਂ ਈਹਾ ਕਾ ਈਹਾ ਹੀ ਰਹੇਗਾ। ਇਸ ਖਜਾਨੇ ਦੇ ਵਾਰਸ ਹੀ ਅਵਰ ਹੀ ਹੋਵੇਂਗੇ। ਤਾ ਕਾਰੂ ਐਸਾ ਮਗਰੂਰਾ ਥਾ...' ਕ੍ਰਮਵਾਰ ਪੱਤਰਾ (170/ੳ) ਪੰਨਾ 190
5. ਗੁ. ਨਾ. ਖੁ. ਵਿਚ ਪਾਠਾਂਤਰ 'ਥੋੜੀ ਅਗਲੀ ਖਰਾਇਤ ਖੁਦਾਇ ਦੇ ਰਾਹਿ ਉਪਰਿ ਕਰਿ।' ਪੱਤਰਾ (170/ੳ)
6. ਗੁ. ਨਾ. ਖੁ. 16 ਵਿਚਲਾ ਪਾਠਾਂਤਰ 'ਸਮੇਤ ਖਜਾਨੇ ਕਾਰੂ ਹਿਲਾਕ ਗਰਕਿ ਹੋਆ। (ਉਹੀ)
7. ਗੁ. ਨਾ. ਖੁ. 16 ਵਿਚ ਸ਼ਬਦ 'ਭਿਸਤਿ' ਹੈ ਜੋ ਅਸ਼ੁਧ ਹੈ। (ਉਹੀ)

ਐਸਾ ਜੁਲਮੁ ਰਯਤ ਉਪਰ ਕੀਤਾ ਹੈ। ਜੋ ਜਹਾ ਤਕ ਪਈਸੇ ਕੀ ਜਾਤ ਹੈ ਸਭ ਲੁਟ ਲੀਤੀ ਹਈ। ਏ ਜੁਲਮ ਕੇ ਖਜਾਨੇ ਤੇਰੇ ਸਾਥ ਕਿਉ ਕਰ ਚਲਹਿਗੇ। ਹੁਣ ਤੂੰ ਇਸ ਜੁਲਮ थी ਬਾਜ ਆਉ ਤਬਹ ਕਰ। ਤਾਂ ਕਾਰੂ ਹਮੀਦ ਕਹਿਆ ਜੁ ਜੀ ਏਹੁ ਮਨ ਮੇਰਾ ਦੁਨੀਆ ਦੀ ਹਿਰਸ ਵਿਚਿ ਗਰਿਕ ਹੈ ਜੋ ਪਿਛੇ ਹੋਈ ਸੋ ਗੁਜਰੀ। ਹੁਣ ਤੋਬਾ ਹੈ ਇਸ ਜੁਲਮ ਥੀ। ਪਰ ਜੀ ਕੋਈ ਐਸੀ ਨਸੀਹਤ ਸੁਣਾਈਐ ਜਿਸ ਸੁਣ ਕਰ ਏਹੁ ਮਨ ਮੋਮ ਹੋਵੇ। ਅਤੇ ਖੁਦਾਇ ਦੇ ਰਾਹ ਉਤੇ ਸਾਦਕ ਹੋਵੇ ਅਰ ਖੁਦਾਇ ਵਲ ਆਵੇ। ਤਾਂ ਬਾਬੇ ਨਾਨਕ ਸੁਲਤਾਨੀ[1] ਕਾਰੂ ਕੇ ਪੁਬਾਇ ਨਸੀਹਤ ਨਾਮਾ ਕੀਤਾ :

ਨਸੀਹਤ ਨਾਮਾ ਮਹਲਾ ॥ ੧ ॥

ਜੋ ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ।
ਜੋ ਦੀਸੈ ਜਿਮੀਪੁਰ ਸੋ ਹੋਸੀ ਫਨਾਹਿ।
ਦਾਇਮ ਨ ਦੌਲਤ ਕਸੇ ਬੇਸੁਮਾਰ।
ਨ ਰਹੇਗੇ ਕਰੋੜੀ ਨ ਰਹੇਗੇ ਹਜਾਰਿ।
ਦਮੜਾ ਤਿਸੀ ਕਾ ਜੋ ਖਰਚੇ ਅਰ ਖਵਾਇ।
ਦੇਵੈ ਦਿਲਾਵੈ ਬਰਾਏ[2] ਖੁਦਾਇ।
ਹੋਤਾ ਨ ਰਾਖੇ ਇਕੇਲਾ ਨ ਖਾਇ।
ਤਹਕੀਕੀ ਦਿਲਦਾਨੀ ਵਹੀ ਭਿਸਤ ਜਾਇ।
ਨ ਕੀਜੈ ਤਵਜਾ ਨ ਕੀਚੈ ਗੁਮਾਨ।
ਨ ਰਹੇਗੀ ਦੁਨੀਆ ਨ ਰਹੇਗਾ ਦੀਵਾਨੁ।
ਹਾਥੀ ਵਾ ਘੋੜੇ ਲਸਕਰ ਹਜਾਰ।
ਹੋਵਹਿਗੇ ਗਰਕਿ ਪਲਕ ਮਹਿ ਨ ਲਗੈ ਗੀ ਵਾਰ।[3]
ਦੁਨੀਆ ਕਾ ਦਿਵਾਨਾ ਕਹੇ ਮੁਲਖ ਮੇਰਾ।
ਆਈ ਮਉਤ ਸਿਰਪਰ ਨ ਤੇਰਾ ਨ ਮੇਰਾ।
ਕੇਤੀ ਚਲੀ ਦੇਖ ਬਾਜਾ ਬਜਾਇ।
ਰਹੇਗਾ ਵਹੀ ਏਕ ਸਾਚਾ ਖੁਦਾਇ।
ਆਇਆ ਇਕੇਲਾ ਇਕੇਲਾ ਚਲਾਇਆ।
ਚਲਿਦੇ ਵਖਤ ਕੋਈ ਕਾਮ ਨ ਆਇਆ।
ਲੇਖਾ ਮੰਗੀਜੈ ਕੇ ਦੀਜੈ ਜਬਾਬ।
ਤੋਬਾ ਪੁਕਾਰੇ ਬਹੁ ਪਾਵੈ ਅਜਾਬ।
ਖਲਕ ਪਰ ਕੀਆ ਜੋਰ ਦਰਮਾ ਕਮਾਇਆ।

---

1. ਗੁ. ਨਾ. ਪ੍ਰ. 16 ਵਿਚ 'ਸੁਲਤਾਨ' ਸ਼ਬਦ ਨਹੀਂ ਹੈ, ਪੱਤਰਾ (108/ੳ)
2. ਮੂਲ ਵਿਚ ਸ਼ਬਦ 'ਰਜਾਵੈ' ਅਢੁਕਵਾਂ ਹੋਣ ਤੇ ਪਾਠ ਗੁ. ਨਾ. ਪ੍ਰ. 17 ਵਿਚੋਂ ਲਿਆ ਹੈ। ਪੱਤਰਾ (171/ੳ)
3. ਪਾਠਾਂਤਰ 'ਹੋਵਹਿ ਗਰਕਿ ਤਊ ਤਿਸ ਲਾਗੇਗੀ ਬਾਰਿ', 'ਹੋਵੈ ਗਰਕ ਤਿਸ ਲਗੈ ਨ ਬਾਰਿ। ਗੁ. ਨਾ. ਪ੍ਰ. 16, 17 ਕ੍ਰਮਵਾਰ ਪੱਤਰਾ (108/ਅ), (172/ੲ)

ਖਾਇਆ ਹੰਢਾਇਆ ਅਜਾਈ ਗਵਾਇਆ ।
ਆਖਰ ਪਛਤਾਵਾ ਕਰੇ ਹਾਇ ਹਾਇ ।
ਦਰਗਹ ਗਇਆ ਬਹੁ ਪਾਵੈ ਸਜਾਇ ।
ਲਾਨਤ ਵੈ ਤੈਕੂ ਤੈਡੀ ਕਮਾਈ ।
ਦਗਾ ਬਾਜੀ ਕਰਕੇ ਦੁਨੀਆ ਲੁਟ ਖਾਈ ।
ਪੀਏ ਪਿਆਲੇ ਅਰ ਖਾਏ ਕਬਾਬ ।
ਦੇਖੋ ਰੇ ਕਾਰੁ ਜੋ ਹੋਤੇ ਖਰਾਬੁ ।
ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ ।
ਦੁਨੀਆ ਕੇ ਲਾਲਚ (ਲਗ) ਤੈ ਸਾਹਿਬ ਸਿਵਾਰਿਆ ।
ਨ ਕੀਤੀ ਇਬਾਦਤ ਨ ਰਖਿਓ ਈਮਾਨ ।
ਹਕੂਮਤ ਨ ਕੀਤੀ ਇਬਾਦਤ ਨ ਰਖਿਓ ਈਮਾਨ ।
ਹਕੂਮਤ ਨ ਕੀਤੀ ਪੁਕਾਰੇ ਜਹਾਨ ।
ਅੰਦਰ ਮਹਲਾ ਦੇ ਬੈਠਾ ਤੂੰ ਜਾਇ ।
ਹਰਮਾ ਸਿਉ ਖੇਲੇ ਖਸਬੋਈ ਲਗਾਇ ।
ਪੂਛੈ ਨ ਬੂਝੈ ਬਾਹਰਿ ਕਿਆ ਹੋਇ ।
ਹਰਾਮੀ ਗਰੀਬਾ ਨੂ ਮਾਰੇ ਬਗੋਇ ।
ਵਸਦੀ ਉਜਾੜੇ ਤ ਫੇਰ ਨ ਵਸਾਇ ।
ਕੂਕਹਿ ਪੁਕਾਰ ਹਿ ਨ ਕੋ ਦਾਦ ਪਾਵੈ ।
ਕਰੰਡੀ ਲਖੋੜੀ ਜੋੜੀ ਬੇਸੁਮਾਰ ।
ਕਈ ਕਿਰਸਾਣ ਬਪੜੇ ਮਰੀਵਹਿ ਹਜਾਰ ।[1]
ਹਾਕਮ ਕਹਾਵੈ ਅਦਾਲਤ ਨ ਹੋਇ ।
ਦੁਨੀ ਕਾ ਦਿਵਾਨਾ ਫਿਰੇ ਮਸਤ ਲੋਇ ।
ਲੂਟੇ ਮੁਲਖੁ ਸਾਰਾ ਪਹਰੇ ਖਰਚੋ ਤ ਖਾਇ ।
ਦੋਜਿਕ ਕੀ ਆਤਿਸ ਮਾਰੇ ਜਲਾਏ ।
ਨ ਕੀਚੇ ਹਿਰਸ ਵੇਖ ਦੁਨੀਆ ਕੇ ਦਿਵਾਨ ।
ਹਮੇਸਾ ਨ ਰਹੇਗੀ ਤੂ ਐਸੀ ਨ ਜਾਨੈ ।
ਉਠਾਏ ਸਫਾ ਤਉ ਲਾਗੈ ਨ ਵਾਰ ।
ਤਬ ਕਿਸ ਕੀ ਹੈ ਦੁਨੀਆ ਕਿਸ ਕੇ ਘਰ ਬਾਰਿ ।
ਨ ਕੀਜੇ ਹਿਰਸ ਬਹੁਤ ਦੁਨੀਆ ਕੇ ਯਾਰ ।
ਰੰਦ ਰੋਜ ਚਲਣਾ ਪਕੜਹੁ ਕਰਾਰ ।
ਸਰਮਿੰਦਾ ਨ ਹੋਵਹੁ ਕਛੁ ਨੇਕੀ ਕਮਾਇ ।

1. ਮੂਲ ਪਾਠ ਵਿਚ ਬਾਕੀ ਲਿਖਤਾਂ ਨਾਲੋਂ ਪਾਠ ਅੱਗੇ ਪਿਛੇ ਸੀ, ਬਦਲ ਕੇ ਬਾਕੀ ਲਿਖਤਾਂ ਅਨੁਸਾਰ ਕਰ ਦਿੱਤਾ ਹੈ।

ਲਾਨਤ ਕਾ ਜਾਮਾ ਪਹਿਰਿਆ ਨ ਜਾਇ ।
ਗਫਲਤ ਕਰਹੁਗੇ ਤ ਖਾਵਹੁਗੇ ਮਾਰ ।
ਬੇਟੀ ਵ ਬੇਟਾ ਕੋ ਲਹੇਗਾ ਨ ਸਾਰ ।
ਤੋਬਹ ਕਰਹੁ ਬਹੁ ਕੀਜੇ ਨ ਜੋਰੁ ।
ਦੋਜਕ ਕੀ ਆਤਿਸ ਜਲਾਵੇਗੀ ਗੋਰੁ ।
ਮਸਾਇਕ ਪੈਕੰਬਰ ਕੇਤੇ ਸਾਹ ਖਾਨ ।
ਨ ਦੀਸੇ ਜਿਮੀ ਪਰ ਉਨਹੁ ਕੇ ਨੀਸਾਨ ।
ਉਡਤੇ ਕਬੂਤਰ ਜਾਨਵਰ ਕੀ ਛਾਉ ।
ਕੇਤੇ ਖਾਨ ਹੂਏ ਕੋ ਪੂਛੈ ਨ ਨਾਉ ।
ਚਾਲੀ ਹਰਿਜ[1] ਜੋੜੇ ਨ ਰਖਿਓ ਈਮਾਨ ।
ਆਖਰ ਵਖਤ ਕਾਰੂ ਹੂਆ ਪਰੇਸਾਨ ।
ਨਦਾਨੀ ਏਹੁ ਦੁਨੀਆ ਫਾਨੀ ਮੁਕਾਮ ।
ਤੂੰ ਖੁਦਚਸਮ ਬੀਨੀ ਏਹੁ ਚਲਤਾ ਜਹਾਨ ।
ਹਰ ਵਖਤ ਬੰਦੇ ਤੂੰ ਖਿਜਮਤ ਸੰਭਾਰ ।
ਮਸਤੀ ਗਫਲਤ ਸੇਤੀ ਬਾਜੀ ਨ ਹਾਰ ।
ਤੋਬਹ ਨ ਕੀਤੀ ਕਰੇਂਦਿਆ ਗੁਨਾਹ ।
ਨਾਨਕ ਇਸ ਆਲਮ ਕਉ ਤੇਰੀ ਪਨਾਹ ॥ ੧ ॥

ਜਾਂ ਬਾਬੇ ਨਾਨਕ ਨਸੀਹਤ ਨਾਮਾ ਪੜਿ ਸੁਣਾਇਆ । ਸੁਲਤਾਨ ਹਮੀਦ ਕਾਰੂ ਰੂਮੀ ਹੈਰਾਨੁ ਹੋਇ ਗਇਆ ਅਤੇ ਮੋਮਦਿਲ ਹੋਇ ਗਇਆ ਤਾ ਕਹਣ ਲਗਾ ਜੋ ਜੀ ਅਸੀਂ ਤਾ ਅਜੀਮ ਦੁਨੀਆ ਵਿਚ ਗਰਕੁ ਹਾਂ । ਅਸਾਡਾ ਕਿਆ ਹਵਾਲੁ ਹੋਵੇਗਾ ਦਰਗਾਹ ਖੁਦਾਇ ਦੀ । ਤੋਬਹੁ ਤੋਬਹੁ ਖੁਦਾਇਆ । ਅਜ ਅਸਾ ਕੂ ਖੁਦਾਇ ਮਲੂਮ ਹੋਇਆ ਹੈ । ਅਗੈ ਅਸੀਂ ਗਾਫਲ ਸੁਤੇ ਪਏ ਸੇ । ਅਸਾ ਕੂ ਕੁਛ ਮਲੂਮ ਨਾ ਥਾ । ਬਾਬਾ ਜੀ ਤੇਰਾ ਮਸਲਾ ਸੁਣ ਕੇ ਅਸੀਂ ਬਹੁਤ ਡਰੇ ਹਾਂ । ਜੋ ਅਸਾਡੇ ਬਾਬੇ ਕਿਆ ਹੋਇਗੀ । ਤਾਂ ਫੇਰ ਬਾਬਾ ਬੋਲਿਆ ਸੁਲਤਾਨ ਹਮੀਦ ਕਾਰੂ ਜੀ ਗਲੀ ਨੇਹੁ ਹੋਂਦਾ ਨਾਹੀ । ਅਰ ਖੁਦਾਇ ਭੀ ਰੀਝਦਾ ਨਾਹੀ । ਜਿਚਰ ਖੁਦਾਇ ਦੀ ਬੰਦਗੀ ਵਿਚ ਮਕਸੂਦ[2] ਨ ਹੋਵੈ । ਤਿਚਰ ਛੁਟਣਾ ਮੁਸਕਲੁ ਹੈ । ਅਤੇ ਖਲਕ ਦੀ ਦੋਸਤੀ ਕਮ ਨਹੀਂ ਆਵਦੀ । ਖਲਕ ਪਿਆਲੇ ਨਿਵਾਲੇ ਦੀ ਯਾਰ ਹੈ । ਜਿਚਰ ਖਾਵੈ ਤਿਚਰੁ ਮਿਤ੍ਰ ਅਤੇ ਜੇ ਨਾ ਖਾਵੈ ਤਾ ਦੁਸਮਣਿ । ਐਸਾ ਰਵਈਆ ਖਲਿਕ ਦਾ ਹੈ ਕੀ ਆਪਣੇ ਕੀ ਸਭ ਸੁਖ ਦੇ ਯਾਰ ਹੈਨ । ਦੁਖ ਦਾ ਮਿਤ੍ਰ, ਕੋਈ ਨਾਹੀ ।[3] ਇਤ ਕਰ ਸੰਸਾਰ ਕੀ ਦੋਸਤੀ ਕੰਮ ਨਹੀਂ ਆਵਦੀ । ਸੰਸਾਰ ਬਾਹਰੂ ਖੁਦਾਇ ਦੀ ਦੋਸਤੀ ਭਲੀ ਹੈ ।

---

1. ਬਾਕੀ ਸਭ ਲਿਖਤਾਂ ਵਿਚ 'ਗੰਜ' ਸ਼ਬਦ ਹੈ ।
2. ਬਾਕੀ ਸਭ ਲਿਖਤਾਂ ਵਿਚ ਸ਼ਬਦ 'ਮੁਕੱਯਦ' ਹੈ ਜਿਸ ਦਾ ਅਰਥ 'ਕੈਦ ਕੀਤਾ ਹੋਇਆ, ਬੰਨਿਆ ਹੋਇਆ', 'ਮਕਸੂਦ' ਦਾ ਅਰਥ 'ਪ੍ਰਯੋਜਨ' ਉਦੇਸ਼ ਆਸ਼ਾ ।
3. ਇਹ ਤੁਕ ਗੁ. ਨਾ. ਖੁ. 17 ਵਿਚ ਨਹੀਂ ਹੈ ਪੱਤਰਾ (174/ਅ)

ਤਾ ਸੁਲਤਾਨ ਹਮੀਦ ਕਾਰੂ ਕਹਿਆ ਜੀ ਆਦਮੀ ਕੀ ਦੋਸਤੀ ਨਹੀਂ ਹੋਇ ਆਵਦੀ। ਖੁਦਾਇ ਨਾਲ ਦੋਸਤੀ ਕਿਉ ਕਰਿ ਕਰੀਐ ਤਾਂ ਬਾਬੇ ਸਬਦ ਰਾਗੁ ਤਿਲੰਗੁ ਵਿਚ ਕੀਤਾ।

ਰਾਗੁ ਤਿਲੰਗੁ ਮਹਲਾ ੧ ॥

ਦੋਸਤੀ ਯਾਰੋ ਦੋਸਤੀ ਦੋਸਤੀ ਸਿਰਪਰ ਜਾਣੇ।
ਹੁਕਮ ਪਛਾਣੇ ਸਾਹ ਕਾ ਚਲੇ ਖਸਮੈ ਕੇ ਭਾਣੇ ॥ ੧ ॥ ਰਹਾਉ ॥
[1]ਦੋਸਤੀ ਤਾ ਪਰ ਜਾਣੀਐ ਜਾ ਗੁਰ ਚਰਨ ਪਖਾਲੇ।
ਹੋਇ ਨਿਮਾਣੀ ਪਵੈ ਛੜ ਖਸਮ ਕੇ ਦੁਆਰੇ ॥ ੨ ॥
ਜੋਰੁ ਨ ਲਾਗੇ ਦੋਸਤੀ ਨਹੀ ਮੁਲ ਵਿਕਾਵੈ।
ਦਗੇ ਸਿਉ ਲਾਲ ਨ ਰੀਝਈ ਜੇ ਲਖ ਜਤਨ ਕਮਾਵੈ ॥ ੩ ॥
ਭਠ ਪਾਈ ਦੋਸਤੀ ਕਲੀ ਕੀ ਗਈ ਦੇਖਦਿਆਹੁ।
[2]ਬਾਬਾ ਨਾਨਕ ਦੋਸਤੀ ਸਚ ਕੀ ਜੇ ਹੋਇ ਤੋੜ ਨਿਬਾਹੁ।

ਜਾਂ ਇਤਨਾ ਸ਼ਬਦੁ ਬਾਬੇ ਕਹਿਆ ਤਾ ਪਾਤਸਾਹ ਹਮੀਦ ਕਾਰੂ ਕਦਮਾ ਉਤੇ ਢਹਿ ਪਇਆ। ਆਖ ਲਗਾ ਜੋ ਜੀ ਤੂ ਹੁਕਮ ਕਰੇ ਸੋਈ ਕਰੀਐ। ਤਾ ਫੇਰ ਬਾਬਾ ਬੋਲਿਆ। ਜਿਤਣੇ ਬੰਦੀਵਾਨ ਹੈਨ ਤੇਰੇ ਬੰਦੀ ਖਾਨੇ ਵਿਚ ਸੋ ਤੂੰ ਸਭਨਾ ਨੂੰ ਛਡ ਦੇਹਿ। ਤਾ ਤੇਰਾ ਦੁਹੀ ਜਹਾਨੀ ਭਲਾ ਹੋਵੇਗਾ। ਅਤੇ ਇਨ ਗਰੀਬਾਂ ਉਹ ਜੁਲਮੁ ਨ ਕਰੇ ਤਾ ਤੁਹਿ ਨੂ ਖੁਦਾਇ ਦੇ ਰਾਹ ਦੀ ਖਬਰ ਹੋਵੈ। ਤਾਂ ਸੁਲਤਾਨ ਹਮੀਦ ਕਾਰੂ ਆਖਿਆ। ਭਲਾ ਹੋਵੈ ਜੀ। ਤਾਂ ਜਿਤਣੇ ਬੰਦੀਵਾਨ ਥੇ ਸੁਲਤਾਨ ਹਮੀਦ ਦੀ ਪਾਤਸਾਹੀ ਵਿਚ ਸੋ ਸਭੇ ਖਲਾਸ ਕੀਤੇ। ਨਾ ਕਿਸੇ ਗਰੀਬ ਉਤੇ ਜੋਰ ਜੁਲਮ ਹੋਵੇ। ਸੁਲਤਾਨ ਹਮੀਦ ਕਾਰੂ ਲਗਾ ਖੁਦਾਇ ਦੀ ਬੰਦਗੀ ਕਰਨ। ਅਤੇ ਨਾਲੇ ਲਗਾ ਖੈਰਾਇਤ ਕਰਨ। ਖੁਦਾਇ ਦੇ ਰਾਹ ਉਤੇ। ਸਭੇ ਖਜ਼ਾਨੇ ਖੋਲ ਦਿਤੇ ਸੋ ਲੰਗਰ ਲਾਇ ਦਿਤਾ। ਹਰਿ ਸੂਬਿਆ [3]ਵਿਚ ਜਹਾਂ ਤਕ ਕਾਰੂ ਕੀ ਪਾਤਿਸਾਹੀ ਥੀ। ਸਭ ਜਾਹਿਗਾ ਅੰਦਰ ਅਮਨ ਚੈਨ ਵਰਤ ਗਇਆ। ਬਾਬੇ ਨਾਨਕ ਦਾ ਸਦਕਾ। ਪਾਤਸਾਹ ਆਖਣ ਲਗਾ ਜੀ ਹੁਣ ਅਸਾ ਕੂ ਖੁਦਾਇ ਮਿਲਣੇ ਦੀ ਉਮੈਦ ਹੋਈ ਹੈ। [4]ਤਾਂ ਪਾਤਸ਼ਾਹ ਮੁਰੀਦ ਹੋਇਆ ਬਾਬੇ ਦਾ। ਤਾਂ ਫੇਰ ਬਾਬਾ ਬੋਲਿਆ ਜੋ ਖੁਦਾਇ ਵਲ ਲਗੇ ਹੈਨਿ ਅਤੇ ਖੁਦਾਇ ਦੀ ਬੰਦਗੀ ਕਰਦੇ ਹੈਨ। ਤਿਨਾ ਦੇ ਸਭੋ ਕੰਮ ਖੁਦਾਇ ਰਾਸ ਕਰਦਾ ਹੈ। ਅਰੁ ਖੁਦਾਇ ਕਿ ਮਿਹਰ ਉਨ ਕਉ ਹੋਦੀ

---

1. ਗੁ. ਨਾ. ਯੂ. 17 ਤੇ ਲਿਖੇ ਵਿਚ ਕੁਝ ਵਾਧੂ ਪਾਠ ਇਸ ਪ੍ਰਕਾਰ ਹੈ। 'ਦੋਸਤੀ ਤਾ ਪਰ ਜਾਣੀਐ ਜਾ ਰਚ ਮਚ ਲਾਵੈ। ਘੁੰਡ ਨ ਕਢੇ ਖਸਮ ਜਿਉ ਸਰਮ ਸਭ ਚੁਕਾਵੈ ਪੱਤਰਾ (174-75), ਪੰਨਾ 192 ਇਸੇ ਪ੍ਰਕਾਰ ਗੁ. ਨਾ. ਯੂ. 16 ਵਿਚ ਕੇਵਲ ਇਕ ਤੁਕ ਦਾ ਵਾਧੂ ਪਾਠ ਹੈ' 'ਦੋਸਤੀ ਤਾ ਪਰਿ ਜਾਣੀਐ ਗੁਰ ਸਬਦੁ ਪਛਾਣੈ'। ਪੱਤਰਾ (112/ਅ)
2. ਗੁ. ਨਾ. ਯੂ. 16, 17 ਵਿਚ ਪਾਠਾਂਤਰ (1) ਬਾਬਾ ਨਾਨਕ ਦੋਸਤੀ ਜਿ ਹੋਵੈ ਤੋੜਿ ਬਹੁ ਨਿਬਾਹ,' ਪਤਰਾ (110/ਅ) (2) ਬਾਬਾ ਨਾਨਕ ਦੋਸਤੀ ਤਉ ਭਲੀ ਤੋੜ ਨੇ ਬਹੁ ਪੱਤਰਾ (175/ੳ)
3. 'ਜਹਾ ਤੀਕਰਿ ਰੂਮ' ਗੁ. ਨਾ. ਯੂ. 16, 17 ਪੱਤਰਾ (111/ੳ), (175/ਅ)
4. ਇਹ ਲਾਈਨ ਗੁ. ਨਾ. ਯੂ. 17 ਵਿਚ ਨਹੀਂ ਹੈ। ਪੱਤਰਾ (175-76)

ਹੈ। ਤਾਂ ਸੁਲਤਾਨ ਹਮੀਦ ਕਾਰੂ ਕਹਿਆ[1] ਜੋ ਜੀ ਤੁਹਾਡੀ ਮਿਹਰ ਤੇ ਖੁਦਾਇ ਪਾਈਦਾ ਹੈ। ਤਾਂ ਫੇਰਿ ਬਾਬੇ ਕਹਿਆ ਤੇ ਸੁਲਤਾਨ ਹਮੀਦ ਕਾਰੂ ਤੁਹਿ ਉਤੇ ਖੁਦਾਇ ਦੀ ਮਿਹਰਿ ਹੋਈ ਹੈ। ਅਤੇ ਅਸਾਡੀ ਭੀ ਮਿਹਰ ਹੈ। ਨਹੀ ਤਾ ਵਡੇ ਕਾਰੂ ਵਾਂਗ ਤੂ ਹਿਲਾਇਕ ਹੋਇ ਜਾਂਦਾ। ਪਰ ਤੁਹਿ ਤੁਰਤ ਚੇਤਿਆ ਖੁਦਾਇ ਵਲ ਆਇਓ। ਤਾ ਫੇਰ ਸੁਲਤਾਨੁ ਕਹਿਆ ਜੋ ਜੀ ਤੇਰਾ ਦੀਦਾਰੁ ਫੇਰ ਕਹਾ ਹੋਵੇਗਾ। ਤਾ ਬਾਬੇ ਕਹਿਆ ਹੁਣ ਅਸੀਂ ਮਦੀਨੇ ਦੇ ਹਜ ਕਉ ਆਏ ਹਾਂ। ਕੋਈ ਦਿਨ ਮਦੀਨੇ ਗੁਜਰਾਨੁ ਕਰਹਿਗੇ। ਤਬ ਪਾਤਸਾਹ ਭੀ ਆਇ ਲਗਾ ਰਹਣ ਮਦੀਨੇ ਮਾਹਿ[2] ॥ ੧ ॥

ਤਬ ਕਿਤਨੀ ਕੁ ਮੁਦਤ ਗੁਜਰੀ ਤਾ ਮਕੇ ਹਾਜੀ ਰੁਕਨਦੀਨ ਕਾਜੀ। ਮਕੇ ਕੇ ਜਹਾ ਤੀਕ ਪੀਰਜਾਦੇ ਹੈਸਨ। ਅਰ ਪੀਰ ਬਹਾਵਦੀ ਤੇ ਆਦਿ ਲੇਕਰ ਸਭ ਮਦੀਨੇ ਕਉ ਆਏ। ਆਗੇ ਚਾਰੇ ਇਮਾਮ ਮਦੀਨੇ ਕੇ ਜਾਇ ਕਰ ਹਾਜੀਆਂ ਚਉ ਲੈ ਆਏ। ਜਾ ਮਦੀਨੇ ਵਿਚ ਆਏ ਵੇਖਣ ਤਾ ਕੇ ਵੇਖਨ ਹਾਜੀ ਦਰਵੇਸ਼ ਬਾਬਾ ਨਾਨਕ ਕਲੰਦਰੁ ਬੈਠਾ ਹੈ ਧੂਆ ਪਾਈ। ਅਤੇ ਆਗੈ ਮਰਦਾਨਾ ਰਬਾਬੀ ਬੈਠਾ ਗਾਵਦਾ ਹੈ। ਤਬ ਹਾਜੀ ਰੁਕਨਦੀਨ ਮਦੀਨੇ ਦੇ ਹਾਜੀਆਂ ਪਾਸੋ ਪੁਛਿਆ ਜੋ ਏਹੁ ਦਰਵੇਸੁ ਈਹਾ ਕਦਕਾ ਆਇਆ। ਤਬ ਉਨਹੁ ਕਹਿਆ ਜੁ ਜੀ ਘਣੀ ਮੁਦਤਿ ਕਾ ਈਹਾ ਆਇ ਬੈਠਾ ਹੈ। ਤਾਂ ਫੇਰ ਮੁਕਾਬਲਾ ਸਭਨਾ ਹਾਜੀਆਂ ਦਾ ਹੋਇਆ ਬਾਬੇ ਨਾਲ। ਆਖਣ ਲਗੇ ਆਪਸ ਵਿਚ [3]ਯਾਰੋ ਏਹੁ ਫਕੀਰ ਵਡਾ ਅਉਲੀਆ ਹੈ। [4]ਵਡੀ ਕਰਾਮਾਤ ਰਖਦਾ ਹੈ। ਜੇ ਅਸਾਡੇ ਮਜਬ ਵਿਚ ਆਵੈ ਤਾ ਅਸਾਡੇ ਮਜਬ ਕਾ ਵਡਾ ਮਰਾਤਬਾ ਹੋਵੈ। ਇਕ ਵੇਰੀ ਇਸ ਫਕੀਰ ਨਾਲ ਫੇਰ ਮੁਸਾਹਬਾ ਕਰੀਐ। ਹੈਫ ਹੈ ਅਸਾਨੂੰ। ਜੋ ਹਿੰਦੂ ਫਕੀਰ ਸਭਣਾ ਹਾਜੀਆਂ ਨੂੰ ਜੀਤ ਕਰ ਏਥਹੁ ਸਾਬਤ ਜਾਂਦਾ ਹੈ। ਚਲਹੁ ਹਰ ਵਜਹ ਇਸ ਨੂੰ ਜੇ ਕਰੀਐ। ਖੁਦਾਇ ਫੁਰਮਾਇਆ ਹੈ ਜੋ ਨੇਕ ਰਾਹਿ ਵਿਚ ਕਾਫਰ ਨੂ ਜੋਰਾਵਰੀ ਕਰਕੇ ਭੀ ਆਣੀਐ। ਇਸ ਗਲ ਵਿਚਿ ਐਬ ਨਾਹੀ। ਤਾਂ ਪੀਰ ਬਹਾਵਦੀ ਨੇ ਆਖਿਆ ਜੋ ਰੁਕਨਲ ਦੀਨ ਕਾਜੀ ਏਹੁ ਕੋਈ ਆਦਮੀ ਨਾਹੀ ਜੁ ਤੁਸਾਡੇ ਹਥਿ ਆਵੇਗਾ। ਅਰੁ ਤੁਸੀਂ ਇਸ ਨੂੰ ਪਕੜ ਕੇ ਆਪਣੇ ਮਜਬ ਵਿਚ ਲੈ ਆਵਹੁਗੇ। ਏਹੁ ਬਾਦੀ ਫਰੇਸਤੇ ਕੀ ਸੂਰਤ ਹੈ ਹਥਾ ਵਿਚੋਂ ਗਾਇਬੁ ਹੋਇ ਜਾਵੇਗਾ। ਉਸ ਵਖਤ ਜੋਰ ਕੀਤਿਆ ਕਿ ਜਾਣੀਐ ਕੀ ਕਰੇ ਏਹੁ ਫਕੀਰ ਪੂਰੀ ਕਰਾਮਾਤ ਰਖਦਾ ਹੈ। ਨ ਜਾਣੀਐ ਜਿਉ ਕਰ ਮਕੇ ਦਾ ਰੁਖ ਫੇਰ ਦਿਤਾ ਹੈਸੁ। ਅਤੇ ਗਜਬ ਕਰਕੇ ਮਦੀਨੇ ਕਉ ਸਮੇਤ ਰੂਮ ਗਰਕ ਕਰ ਛੋੜੇ। ਤਾਂ ਤਦਹੁ ਤੁਸੀ ਕਿਸ ਦੀ ਪਨਾਹ ਢੂਢੋਗੇ। ਤਮਾਮ ਆਲਮ

---

1. ਗੁ. ਨਾ. ਪ੍ਰ. 16, 17 ਵਿਚ ਇਹ ਲਾਈਨ ਨਹੀਂ ਹੈ। ਪੱਤਰਾ (111/ੳ), (116/ੳ)
2. ਗੋਸ਼ਟਿ ਕਰਤਾ ਅਨੁਸਾਰ ਕਾਰੂ ਹਮੀਦ ਨਾਲ ਵਾਰਤਾਲਾਪ ਮਦੀਨੇ ਵਲ ਜਾਂਦਿਆਂ ਰਸਤੇ ਵਿਚ ਹੋਇਆ।
3. ਗੁ. ਨਾ. ਪ੍ਰ. 17 ਤੇ ਲਿਖੇ ਵਿਚ ਸਾਖੀ ਹੋਰ ਵਲੀ ਸਿਰਲੇਖ ਨਹੀਂ ਹੈ ਜਦ ਕਿ ਗੁ. ਨਾ. ਪ੍ਰ. 16 ਵਿਚ ਹੈ।
4. ਇਹ ਲਾਈਨ ਗੁ. ਨਾ. ਪ੍ਰ. 16, 17 ਵਿਚ ਨਹੀਂ ਹੈ ਪੱਤਰਾ (111/ਅ), (177/ੳ)
5. ਗੁ. ਨਾ. ਪ੍ਰ. 17 ਵਿਚ ਇਹ ਸ਼ਬਦ ਨਹੀਂ ਹਨ। ਪਰੰਤੂ 16 ਵਿਚ ਹਨ।

ਫਨਾਹੁ ਹੋਇ ਜਾਵੇਗਾ । ਏਹੁ ਕੋਈ ਏਸ ਜਮਾਨੇ ਦਾ ਵਲੀ ਪੈਦਾ ਹੋਆ ਹੈ । ਮੱਕੇ ਵਿਚ ਵਰਹਾ ਇਕ ਮੁਬਾਹਸਾ ਹੁੰਦਾ ਰਹਿਆ ਇਸ ਨਾਲ । ਅਤੇ ਨ ਕਛੁ ਤੁਸਾਡਾ ਖਾਧਸੁ ਪੀਤਸੁ ਰਾਤ ਦਿਨ ਸਭੇ ਹਾਜੀ ਘੇਰੀ ਬੈਠੇ ਰਹੇ ਅਤੇ ਏਹੁ[1] ਅਠੇ ਪਹਰ ਰੋਜੇ ਹੀ ਨਾਲ ਰਹਿਆ ਵਰਹਿ ਦਿਨੁ । ਅਤੇ ਹੁਣ ਭੀ ਰੋਜਾ ਈ ਹੈਸੁ । ਨਾ ਕਛੁ ਖਾਦਾ ਹੈ ਨ ਹਾਜਤ ਹੈਸੁ ਤਹਾ ਰਾਤ ਦਿਹੁ । ਉਥੇ ਇਸ ਨੂੰ ਕਿਸੇ ਨ ਜਿਤਾ ਹੁਣ ਜੋ ਤੁਸੀਂ ਚਾਹੋ ਜੋ ਜੋਰ ਜਬਰ[2] ਕਰ ਨਾਨਕ ਦਰਵੇਸੁ ਕਉ ਜੀਤੀਐ ਏਹੁ ਬੇਜਾਇ ਗਲ ਹੈ । ਇਸ ਬਾਤ ਵਿਚ ਨੁਕਸਾਨ ਸਾਰੇ ਆਲਮ ਕਾ ਹੈ ਅਤੇ ਦੂਸਰਾ ਖੁਦਾਇ ਨੇ ਜ਼ੋਰ ਨਹੀਂ ਫੁਰਮਾਇਆ ਜੋ ਹਿੰਦੂ ਪਰ ਜੋਰ ਕਰੀਐ । ਚਲਹੁ ਸਭੇ ਮਿਲ ਕਰ ਚਾਰ ਇਮਾਮ ਪਾਸ । ਜਿਹੜੇ ਚਹੁ ਇਮਾਮਾ ਦੇ ਮੁਸਲੇ ਉਤੇ ਬੈਠੇ ਹੈਨਿ । ਸਭੇ ਮਿਲ ਕਰ ਈਦ ਕੈ ਰੋਜ ਕਰੋ ਹਜ ਮਦੀਨੇ ਕੀ ਮਸੀਤੀ ਵਿਚਿ । ਜਿਤ ਦਿਨ ਹਜ ਹੋਵੇਗਾ ਤਿਸ ਦਿਨ ਏਹੁ ਦਰਵੇਸ ਭੀ ਆਪੇ ਆਵੇਗਾ । ਏਹੁ ਅਸਾਡੇ ਚਾਰੇ ਇਮਾਮ ਉਸ ਨੂੰ ਮਾਕੂਲ ਕਰਨਗੇ । ਮਸਲੇ ਕਿਤਾਬ ਦੇ ਰੋਇ । ਨਾਤਰ ਹੋਰ ਇਸ ਗਲ ਓਹ ਦਰਵੇਸੁ ਹਥਿ ਆਵਦਾ ਨਾਹੀ । ਹਜ ਦੇ ਰੋਜ ਸਭ ਆਮ ਖਾਸ ਹਾਜੀ ਕਾਜੀ ਪਾਤਸਾਹ ਉਮਰਾਇ ਸਭ ਆਵੈਗੀ । ਇਕ ਮੁਕਾਬਲਾ ਦਰਵੇਸ ਨਾਨਕ ਨਾਲ ਫੇਰ ਕਰਹੁਗੇ । ਜਬ ਹਜਿ ਕਾ ਦਿਨੁ ਆਇਆ ਤਬ ਸਭ ਹਜ ਕਉ ਜਾਇ ਇਕਠੀ ਹੋਈ : ਅਤੇ ਬਾਬਾ ਭੀ ਜਾਇ ਗਇਆ ਤਬ ਬਾਬੇ ਅਤੇ ਹਾਜੀਆ ਕਾ ਫੇਰ ਮੁਕਾਬਲਾ ਹੋਆ ਮਦੀਨੇ ਕੀ ਮਸੀਤ ਵਿਚਿ ।

ਸੁਆਲ ਚਾਰ ਇਮਾਮ ਰੂਮੀ ਸੂਰਾ ॥

ਆਖੇ ਇਮਾਮ ਕਲਾਮ ਦੀ ਨਾਲੇ ਸੈਦ ਜਮਾਲ ।
ਗਉਸ ਆਲਮ ਕੁਤਬ ਦੀ ਚਾਰੇ ਰੁਕਨ ਕਮਾਲ ।
ਅਸੀਂ ਪੁਛਦੇ ਹਾ ਚਾਰ ਨਸੀਹਤਾਂ ਤਿਸਦੇ ਦੋਇ ਬਿਆਨੁ ।
ਬੇਟੇ ਆਦਨ ਸਫੀ ਦੇ ਹਿੰਦੂ ਮੁਸਲਮਾਨ ।
ਦੋਹਾਂ ਅੰਦਰ ਸਕੁ ਹੈ ਤੁਹ ਵਿਚ ਸਚਾ ਕਉਨ[3] ।
ਏਹੁ ਹਕੀਕਤ ਜੋ ਹਲ ਕਰੇ ਅਸੀ ਖਾਦਮੁ ਹੋਵਹ ਤਉਨੁ ॥ ੧ ॥
ਦੂਜਾ ਪੁਛੇ ਜਮਾਤ ਦੀ ਕਹੁਹੇ ਨਾਨਕ ਸਾਹਿ ।
ਹਜਰਤਿ ਆਦਮੁ ਤੇ ਭਏ ਸਾਬਿਤ ਦੋਵੇ ਰਾਹ ।
ਹਿੰਦੂ ਮੁਸਲਮਾਨ ਦੁਇ ਕੁਫਰ ਤੇ ਇਸਲਾਮ ।
ਡੋਵੇ ਹੁਕਮ ਜਹਾਨ ਵਿਚ ਡੋਵੇ ਜਾਨ ਇਲਾਮੁ ।
ਅਗੇ ਪੈਕੰਬਰ ਖਲਕ ਵਿਚ ਅਗੀ ਹੈ ਅਉਤਾਰ ।
ਤੀਜਾ ਕੇਹੜਾ ਮਜਬੁ ਹੈ ਤਿਸਦਾ ਕਹੋ ਬੀਚਾਰ ।

1. ਗੁ. ਨਾ. ਪ੍ਰ. 16 ਵਿਚ ਇਹ ਸ਼ਬਦ ਰਹਿ ਗਏ ਲਗਦੇ ਹਨ । ਪੱਤਰਾ (112/ਅ)
2. 'ਜ਼ੁਲਮ' ਸ਼ਬਦ ਗੁ. ਨਾ. ਪ੍ਰ. 16 (ਉਹੀ)
3. ਦੋਵੇਂ ਮੂਲ ਵਿਚਲਾ ਪਾਠ ਅਧੂਰਾ ਹੋਣ ਕਰਕੇ ਗੁ. ਨ. ਪ੍ਰ. 16 ਵਿਚੋਂ ਲੈ ਕੇ ਪਾਇਆ ਹੈ । ਪੱਤਰਾ (113/ੳ)

ਜੇ ਆਖਹੁ ਤੀਜਾ ਪਾਕੁ ਹੈ ਪਾਕ ਹੈ ਪਰਵਰਦਗਾਰ।
ਆਦਮ ਸੂਰਤਿ ਹੋਇ ਕਰ ਕਰੇ ਨ ਹੋਰੁ ਕਰਾਰ।
ਪਿਛੇ ਜਮਾਨੇ ਜੋ ਥੀਆ ਕਾਫਰਾ ਦੇ ਅਉਤਾਰ।
ਥੀਏ ਹੈਨਿ ਮਨਸੂਖ ਸਭ ਹੁਣ ਅਮਲ ਮਹੰਮਦ ਯਾਰ।
ਜਿਤੀ ਕੀਤੇ ਬਿਆਨ ਤੁਹਿ ਅਸਾਂ ਬੀ ਅਗੇ ਆਇ।
ਜਾਦੂ ਕਰਕੇ ਹਿੰਦੂਆਂ ਦਿਤਾ ਹੀ ਮਕਾ ਫਿਰਾਇ।
ਸਰਤਾ ਹਿੰਦੂ ਤੁਰਕ ਦੀਆ ਫਿਰ ਨਉ ਸਿਰ ਕਰੇ ਬਿਆਨੁ[1]।
ਤੈ ਕੀਤੇ ਜੋ ਮਨਸੂਖੁ ਦੁਇ ਹਿੰਦੂ ਮੁਸਲਮਾਨ।
ਹਿੰਦੂ ਰਹਣ ਨ ਪਾਸਨੀ ਜੋ ਰਦੇ ਰਸੂਲ ਖੁਦਾਇ।
ਹੁਣ ਨਉਬਤ ਮੁਸਲਮਾਣ ਦੀ ਤੈ ਕਿਉਂ ਰਦੀ ਆਇ।
ਅਸੀਂ ਪੁਛਦੇ ਹਾਂ ਕਰਤਾਰ ਕਰ ਕਰੇ ਤਸਲਾ ਏਹਿ।
ਅਸੀਂ ਭੀ ਛਡਦੇ ਨਾਹਿ ਤੁਹਿ ਬਿਨੁ ਸਚੇ ਸੁਣੇ ਸਨੇਹਿ ॥ ੨ ॥
ਤੀਜਾ ਪੁਛੇ ਗਉਸਦੀ ਕਰਕੇ ਬਹੁਤ ਕਰਾਰ।
ਅਗੇ ਰਸੂਲ ਖੁਦਾਇ ਹੈ ਅਗੇ ਚਾਰੇ ਯਾਰ।
ਤੁਹਿ ਕੁਛ ਜਾਤਾ ਹੋਰ ਹੈ ਓਹੁ ਭੀ ਦੇਇ ਬੀਚਾਰ।
ਅਗੇ ਹਿੰਦੂ ਜਹਾਨ ਵਿਚ ਹੁਣ ਆਏ ਮੁਸਲਮਾਨ।
ਦੁਹਾਂ ਵਿਚ ਜੋ ਰਦ ਥੀਆ ਤਿਸਤੂ ਬਹੇ ਸੈਤਾਨ।
ਡਿਠਾ ਤਿਸਤੇ ਤੁਾਲ ਕੈ ਥੀਆ ਨਾਉ ਬਲੀਸ।
ਲਿਖਿਆ ਵਿਚਿ ਕੁਰਾਨ ਦੇ ਆਖੀ ਨਬੀ ਹਦੀਸ ॥ ੩ ॥
[2]ਸਭਨਾ ਉਤੇ ਕਲਾਮਿ ਰਬੁ ਸਭ ਮੁਲਾਂ ਕਹਣ ਪੁਕਾਰਿ।
[3]ਕੰਨੀ ਪਵੇ ਬਲੇਲ ਜਿ ਹੋਵੇ ਗੁਨਾਹਾ ਪਾਕ।
ਕਾਇਮ ਥੀਏ ਕਿਆਮਤੀ ਫੇਰ ਨ ਮਿਲੇ ਤਲਾਕ।
ਪੰਜ ਨਿਮਾਜਾ ਪੰਜ ਵਖਤ ਰੋਜੇ ਤ੍ਰੀਹ ਪਛਾਨ।
ਚਾਰ ਇਮਾਮ ਚਾਰ ਮਜਬਾ ਜਾਨਨੁ ਮੁਸਲਮਾਨ।
ਤੁਹਿ ਕਿਉਂ ਸਭੇ ਰਦਿਆ ਕੀ ਕਰਕੇ ਤਦਬੀਰ।
ਜੋ ਇਨਾਹ ਦੀ ਕਰਹ ਤਸੱਲੜੀ ਨਹੀ ਤਾ ਦੇਂਦੇ ਨੀ ਤਾਜੀਰ।
ਬਿਨੁ ਕੀਤੇ ਤਸਲੜੀ ਛੁਟੇ ਕਿਸੇ ਨਾ ਜਾਇ।

1. ਪਾਠਾਂਤਰ 'ਦੋਹੇ ਕਰੇ ਬਿਆਨ' ਗੁ. ਨਾ. ਪ੍ਰ. 16 ਪੱਤਰਾ (113/ਅ), 'ਫਿਰ ਨਵੇਂ ਸਿਰ ਕਰੇ ਬਿਆਨ' ਗੁ. ਨਾ. ਪ੍ਰ. 17 ਪੱਤਰਾ (179/ਅ) ਇਸ ਦਾ ਭਾਵ ਨਵੇਂ ਸਿਰੇ ਤੋਂ ਬਿਆਨ ਕਰਨ ਵਾਲਾ ਹੀ ਹੈ।
2. ਗੁ. ਨਾ. ਪ੍ਰ. 16 ਪਾਠਾਂਤਰ 'ਚਉਥਾ ਅਗੋ ਕੁਤਬਦੀ ਤੋਹੇ ਸਚ ਜਬਾਬਿ', ਪੱਤਰਾ (114/ੳ)
3. ਇਸ ਤੋਂ ਅੱਗੇ 48 ਤੁਕਾਂ ਦਾ ਪਾਠ ਗੁ. ਨਾ. ਪ੍ਰ. 16 ਵਿਚ ਨਹੀਂ ਹੈ ਪਰ ਬਾਕੀ ਲਿਖਤਾਂ ਵਿਚ ਹੈ। ਹੁਣ ਪੈਕੰਬਰ ਮੁਸਤਫਾ "——ਤੋਂ ਪਾਠ ਆਰੰਭ ਹੁੰਦਾ ਹੈ। (ਪੱਤਰਾ 114/ੳ)

ਪੰਜਵੀਂ ਕਉਣ ਕਿਤਾਬ ਹੈ ਅਸਾਂ ਭੀ ਪੜ ਸਮਝਾਇ ।
ਚਾਰ ਕਤੇਬਾਂ ਚਾਰ ਮਜਬ ਚਾਰੇ ਦੇਖ ਇਮਾਮ ।
ਅਵਲ ਕਰਹੁ ਤਸਲੜੀ ਪਿਛੇ ਕਰਹੁ ਕਾਲਮ ।

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣ ਹੋ ਚਾਰ ਇਮਾਮ ।
ਸੈਦ ਕਮਾਲ ਜਮਾਲ ਦੀ ਕੁਤਬਦੀ ਗਉਸ ਲੁਜਾਨ ।
ਅਵਲ ਇਕ ਖੁਦਾਇ ਸੀ ਫਿਰ ਦੂਜੀ ਕੁਦਰਤਿ ਕੀਨ ।
ਤੀਜੇ ਫਕਰ ਖੁਦਾਇ ਦੇ ਸਚੁ ਪਰ ਜਿਨਾ ਯਕੀਨ ।
ਹਿੰਦੂ ਮੁਸਲਮਾਨ ਦੁਇ ਕੇਹੜੀ ਵਿਚ ਕਤਾਰ ।
ਦੁਹਾਂ ਦਾਵਾ ਪਕੜਿਆ ਮਰਦੇ ਝਗੜ ਗਵਾਰ ।
ਨਹਕਨਿ ਚਾਲੂ ਬਾਸ ਜਿਉ ਆਤਸ ਪੈਦੇ ਹੋਇ ।
ਆਤਸ ਗੁਸਾ ਸੈਤਾਨੁ ਹੈ ਜਲ ਥਲ ਮਰਦੇ ਦੋਇ ।
ਲਿਖਿਆ ਕਿਸ ਕਿਤਾਬ ਵਿਚ ਦਾਵਾ ਰਾਮ ਰਸੂਲੁ ।
ਸੋਧਹੁ ਚਾਰ ਕਿਤਾਬ ਵਿਚ ਸੋਧਹੁ ਹਦੀਸ ਮਸੂਲੁ ।
ਇਕ ਖੁਦਾਇ ਕੁਦਰਤ ਦੂਸਰੀ ਮਿਲਹ ਜੋ ਦੋਵੈ ਆਇ ।
ਪੈਦੇ ਦੁਹਾ ਥੀ ਕੀ ਹੋਇ ਹੈ ਦੋਹੇ ਸਭ ਥਤਾਇ ।
ਦੁਹਥੀ ਉਪਜੀਆਂ ਦਾਨਸੀ ਹੋਇ ਚਾਰ ਕਤੇਬ ।
ਚਾਰੋ ਕੋਲ ਖੁਦਾਇ ਦੇ ਚਉਹਾਂ ਇਕੋ ਭੇਦੁ ।
ਹੁਜਤ ਰਾਹ ਸੈਤਾਨ ਦਾ ਕੀਤਾ ਜਿਨਾ ਕਬੂਲ ।
ਸੋ ਦਰਗਹ ਢੋਈ ਨ ਲਹਨ ਭਰੇ ਨ ਸਫਾਤ ਰਸੂਲ ।
ਦਾਵਾ ਛਡਹੁ ਇਮਾਮ ਜੀ ਆਪਾ ਤਮਕ ਮਿਟਾਇ ।
ਨੇੜੇ ਮੂਲੁ ਨ ਆਵਈ ਦੋਜਕ ਸੰਦੀ ਭਾਹਿ ।
ਦੁਹੀ ਸਿਰੀ ਇਕ ਰਬੁ ਹੋਰੁ ਨਾ ਦੂਜਾ ਜਾਨ ।
ਹਿੰਦੂ ਮੁਸਲਮਾਨ ਦੁਇ ਸੂਰਤ ਜਾਣ ਸੈਤਾਨ ।
ਤੀਜਾ ਮਜਬੁ ਪਾਕੁ ਹੈ ਜੋ ਦਾਵਾ ਕਰੇ ਨ ਮੂਲ ।
ਲਿਖਿਆ ਚਾਰਿ ਕਿਤਾਬ ਵਿਚਿ ਕਹੈ ਖੁਦਾਇ ਰਸੂਲੁ ।
ਗੁਸਾ ਕਰਕੇ ਜਲ ਮਰਨ ਦੁਨੀ ਵਲੇਵੇ ਕਾਮ ।
ਦੁਹੂੰ ਮਜਬਾਂ ਤੇ ਗਏ ਭਰੇ ਨ ਸੁਰਸੁਦ ਰਾਮ ॥ ੨ ॥

ਸੁਆਲੁ ਬਾਬਾ ਨਾਨਕ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੋ ਚਾਰ ਇਮਾਮ[1] ।
ਰਾਜ ਤੁਸਾਡਾ ਦੁਨੀ ਪਰ ਕਰਹੁ ਅਦਾਲਤ ਬਿਆਨ ।

---

1. ਇਸ ਤੋਂ ਅੱਗੇ ਮੂਲ ਖਰੜੇ ਵਿਚ ਚਾਰ ਲਾਈਨਾਂ ਦਾ ਅਸ਼ੁਧ ਤੇ ਅਢੁਕਵਾਂ ਪਾਠ ਸੀ ਜੋ ਕੱਢ ਦਿੱਤਾ ਹੈ । ਗੁ. ਨਾ. ਖੁ. 17 ਤੇ ਲਿਖੇ ਵਿਚ ਵੀ ਉਹ ਪਾਠ ਨਹੀਂ ਸੀ । ਪੱਤਰਾ (181/ਅ) ਪੰਨਾ 195

ਕਾਜੀ ਮੁਫਤੀ ਤੁਸਾਡੇ ਮੀਰ ਮਲਕ ਪਾਤਸਾਹ ।
ਹੁਕਮ ਤੁਸਾਡਾ ਜਿਮੀ ਪਰ ਆਪਣੇ ਚਲਾਏ ਰਾਹ ।
ਅਵਲ ਚਾਰ ਇਮਾਮ ਸਨਿ ਹਾਬਲੁ ਕਾਬਲੁ ਜਾਨਿ ।
ਦੀਰਜ ਤੁਰਜ ਚਾਰ ਭਾਈਆ ਚਾਰੋ ਪਾਕਿ ਇਮਾਮ ।
ਪਿਛੇ ਜੁ ਥੀਏ ਪੈਕੰਬਰਾ ਗਣਤੀ ਗਣੀ ਨ ਜਾਇ ।
ਇਕੁ ਪੈਪੰਬਰੁ ਚਾਰ ਯਾਰ ਸਨਿ ਧੁਰਹੀ ਚਲਦੀ ਆਇ ।
ਅਵਲ ਪੈਕੰਬਰੁ ਖੁਦਾਇ ਸੀ ਨਾਲੇ ਚਾਰੇ ਯਾਰਿ ।
ਬਾਦੀ ਆਬੀ ਆਤਸੀ ਖਾਕੀ ਦਾਰ ਬਿਚਾਰਿ ।
ਫਿਰਿ ਸਾਜਿਓਸੁ ਆਦਮ ਸਫੀ ਨੂੰ ਹੱਵਾ ਪੁਸੀਦਾ ਆਪਿ ।
ਨਾ ਓਹੁ ਜਮਿਆ ਨ ਕਿਸੇ ਜਾਇਆ ਨ ਕੋਈ ਮਾਇ ਨ ਬਾਪਿ ।
ਹੁਣ ਪੈਕੰਬਰ ਮੁਸਤਫਾ ਤਿਸਦੇ ਚਾਰੇ ਯਾਰਿ ।
ਉਮਰ ਖਿਤਾਬ ਅਬੂ ਬਕਰ ਉਸਮਾਨ ਅਲੀ ਬਿਚਾਰ ।
ਚਾਰੇ ਯਾਰ ਮੁਸਲਮੀ ਚਾਰ ਮੁਸਲੇ ਕੀਨ ।
ਪੰਜਵਾਂ ਨਬੀ ਰਸੂਲੁ ਹੈ ਜਿਨ ਕੀਤਾ ਸਾਬਤੁ ਦੀਨ ।
ਇਨ ਪਿਛੇ ਇਮਾਮ ਚਾਰਿ ਆਜਮ ਸਾਫੀ ਜਾਨਿ ।
ਮਾਲਕੁ ਅਹਿਮਦੁ ਆਖੀਅਨਿ ਸਾਬਤੁ ਚਾਰਿ ਇਮਾਮ ।
ਚਾਰਿ ਇਮਾਮ ਮੁਸਲਮੀ ਕਦੀ ਨ ਆਵਹਿ ਜਾਹਿ ।
ਜੋ ਇਨਾ ਫੁਰਮਾਇਆ ਕਹੋ ਤੁਮ ਕਉਣ ਚਲਾਇ ਰਾਹਿ ।
ਕੀਤੀਆਂ ਕਉਣ ਅਦਾਲਤੀ ਸਚੁ ਸੁਣਾਵਹੁ ਮੋਹਿ ।
ਜੋ ਲਿਖਿਆ ਚਾਰ ਕਿਤਾਬ ਵਿਚਿ ਸਭ ਖੋਲ ਸੁਣਾਵਹੁ ਤੋਹਿ ॥ ੪ ॥

ਜਵਾਬ ਇਮਾਮ ਗਉਸਲਦੀਨ ਰੂਮੀ ਸੂਰਾ ॥

ਆਖੇ ਇਮਾਮ ਗਉਸਦੀ ਪੜਿ ਅਹਿਮਦ ਦੀ ਕਿਤਾਬ ।
ਕਰੇ ਗੁਨਾਹ ਕਬੀਰ ਜੋ ਤਿਸਨੂ ਵਡੇ ਅਜਾਬ ।
ਜੋ ਹਾਨਤਿ ਕਰੇ ਖੁਦਾਇਦੀ ਹਾਲਤਿ ਕਰੇ ਰਸੂਲੁ ।
ਫੇਰੇ ਰਹਿ ਇਮਾਨ ਤੇ ਮਨੇ ਨ ਕੁਰਾਨ ਰਸੂਲੁ[1] ।
ਦੂਜਾ ਕਬੀਰ ਗੁਨਾਹੁ ਹੋਰੁ ਇਸਦੀ ਸੁਣ ਤਦਬੀਰ ।
ਧੀ ਭੈਣ ਸਕੀ ਮਾਉ ਸੋ ਕਰੇ ਜਿਨਾਹਿ[2] ਅਸੀਰ ।
ਤਿਨਾ ਸਾਕਤੀ[3] ਕਰਕੇ ਮਾਰੀਐ ਕਖੀ ਅਗਨ ਜਲਾਇ ।

---

1. ਗੁ. ਨਾ. ਪ੍ਰ. 16 ਤੇ 17 ਵਿਚ ਸ਼ਬਦ 'ਮਸੂਲ' ਹੈ ਜੋ ਅਢੁਕਵਾਂ ਹੈ । ਪੱਤਰਾ (114/ਅ), (182/ਅ)
2. ਗੁ. ਨਾ. ਪ੍ਰ. 17 ਤੇ ਲਿਖੇ ਵਿਚ ਸ਼ਬਦ 'ਗੁਨਾਹ' ਹੈ । ਪੱਤਰਾ (182/ਅ), (196)
3. ਗੁ. ਨਾ. ਪ੍ਰ. 16 ਤੇ ਲਿਖੇ ਵਿਚ ਵੱਖ ਵੱਖ ਸ਼ਬਦ 'ਸਖੀ' ਤੇ 'ਸਥੰਹ' ਹੈ ਜਦ ਕਿ ਗੁ. ਨਾ. ਪ੍ਰ. 17 ਵਿਚ ਸ਼ਬਦ 'ਅਜਾਬੀ' ਹੈ ਪਰੰਤੂ ਵਧੇਰੇ ਢੁਕਵਾਂ ਮੂਲ ਵਾਲਾ ਪਾਠ ਹੈ । ਕ੍ਰਮਵਾਰ ਪੱਤਰਾ (114/ਅ), (ਪੰਨਾ 196 ਤੇ ਪੱਤਰਾ (182/ਅ)

ਧਰੂਹੀਐ ਸਾਰੇ ਸਹਰ ਵਿਚ ਟੰਗੀ ਰਸਾ ਪਾਇ ।
ਫਿਰ ਸਟੀਐ ਜਾਇ ਉਜਾੜ ਵਿਚ ਕਉਏ ਕੂਕਰ ਖਾਇ ।
ਕਰੇ ਕਬੀਰ ਗੁਨਾਹ ਜੋ ਤਿਸੁ ਦੀਜੈ ਏਹੁ ਸਜਾਇ ।
ਏਹਿ ਕਬੀਰ ਗੁਨਾਹਿ ਹੈਨਿ ਕਿਵੇ ਨ ਬਚਣ ਹੋਇ ।
ਕਾਫਰ ਹੋਇ ਭਾਵੈ ਮੁਸਲਮਾਨ ਦੁਹਾਂ ਵਿਚਹੁ ਕੋਇ ॥ ੪ ॥

ਜਵਾਬ ਇਮਾਮ ਦੂਜਾ ਸੂਰਾ ॥

ਸੁਣਹੋ ਨਾਨਕ ਸਾਹ ਸਚੁ ਆਖੇ ਕੁਤਬਲ ਦੀਨ ।
ਆਦਮੁ ਸਾੜਿਆ ਅਜਾਬੁ ਹੈ ਜਾ ਹੋਵੈ ਵਡਾ [1]ਬਿਦੀਨ ।
ਇਮਾਮ ਮਾਲਕਿ ਆਖਿਆ ਵਿਚ ਕਿਤਾਬ ।
ਪਹਿਲੋ ਗਰਿਦਨ ਮਾਰੀਐ ਸੰਗਿ ਸਾਰੀ ਦੇਇ ਅਜਾਬ ।
ਬੰਦ ਬੰਦ ਪਿਛੈ ਕੀਜੀਏ ਚਹੁ ਕੁੰਟੀ ਦੇਇ ਟੰਗਾਇ ।
ਹੋਰੁ ਤਜੀਰ ਨ ਇਸ ਨੂ ਬਿਨੁ ਮਾਰੇ ਨ ਜਾਇ ਗੁਨਾਹਿ ॥ ੬ ॥

ਜਵਾਬ ਇਮਾਮ ਤੀਜਾ ਸੂਰਾ ॥

ਆਖੇ ਇਮਾਮ ਜਮਾਲ ਦੀ ਪੜਿ ਸਾਫੀ ਦੀ ਕਿਤਾਬ ।
ਆਦਮ ਸੂਰਤਿ ਰਬ ਦੀ ਏਹੁ ਲਾਇਕ ਨਾਹਿ ਅਜਾਬੁ ।
ਸਾੜਿਨ ਮਾਰਨ ਅਜਾਬੁ ਹੈ ਰਹੇ ਬੰਦ ਮੁਦਾਮੀ ਏਹੁ ।
ਖਾਣਾ ਦੇਵਹੁ ਲੂਣ[2] ਬਿਨੁ ਲਾਵਣ ਨਾਲ ਡੇਹਿ ।
ਵਿਚ ਮਾਰੇ ਬੰਦ ਦੇ ਇਹੁ ਸਭ ਤੇ ਬਡਾ ਅਜਾਬੁ ।
ਲਿਖਿਆ ਵਿਚਿ ਕਿਤਾਬ ਦੇ ਤਬਕੁ ਹੋਇ ਗੁਨਾਹਿ ਪਾਕਿ ॥ ੭ ॥

ਜਵਾਬ ਇਮਾਮ ਚਉਥਾ ਸੂਰਾ ॥

ਕਰੇ ਇਮਾਮ ਕਮਾਲ ਦੀ ਪੜਿ ਆਜਮ ਦੀ ਕਿਤਾਬ ।
ਸਾਹਿਬੁ ਆਦਮੁ ਸਿਰਜਿਆ ਫਿਰ ਡਿਤਸੁ ਵਡਾ ਖਿਤਾਬ ।
ਕੀਤਸੁ ਆਪਣੇ ਤੁਲਿ ਸਿਰ ਫਿਰ ਡਿਤਸੁ ਤਖਤ ਸੁਭਾਨ ।
ਸਿਜਦਾ ਕੀਤਾ ਮਲਾਇਕਾ ਇਕ ਨਿਵਿਆ ਨਾਹ ਸੈਤਾਨ ।
ਕਾਨੋ ਦਖੁਤਰ[3] ਸਾਜ ਕੇ ਨਾਲ ਕੀਤਸੁ ਜਨਾਹਿ ।
ਜੋੜੇ ਜਮੇ ਚਾਰ ਤਬ ਇਕ ਦੂਜੇ ਦੀਆ ਵਿਆਹਿ ।
ਉਸ ਦਾ ਜੋੜਾ ਓਸ ਨੂ ਅਦਲਾ ਬਦਲਾ ਕੀਨ ।
ਅਵਲ ਆਦਮ ਇਉ ਕੀਆ ਤਿਸੁ ਉਪਰ ਕਰਹਿ ਯਕੀਨ ।

---

1. ਗ. ਨਾ. ਖ਼. 17 ਵਿਚ ਸ਼ਬਦ 'ਗੁਨਾਹ' ਹੈ ਪੱਤਰਾ (183/ੳ)
2. ਗ. ਨਾ. ਖ਼. 16 ਵਿਚ ਪਾਠਾਂਤ੍ਰ 'ਦੇਵਣਿ ਲੱਣਿ' ਹੈ । ਪੱਤਰਾ (115/ੳ) ਬਾਕੀ ਖਰੜਿਆਂ ਵਿਚ ਮੂਲ ਵਾਲਾ ਪਾਠ ਹੈ ।
3. 'ਕਾਨੋ' ਜਿਸਦਾ ਅਰਥ 'ਸਰਕੜ' ਜਾਂ ਲਹੂ ਹੈ । ਬਾਕੀ ਸਭ ਖਰੜਿਆਂ ਵਿਚ 'ਰਾਨੋ' ਸ਼ਬਦ ਆਇਆ ਹੈ ਜਿਸਦਾ ਅਰਥ 'ਪੱਟ' ਗੋਡੇ ਤੋਂ ਉਪਰਲਾ ਭਾਗ ਹੈ । ਦੋਹਾਂ ਵਿਚ ਕਿਹੜਾ ਦਰੁਸਤ ਹੈ ?

ਇਕ ਤੋ ਆਦਮੁ ਲਖ ਥੀਏ ਕੀਆ ਮਸਲਾ ਨ ਮਨਜੂਰ ।
ਧੀ ਭੈਣਿ ਸਕੀ ਹਰਾਮੁ ਹੈ ਹੋਰੁ ਕਰੀ ਹਲਾਲ ਰਸੂਲੁ ।
ਨਾ ਮਾਰੀਐ ਨਾ ਸਾੜੀਐ ਨ ਦੀਜੇ ਬੰਦੀ ਮਾਹਿ ।
ਕਰਕੇ ਰੋਇ ਸਿਆਹ ਤਿਸੁ ਸਭ ਮੁਲਕਾ ਵਿਚ ਫਿਰਾਹਿ ।
ਦੇਹਿ ਸਜਾਇ ਤ ਜਾਨਿਆ ਹਦਿ ਆਪਣੀਂ ਵਿਚੋ ਨਿਕਾਲ ।
ਕਰਨ ਗੁਨਾਹ ਕੰਬੀਰ ਜੋ ਤਿਨਾ ਕੀਚੇ ਏਹ ਹਵਾਲ ।। ੮ ।।

ਸੁਆਲ ਨਾਨਕ ਫਕੀਰ ਸੂਰਾ ।।

ਪੁਛੈ ਨਾਨਕ ਹਿੰਦਗੀ ਸੁਣਹੋਂ ਚਾਰ ਇਮਾਮ ।
ਇਮਾਮ ਆਜਮ ਦਾ ਫੁਰਮਾਇਆ ਕੁਰਹਿ ਮੁਸਲਮਾਨ ।
[2]ਛੋਡਿਆ ਰਾਹ ਰਹਿਮਾਨ ਦਾ ਫੜਿਆ ਰਾਹ ਸੈਤਾਨ ।
ਆਦਮ ਸੂਰਤ ਰਬ ਦੀ ਭੰਨਨ ਮੁਸਲਮਾਨ ।
ਆਦਮ ਮਾਰਿਆ ਅਜਾਬੁ ਹੈ ਜਿਉ ਢਾਹੇ ਮਸੀਤ ਅਜਾਬ ।
ਸਾਹਿਬ ਦਾ ਫੁਰਮਾਇਆ ਵਿਚਿ ਲਿਖਿਆ ਚਾਰ ਕਿਤਾਬ ।
ਢਾਹੀ ਮਸੀਤ ਫਿਰ ਉਸਰੇ ਗਾਰਾ ਇਟਾਂ ਲਾਇ ।
ਆਦਮ ਮਾਰਿਆ ਨ ਉਠੇ ਸਕੇ ਨ ਕੋ ਜੀਵਾਇ ।
ਏਹੁ ਅਜਾਬੁ ਅਜੀਮੁ ਹੈ ਸਿਰੋ ਨ ਉਤਰੇ ਮੂਲ ।
ਲਿਖਿਆ ਵਿਚ ਕੁਰਾਨ ਢੇ ਕਹਿਆ ਖੁਦਾਇ ਰਸੂਲੁ ।
ਇਮਾਮ ਆਜਮ ਬਾਝ ਕਿਤਾਬ ਹੋਰ ਜੋ ਕੀਤੀ ਤੀਨ ਇਮਾਮ ।
ਮਾਰਨ ਆਦਮ ਸਫੀ ਨੂ ਪੜ ਕੇ ਰਾਹ ਸੈਤਾਨ ।
ਪਤਸਾਹ ਨੂ ਫੁਰਮਾਇਆ ਸਾਹਬੁ ਖਾਲਕੁ ਆਪ ।
ਲਿਖਿਆ ਚਾਰ ਕਿਤਾਬ ਵਿਚਿ ਸੁਣ ਕੇ ਕਲਮਾ ਪਾਕ ।
ਪੈਕੰਬਰ ਕਲਮਾ ਆਖਿਆ ਏਕੋ ਇਕ ਖੁਦਾਇ ।
ਸਭਣਾ ਅੰਦਰ ਇਕ ਹੈ ਘਟ ਵਧ ਨਹੀ ਨ ਜਾਇ ।
ਲਖ ਚਉਰਾਸੀ ਜੀਆ ਵਿਚਿ ਰਬ ਹਿਕਸੇ ਦਾ ਮੁਕਾਮੁ ।
ਮੁਖਲਫ ਚਾਰ ਖਸੀਹਤਾ ਕੀਆ ਹੈਨ ਸੈਤਾਨੁ ।
ਹਉਮੈ ਪਾਈ ਸਭਸ ਵਿਚਿ ਇਕ ਦੂਜੇ ਮਨੇ ਨ ਕੋਇ ।
ਨਾਨਕ ਆਖੇ ਇਮਾਮ ਜੀ ਇਸ ਬਿਧਿ ਵਿਗੜੀ ਲੋਇ ।
ਪਾਤਸਾਹਾ ਨੂੰ ਫੁਰਮਾਇਆ ਸਚੇ ਆਪ ਖੁਦਾਇ ।
ਲੇਵਨ ਖਬਰ ਗਰੀਬ ਦੀ ਭੇਖੁ ਫਕੀਰ ਬਣਾਇ ।
ਗੋਸਾ ਨਸੀਨ ਫਕੀਰ ਜੋ ਬੰਦਗੀ ਕਰਨ ਖੁਦਾਇ ।

1. ਗੁ. ਨਾ. ਖੁ. 17 ਵਿਚ 'ਵਿਚੋਂ' ਸ਼ਬਦ ਹੈ । ਪੱਤਰਾ (184/ੳ)
2. ਗੁ ਨਾ.ਖੁ. 16 ਵਿਚ ਦੋ ਤੁਕਾਂ ਨਹੀਂ ਹਨ, ਸ਼ਾਇਦ ਲਿਖਾਰੀ ਦੀ ਉਕਾਈ ਹੈ । ਪੱਤਰਾ (115/ਅ)

ਅਧੇ ਮੁੰਡੇ ਯਤੀਮ[1] ਜੋ ਪੈ ਸਕੇ ਨਾ ਜਾਇ ।
ਖੈਨ ਹੂਜੀ ਨਾ ਦੀਜੀਐ ਕਹਿਆ ਆਪੁ ਖੁਦਾਇ ।
ਜੋ ਭੁਖੇ ਮਰਦੇ ਤਾਮ ਬਿਨੁ ਮਿਹਨਤ ਕਰਦੇ ਆਇ ।
ਮਿਹਨਤੇ ਕਮ ਨ ਚਲਿਆ ਫਿਰ ਚੋਰੀ ਕਾਰ ਕਮਾਇ ।
ਇਕ ਦਿਨ ਪਕੜਿਆ ਚੋਰੀਓਂ ਘਤ ਬੰਦੀ ਮਿਲੇ ਸਜਾਇ ।
ਹਾਕਮ ਈ ਉਨ ਮੁਛਿਆ ਕਿਸੁ ਕਾਰਨ ਕੀਆ ਹਰਾਮ ।
ਗੁਨਾਹ ਜਿਮੇ ਪਾਤਸਾਹ ਦੇ ਜਿਸੁ ਦੀਆ ਨ ਲੰਗਰੁ ਲਾਇ ।
ਅਨਹੋਦਿਆ ਕਰਾਏ ਸਭ ਕੰਮਿ ਬੁਰੇ ਭਲੇ ਜਗ ਮਾਹਿ ।
ਅਣਹੋਦਾ ਕਰਾਏ ਬਦਫੈਲੀਆ ਪਰ ਘਰ ਕਹੇ ਜਨਾਹਿ ।
ਜੋ ਅੰਦਰ ਹੋਵੇ ਸਭਿ ਕਿਛੁ ਹਰਾਮੁ ਮਾਲ ਜੋਰਤਾਮ ।
ਇਤਨੀ ਦਉਲਤ ਰਖੇ ਘਰ ਫਿਰ ਪਟਿ ਘਰ ਕਰੇ ਹਰਾਮੁ ।
ਲਾਇਕ ਏਹੁ ਸਜਾਇ ਦੇ ਜਿਉ ਭਾਵੇ ਦੇਇ ਸਜਾਇ ।
ਆਜਮ ਜਿਉ ਫੁਰਮਾਇਆ ਤਿਸ ਉਪਰ ਅਮਲ ਕਮਾਇ ।
ਜੋ ਭੁਖਾ ਹੋਵੇ ਤਾਮ ਦਾ ਤਿਸੁ ਪੇਟ ਭਰੇ ਪਾਤਸਾਹ ।
ਜੋ ਭੁਖਾ ਹੋਇ ਜਨਾਹ ਦਾ ਤਿਸੁ ਦੇਵੇ ਅਉਰਤ ਵਿਆਹ ।
ਜੋ ਭੁਖਾ ਹੋਵੇ ਮਾਲ ਦਾ ਇਸ ਦੇਵੇ ਵਣਜ ਲਗਾਇ ।
ਜੋ ਖਾਣੇ ਨੌ ਪਤਸਾਹ ਦੇ ਹਰਿ ਮਿਹਨਤ ਲਏ ਕਰਾਇ ।
ਜਿਸੁ ਲਾਇਕ ਹੋਵੇ ਕਾਰ ਦੇ ਤਿਸੁ ਕਾਰੇ ਦੇਇ ਲਗਾਇ ।
ਜੋ ਐਸੀ ਹੋਇ ਜਹਾਨ ਵਿਚ ਸਭ ਲਗੇ ਹਲਾਲੇ ਜਾਇ ।
ਖਬਰ ਨ ਲਏ ਜਹਾਨ ਦੀ ਪਾਤਸਾਹ ਕਹਾਏ ਨਾਮ ।
ਸੂਬੇ ਨਾਇਬ ਆਪਣੇ ਸਭ ਮੁਲਕੀ ਨਿਕਲ ਮੁਕਾਮਿ ।
ਸਭ ਖਾਵਣ ਲੁਟਿ ਜਹਾਨ ਨੂ ਪੀ ਦਾਰੂ ਖਾਨ ਕਬਾਬ ।
ਭੁਖੇ ਮਰਨ ਗਰੀਬ ਜੋ ਸਭ ਸਿਰ ਪਾਤਸਾਹ ਅਜਾਬ ।
ਕਰਨ ਕ੍ਰਿਸਾਨੀ ਕ੍ਰਿਸਾਨ ਜੋ ਉਇ ਲੈਵਨ ਅੰਨ ਜਮਾਇ ।
ਕਰਕੇ ਅੰਨ ਤ੍ਰੈ ਭਾਵਲੀ ਤ੍ਰੈ ਹਿਸੇ ਕਰਨ ਬਣਾਇ ।
ਦੁਇ 'ਖਾਵਨਿ'[2] ਇਕ ਹਾਕਮੇ ਇਸ ਬਿਧ ਅਮਲਾ ਹੋਇ ।
ਕਰ ਇਤਬਾਰ ਖੁਦਾਇ ਦਾ ਪਰ ਭੁਖੇ ਮਰੇ ਨ ਕੋਇ ।
ਲਾਲਚ ਕਰਕੇ ਹਾਕਮੀ ਲੁਟ ਲੈਂਦੇ ਘਰ ਕਿਰਸਾਨ ।
ਤ੍ਰਾਏ ਹਿਸੇ ਹਾਕਮਾ ਭੁਖ ਮਰੰਦੇ ਸਭ ਨਸ ਜਾਨਿ ।
ਹੋਏ ਉਜਾੜਾ ਮੁਲਕ ਵਿਚ ਫਿਰ ਬੀਜੇ ਅੰਨ ਨ ਕੋਇ ।

---

1. ਗੁ. ਨਾ. ਪ੍ਰ. 16 ਵਿਚ ਮੂਲ ਵਾਲਾ ਸ਼ਬਦ ਹੈ ਪਰੰਤੂ ਗੁ. ਨਾ. ਪ੍ਰ, 17 ਤੇ ਲਿਖੋ ਵਿਚ ਸ਼ਬਦ 'ਜਈਫ' ਹੈ, ਕ੍ਰਮਵਾਰ ਪੱਤਰਾ (116/ੳ), (185/ੳ), ਪੰਨਾ 197
2. ਇਹ ਸ਼ਬਦ ਗੁ. ਨਾ. ਪ੍ਰ. 17 ਵਿਚੋਂ ਲਿਆ ਹੈ ਮੂਲ ਵਿਚ ਪਾਠ 'ਖਾਵਦ' ਸੀ ਜੋ ਅਪ੍ਰਸੰਗਕ ਹੈ ।

ਅੰਨੇ ਬਾਝੂ ਆਦਮੀ ਪਰ ਜਾਵਨ ਰਹਨਿ ਨ ਸੋਇ ।
ਬਾਕੀ ਰਹੇ ਕ੍ਰਿਸਾਨ ਜੋ ਉਠ ਧਾੜੇ ਕਰਨੇ ਲਾਗ ।
ਉਦੜੀ ਪਈ ਮੁਲਕ ਵਿਚਿ ਲੋਕ ਲਏ ਸਭ ਭਾਗ ।
ਬਦਨੀਯਤ ਕਰਕੇ ਹਾਕਮਾ ਲੁਟ ਲੀਤਾ ਸਭ ਜਹਾਨ ।
ਚਸਮੀ ਵੇਖ ਇਮਾਮ ਜੀ ਇਉ ਕਿਆਮਤ ਪਹੁਚੀ ਆਨ ।
ਥੀਆ ਫਨਾਹ ਜਹਾਨ ਸਭ ਸਿਰਿ ਪਾਤਸਾਹ ਅਜਾਬੁ ।
ਖਾਵੇ ਖੇਤ੍ਰੀ ਵਾੜ ਜੋ ਪੁਛੇ ਕਉਣ ਜਬਾਬਿ ।
ਲੈਇ ਇਜਾਰੇ ਆਵਦੇ ਸੂਬੇ ਮੁਲਕਾ ਮਾਹਿ ।
ਬਖਸੀ ਤੇ ਬੁਤਾੜੀਏ ਅਉਰ ਦੀਵਾਨ ਕਹਾਇ ।
ਕਾਜੀ ਮੁਫਤੀ ਮਉਲਵੀ ਸਿਰ ਸਾਇਰ ਤਿਨਾਹ ਸਿਰਦਾਰ ।
ਲੇਦੇ ਖਿਜਮਤ ਦਮ ਦੇ ਲੁਟ ਖਾਵਣ ਨੂ ਸੰਸਾਰ ।
ਹਕ ਨ ਕੋਈ ਪਹੁਚਿਆ ਕੂਕ ਰਹੀ ਪੁਕਾਰ ।[1]
ਜੋ ਲਗੇ ਜਾਇ ਨਜੀਕ ਕੋ ਅਗੋ ਦੇਨ ਪਿਆਦੇ ਮਾਰ ।
ਏਹੁ ਨਿਆਉ ਵਰਤਿਆ ਅਮਲ ਤੁਸਾੜੇ ਮਾਹਿ ।
ਡੁਬੇ ਨਿਆਇ ਤਪਾਸਿ ਦੁਇ ਸਭ ਤੁਸਾ ਜਿਮੇ ਗੁਨਾਹ ।
ਜਿਤੀ ਪਾਤਸਾਹ ਜਹਾਨ ਵਿਚ ਸਭ ਉਤਮ ਰਸੂਲ ਕਹਾਇ ।
ਮਿਲ ਗਿਲ ਸਭੇ ਅਜਾਬ ਤਬ ਲਗਹਿ ਪੈਕੰਬਰ ਆਇ ।
ਨਾਇਬ ਤੁਸੀ ਰਸੂਲ ਦੇ ਕਹੀਦੇ ਚਾਰਿ ਇਮਾਮ ।
ਕਰਹੁ ਮਨਾਦੀ ਜਹਾਨ ਵਿਚਿ ਕੋ ਕਰੇ ਨ ਐਸੇ ਕਾਮ ।
ਸਭੇ ਅਜਾਬ ਜਹਾਨ ਦੇ[2] ਸਿਰ ਇਮਾਮਾ ਹੋਇ ।
ਕਰੇ ਗੁਨਾਹ ਜੋ ਉਮਤੀ ਤਿਨਾ ਵਰਜਿਨ ਹਾਰੂ ਨ ਕੋਇ ॥ ੯ ॥

ਜਵਾਬ ਚਾਰ ਇਮਾਮ ਸੂਰਾ ॥

ਸੁਣਹੋ ਨਾਨਕ ਸਾਹ ਜੀ ਆਖਣ ਚਾਰ ਇਮਾਮ ।
ਜਿਤੀ ਕਹੀਐ ਨਸੀਹਤਾ ਇਕ ਨਾ ਕਰੇ ਜਹਾਨ ।
ਮਾਲ ਜਗਾਤੀ ਜੋ ਡੇਵੇ ਓਹ ਵੀ ਡਸੁ ਸਵਾਬ[3] ।
ਕਿਤਨੀ ਮਾਲ ਜਗਾਤ ਹੈ ਸਭ ਆਖਹੁ ਸੋਧ ਕਿਤਾਬ ।
ਉਤਮ ਕਰੈ ਅਜਾਬ ਜੋ ਸਿਰੁ ਰਸੂਲ ਗੁਨਾਹਿ ।
ਵਡ ਮੌਦੀ[4] ਤਿਸਦਾ ਕਉਣ ਹੈ ਜੋ ਆਖ ਕਰੇ ਨਿਬਾਹਿ ।

---

1. ਪਾਠਾਂਤਰ 'ਕੁਰਾਇਲ' ਵੀ ਮਿਲਦਾ ਹੈ । ਗੁ. ਨਾ. ਖੂ. 17 ਤੇ ਲਿਖੇ ਕ੍ਰਮਵਾਰ ਪੱਤਰਾ (186/ਅ) ਪੰਨਾ 198
2. ਪਾਠਾਂਤਰ 'ਸਿਰ ਤੁਸਾਡੇ ਹੋਇ' ਗੁ. ਨਾ ਖੂ. 17 ਤੇ ਲਿਖੇ ਪੱਤਰਾ (187/ੳ) ਪੰਨਾ 198
3. ਲਿਖੇ ਵਿਚ ਸ਼ਬਦ 'ਹਿਸਾਬ' ਹੈ ਪੰਨਾ 198
4. ਗੁ. ਨਾ. ਖੂ. 16 ਤੇ 17 ਵਿਚ 'ਮੁਦੀ' ਸ਼ਬਦ ਹੈ। ਪੱਤਰਾ (118/ੳ), (187/ਅ)

ਅਸਾਂ ਤਾ ਕੁਝ ਨਾ ਬੁਝਿਆ ਟਬਰਾ ਵਿਚਿ ਗਲਤਾਨਿ ।
ਖਾਹੋ ਖੈਰਾਇਤ ਰਬ ਦੀ ਪੈਕੰਬਰ ਦਾ ਲੈ ਨਾਮ ।
ਤੂੰ ਹੈ ਫਕਰ ਖੁਦਾਇਦਾ ਰਹਦਾ ਸਦਾ ਨਜੀਕ ।
ਸਭ ਗਲਾ ਈਮਾਨ ਦੀ ਕਰ ਦੇਹੋ ਤਹਕੀਕ ॥ ੧੦ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੋ ਚਾਰ ਇਮਾਮ ।
ਉਮਤ ਕਰੇ ਅਜਾਬੁ ਜੋ ਅੰਤ ਆਵਸੀ ਸਿਰੁ ਅਰ ਕਾਨ ।
ਅਰੁਕਾਨ ਮਹੰਮਦ ਮੁਸਤਫਾ ਸਭ ਤਿਸਦੇ ਸਿਰ ਅਜਾਬ ।
ਦਰਗਹ ਲੇਖਾ ਮੰਗੀਐ ਸਕੇ ਨਾ ਦੇਇ ਜਵਾਬ ।
ਉਥੇ ਕੋਇ ਨ ਥੀਸੀਆ ਜਾਮਨ ਬੁਰੇ ਦਾ ਕੋਇ ।
ਖੋਟੀ ਮੋਹਰ ਨਾ ਚਲਈ ਪਤ ਕਲਮਾ ਕੂਕ ਬਗੋਇ ।
ਖਰੇ ਖਜਾਨੇ ਪਉਸਨੀ ਜਿਨਾਹ ਕੀਤੇ ਨੇਕ ਅਮਲ ।
ਨਾਨਕ ਕਹੇ ਇਮਾਮ ਜੀ ਸੋ ਦਰਗਹਿ ਅੰਦਿਰ ਮਲ ।
ਮਾਲੁ ਜਗਾਤੀ ਜੋ ਪੁਛਿਆ ਇਸਦਾ ਸੁਣਹੁ ਬਿਆਨ ।
ਸਭ ਘਰ ਦਾ ਮਾਲ ਸੁਮਾਰ ਕਰੁ ਦੇਹ ਧਕੀ ਇਲਾਹਦਿਆਨ ।
ਦਹੋ ਧਕੀ ਘਟਿ ਨ ਦੇਇ ਸਕੇ ਤਾਂ ਬੀਸੋ ਹ ਧਕੀ ਘਟਨ ਦੇਇ ।
ਜੋ ਇਸ ਪਰ ਕਾਇਮ ਨ ਥੀਵੇ ਚਾਲੀਸ ਧਾਕੀ ਘਟ ਨ ਦੇਇ ।
ਦੇਇ ਨ ਮਾਲੁ ਜਗਾਤ ਜੋ ਇਸਦਾ ਸੁਣਹੁ ਬਿਆਨ ।
ਇਕੋ[1] ਤਾਂ ਲੇਵਨ ਚੋਰ ਲੁਟ ਇਕੇ ਆਫਤ ਪਵੈ ਅਸਾਨ ।
ਨਾ ਦਿਤਾ ਰਾਹੁ ਖੁਦਾਇਦੇ ਨ ਦਿਤਾ ਰਾਹ[2] ਜਹਾਨ ।
ਵਾਂਗੂ ਸਾਦੇ ਬਦਲੇ ਸਭ ਲੁਟ ਲਈ ਸੈਤਾਨ ॥ ੧੧ ॥

ਸੁਆਲ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹ ਚਾਰ ਇਮਾਮ ।
ਕਾਰੂ ਹਾਰੂ ਦੋਇ ਤਨ ਤਿਨਕਾ ਕਹੋ ਬਿਆਨ ।
ਹਾਤਮਤਾਈ ਨਉਸੇਰਵਾਂ ਇਨਾ ਦੀ ਖਬਰ ਸੁਣਾਇ ।
ਨੇਕੀ ਬਦੀ ਕਹੁ ਤਿਨਾ ਕਿਉ ਕਰ ਕੀਤੀ ਆਇ ।
ਜੁਸੇ ਰਹੇ ਨ ਕਾਇਮਾ ਰਹੇ ਸਰਾਤਬ ਨਾਮ ।
ਨੇਕੀ ਬਦੀ ਜਹਾਨ ਵਿਚਿ ਕਿਆਮਤ ਤਕਿ ਕਿ ਆਮ ।
ਅਦਲ ਕੀਤਾ ਨਉਸੇਰਵਾਂ ਕਾਇਮ ਰਹਿਆ ਤਿਹ ਨਾਮ ।
ਕੀ ਕਰੀ ਖਰਾਇਤ ਹਾਤਮੇ ਜਾਤਾ ਸਭ ਜਹਾਨ ।
ਕਾਰੂ ਵਿਚ ਕੀ ਐਬ ਸੀ ਹੋਆ ਜੋ ਗਰਕਾਬਿ ।

---

ਬ. ਨਾ. ਪ੍ਰ. 16 ਵਿਚ ਗਲਤੀ ਨਾਲ ਉਪਰੋਂ ਚੌਥੀ ਲਾਈਨ ਦੁਹਰਾਈ ਗਈ ਹੈ । ਪੱਤਰਾ (118/ਅ)

ਬ. ਨਾ. ਪ੍ਰ. 17 ਵਿਚ ਸ਼ਬਦ 'ਕਰਜ' ਹੈ । ਪੱਤਰਾ (188/ਅ)

ਸਚੁ ਕਹੋ ਇਮਾਮ ਜੀ ਜਿਉ ਲਿਖਿਆ ਵਿਚਿ ਕਿਤਾਬੁ ।
ਜਿਉ ਚਉਹਾਂ ਮਰਾਤਿਬ ਪਾਇਆ ਕਰ ਮਸਲਾ ਕਰ ਮਸਲਾ ਸਭੋ ਸੁਣਾਇ ।
ਨਾਨਕ ਕਹੇ ਇਮਾਮ ਜੀ ਕੀ ਸਿਰ ਤਿਨਉ ਵਿਹਾਇ ॥ ੧੨ ॥

ਜਵਾਬ ਚਾਰ ਇਮਾਮ ਸੂਰਾ ॥

ਕਹੇ ਇਮਾਮ ਕਮਾਲਦੀ ਸੁਣ ਨਾਨਕ ਸਾਹਿ ਇਮਾਮ ।
ਮੂਸਾ ਲੈ ਪੈਕੰਬਰੀ ਬੈਠਾ ਮਦੀਨੇ ਆਨ ।
ਫੇਰਿਓਸੁ ਕੁਤਬਾ ਆਪਣਾ ਅੰਦਰ ਸਭ ਜਹਾਨ ।
ਸਭਨਾ ਉਮਤੀ ਮਾਨਿਆ ਕਾਰੂ ਨ ਮਨਿਆ ਇਲਾਮੁ ।
ਹਾਰੂ ਮਨਿਆ ਹੁਕਮ ਸਿਰਿ ਮਿਲਿਆ ਮੂਸੇ ਆਇ ।
ਹੋਇਆ ਉਮਤਿ ਪੈਕੰਬਰੀ ਵਡਾ ਮਰਾਤਿਬਾ ਪਾਇ ।
ਅਗੇ ਜਿਤੀ ਉਮਤੀ ਸਭੇ ਸਨ ਗੁਮਰਾਹਿ ।
ਮੂਸੇ ਹੋਆ ਹੁਕਮ ਰਬ ਦਾ ਕਰਾਮਾਤ ਦਿਖਲਾਇ ।
ਤਿਨਾ ਨੁਕਿਰਾ ਬਣਾਇ ਦਸਿਆ ਆਇ ਮਿਲੀ ਬਹੁਤ ਜਹਾਨ ।
ਆਲਮੁ ਤਾਲਬ ਜਰੀ ਦਾ ਮੰਨਨ ਹੋਰੁ ਨ ਆਨ ।
ਮੋਇਆ ਨੂੰ ਜੀਵਾਇ ਤੂ ਲੇਇ ਖੁਦਾਈ ਨਾਮ ।
ਇਸ ਬਿਧਿ ਮਿਲਸੀ ਸਭ ਕੋ ਹੋਸੀ ਉਮਤ ਆਇ ।
ਬਿਨੁ ਡਿਠੇ ਕਰਾਮਾਤ ਦੇ ਕੋਇ ਨ ਸੀਸ ਨਿਵਾਇ ।
ਕਾਰੂ ਕੁਫਰ ਲਪੇਟਿਆ ਆਪ ਖੁਦਾਇ ਕਰਾਇ ।
ਚਾਲੀ ਗੰਜ ਖਜਾਨਿਆ ਉਚੇ ਢੇਰ ਬਣਾਇ ।
ਦਾਵਾ ਬਧਸੁ ਲੜਨ ਦਾ ਮੂਸੇ ਲਈ ਬਨਾਇ ।
ਚਾਲੀ ਗੰਜ ਕਰ ਮਾਲ ਦੇ ਤਿਸਦਾ ਸੁਣਹੁ ਬਿਆਨੁ ।
ਪੈਰ ਗੰਜਾ ਦੇ ਜਿਮੀ ਪਰ ਸਿਰ ਜਾਇ ਲਗੇ ਅਸਮਾਨ ।
ਲਗਾ ਕਰਨ ਨਿਗਾਹ ਦਾ ਸਤਿ ਲੜਨ ਦਾ ਸਮਾਨ ।
ਮੂਸਾ ਪੈਕੰਬਰ ਪਕੜੀਐ ਜਿਸੁ ਕੀਆ ਖਰਾਬ ਜਹਾਨੁ ।
ਮੂਸਾ ਜਾਇ ਪੁਕਾਰਿਆ ਅਗੇ ਬਾਰ ਖੁਦਾਇ ।
ਕਾਰੂ ਹੁਕਮੁ ਨ ਮੰਨਿਆ ਘੇਰਿਆ ਸੈਤਾਨੁ ਬਲਾਇ ।
ਮੇਲ ਖਜਾਨੇ ਲਸਕਰਾ ਲੜਨੇ ਦਾ ਕਰ ਸਾਜੁ ।
ਏਹੁ ਅਰਜ ਗਰੀਬ ਦੀ ਸੁਣਹੁ ਗਰੀਬ ਨਿਵਾਜ ।
ਤਬ ਹੋਆ ਹੁਕਮੁ ਖੁਦਾਇ ਦਾ ਫਿਰ ਤੁਮ ਕਰੋ ਇਲਾਮੁ ।
ਤ੍ਰਿਹੁ ਵਾਰੀ ਇਲਾਮ ਕਰ ਜਾਇ ਕਰੇ ਏਹੁ ਕਾਮੁ ।
ਜੇ ਤੂੰ ਇਲਾਮ ਤੇਰੇ ਨ ਮੰਨੇ ਫਿਰ ਕਰਹੇ ਹੁਕਮ ਜਿਮੀਨ ।
ਲੇਸੀ ਪੈਰੋ ਪਕੜ ਕੇ ਹੋਸੀ ਗਰਕ ਬਿਦੀਨ ।
ਮੂਸੇ ਕੀਤਾ ਇਲਾਮ ਫਿਰ ਕਾਰੂ ਉਪਰ ਆਇ ।

ਚਾਲੈ ਯਕੀਨ ਜਗਾਤ ਦੇਇ ਬਨਾਮ ਖੁਦਾਇ ।
ਕਾਰੂ ਹੁਕਮੁ ਨ ਮੰਨਿਆ ਗਰਕ ਗਰੂਰਤਿ ਮਾਹਿ ।
ਦੂਜਾ ਕੀਆ ਇਲਾਮੁ ਫਿਰੁ ਓਹੁ ਭੀ ਮਨਿਓਸੁ ਨਾਹਿ ।
ਤ੍ਰੈਇ ਇਲਾਮੁ ਨ ਮੰਨਿਓਸੁ ਤਬਿ ਹੋਆ ਹੁਕਮੁ ਜਿਮੀਨ ।
ਪੈਰੋ ਪਕੜਿ ਓਸੁ ਕਾਰੂਏ[1] ਕੀਤਾ ਗਰਕੁ ਬਿਦੀਨ ।
ਚਲਿਆ ਕਿਆਮਤ ਤੀਕੁ ਜਾਇ ਹੇਠ ਪਤਾਲੇ ਮਾਹਿ ।
ਓਹੁ ਸਿਰ ਵਨੀ[2] ਕਾਰੂਏ ਰਬ ਜੁ ਮਨਿਓਸੁ ਨਾਹਿ ॥ ੧੨ ॥

ਜਵਾਬ ਇਮਾਮ ਜਮਾਲ ਦੀਨ ਸੂਰਾ ॥

ਕਹੇ ਇਮਾਮ ਜਮਾਲ ਦੀ ਸੁਣਹੋ ਨਾਨਕ ਸਾਹਿ ।
ਕਾਫਰੁ ਬੁਡਾ ਨਉਸਿਰੇਵਾ ਤਿਸਦੇ ਸੁਣਹੁ ਸਨਾਹਿ ।
ਪਾਕ ਨ ਹੋਆ ਮਜਬ ਥੀ ਅਦਲੋ ਥੀਆ ਕਬੂਲੁ ।
ਕੀ ਕੁਫਰ ਕੀ ਇਸਲਾਮ[3] ਹੈ ਬਰਾਬਰ ਕੀਏ ਰਸੂਲੁ ।
ਆਪੋ ਆਪਣੀ ਜਾਹਿਗਾ ਦੋਨੋ ਹੈ ਪਾਤਸਾਹ ।
ਦੋਨੋ ਜੁਲਫਾ ਆਦਮ ਸਫੀਦੀਆ ਆਪੋ ਆਪਣੀ ਜਾਇ ।
ਅਦਲੋ ਥੀਆ[4] ਨੌਸੇਰਵਾ ਕੀਤਸਿ ਸਚੁ ਨਿਆਇ ।
ਕੁਠਸੁ ਬੇਟਾ ਆਪਣਾ ਜੋ ਹੋਇਆ ਥਾ ਬਦਰਾਹਿ ।
[5]ਖਸ ਪਰਾਈਆਂ ਔਰਤਾ ਰਖੀਆ ਆਪਣੀ ਜੋਰ ।
ਸੁਣੀ ਪੁਕਾਰ ਨਉਸੇਰਵਾ ਗੁਸੇ ਹੋਇਆ ਢੇਰ ।
ਹੋਈ ਫਿਰੀਆਦ ਜਹਾਨ ਦੀ ਨਉਸੇਰਵਾ ਅਗੋ ਜਾਇ ।
ਬੈਠਾ ਪਤਸਾਹੀ ਤਖਤ ਪਰ ਲੀਤਸੁ ਪੁਤਰ ਬੰਧਾਇ ।
ਪੜਕੇ ਇਲਤ ਮਾਸਕੇ ਹਕੀਕਤ ਭਈ ਮਲੂਮ ।
ਕੁਠਿਓਸੁ ਬੇਟਾ ਆਪਣਾ ਜੋ ਹੋਇਆ ਥਾ ਮਲਿਊਨ ।
ਸੁਣ ਕੇ ਸਚਿ ਨਿਆਉ ਕੋ ਹਟਿ ਗਏ ਸਭ ਲੋਕ ।
ਫੇਰ ਨ ਹੋਈ ਫਿਰੀਜਾਦ ਕਾਇ ਸਭ ਡਰਨੇ ਲਾਗੇ ਲੋਗ ।[6]
ਮੀਸਾ ਸੇਰ ਸਿਰਸਾਹੀਆਂ ਕੀਏ ਪੈਮਾਨੇ ਤੋਲ ।
ਪੂਰਾ ਲੈਣਾ ਦੇਵਣਾ ਮੁਖ ਤੇ ਸਚਾ ਬੋਲ ।

---

ਢੁਕਤ ਸਬਦ 'ਹਾਰੀਏ' ਹੈ । ਗੁ. ਨਾ. ਪ੍ਰ. 17 ਪੱਤਰਾ (190/ੳ)
ਵਿਹਾਲੀ ਪਾਠਾਂਤਰ ਹੈ (ਉਹੀ)
ਮੂਲ ਵਿਚ ਪਾਠ ਅਸਪਸ਼ਟ ਸੀ ਜੋ ਗੁ. ਨਾ. ਪ੍ਰ. 17 ਵਿਚੋਂ ਲਿਆ ਹੈ ।
ਪਾਠਾਂਤਰ 'ਆਬਿਲ ਹੋਆ' 'ਅਦਲੋਂ ਹੋਆ' ਗੁ. ਨਾ. ਪ੍ਰ. 16 ਤੇ 17 ਤਰਤੀਬਵਾਰ ਪੱਤਰਾ (120/ੳ), (190/ੳ)
ਪਾਠਾਂਤਰ 'ਰਖਿ' ਗੁ. ਨਾ. ਪ੍ਰ. 16 ਪੱਤਰਾ (120/ੳ)
ਮੂਲ ਵਿਚ ਅਸਪਸ਼ਟ ਪਾਠ ਸੀ ਜੋ ਗੁ. ਨਾ. ਪ੍ਰ. 17 ਵਿਚੋਂ ਲੈ ਕੇ ਪਾਇਆ ਹੈ । ਪੱਤਰਾ (191/ੳ)

ਖੁਲੇ ਦਰਵਾਜੇ ਰਾਤ ਦਿਹੁ ਚੋਰੀ ਕਰੇ ਨ ਕੋਇ ।
ਚੋਰੀ ਚਰਜ਼ੀ ਸੋ ਕਰੇ ਜੋ ਨੰਗਾ ਭੁਖਾ ਹੋਇ ।
ਬਕਰੀ ਸੇਰ ਬਰਾਬਰੀ ਫਿਰਨ ਇਕਤੇ ਜਾਇ ।
ਪਾਵਣ ਇਕ ਤੇ ਜਗਾਹ ਪਰ[1] ਸੇਰ ਨ ਬਕਰੀ ਖਾਇ ।
ਆਲਮੁ ਹੋਇਆ ਗੁਲਜਾਰੁ ਸਭ ਕਰਹੇ ਸਭ ਬਿਉਹਾਰ ।
ਗਇਆ ਭਿਸਤ ਨੌਸੇਰਵਾਂ ਅਦਲੁ ਰਹਿਆ ਸੈਸਾਰੁ ।
ਐਸੀ ਅਦਾਲਤ ਜੋ ਕਰੇ ਸੋਈ ਹੈ ਪਾਤਸ਼ਾਹ ।
ਨਾਤਰ ਪਉਸੀ ਦੋਜਕੇ ਅੰਤ ਹੋਸੀ ਰੋਇ ਸਿਆਹਿ ॥ ੧੪ ॥

ਜਵਾਬ ਇਮਾਮ ਕੁਤਬ ਦੀ ਸੂਰਾ ॥

ਕਹੇ ਇਮਾਮ ਕੁਤਬਦੀਨ ਸੁਣਹੋ ਨਾਨਕ ਪੀਰ ।
ਜਿਉ ਪਾਇਆ ਮਰਾਤਬੁ ਹਾਤਮੇ ਤਿਸਦੀ ਸੁਣ ਤਦਬੀਰ ।
ਘਰ ਵਿਚ ਕਖੁ ਨ ਰਖੂ ਹੈ ਦੇਵੇ ਰਾਹੁ ਖੁਦਾਇ[2] ।
ਫਿਰ ਪਰਾਏ ਕਮ ਨੂੰ[3] ਸਭੇ ਕਤੇਬ ਗੁਆਹਿ ।
ਸਿਰ ਤੇ [4]ਮਿਠਾ ਕੁਝ ਨਹੀ ਜੋ ਮੰਗੇ ਨਾਇ ਖੁਦਾਇ ।
ਓਹ ਭੀ ਮੂਲ ਨ ਰਖੀਐ ਡੇਵੇ ਖਰਾਇਤ ਚਾਇ ।
ਇਕ ਪਾਤਸਾਹੁ ਹੋਰ ਮੁਲਕਦਾ ਨਿਤ ਲੜਿਦਾ ਹਾਤਮ ਨਾਲ ।
ਜੀਤ ਨ ਸਕੇ ਪਾਤਸਾਹ ਨੂੰ ਜੋ ਹਾਤਮ ਹੋਇ ਪੈਮਾਲ ।
ਕਹਿਆ ਹਿਕਸ ਵਜੀਰ ਨੇ ਇਉ ਹਾਤਮੁ ਜਿਣੇ ਨ ਕੋਇ ।
ਜੋ ਮੰਗੇ ਨਾਇ ਖੁਦਾਇਦੇ ਸਿਰ ਤੇ ਟਲੇਨ ਸੋਇ ।
ਤਬ ਹੋਆ ਫਕੀਰ ਪਾਤਸਾਹ ਗਇਆ ਹਾਤਮ ਕੇ ਪਾਸ ।
ਬਹੁਤੁ ਯਤੀਮ ਗਰੀਬ ਹੋਇ ਕੀਤੀਓਸੁ ਬਹੁ ਅਰਦਾਸ ।
ਤਉਤਕ ਅਉਖਾ[5] ਕੰਮ ਹੈ ਅਟਕ ਰਹਿਆ ਹੈ ਸੋਇ ।
ਜੇ ਚਲੈ ਮੇਰੇ ਸਾਥਿ ਤੂੰ ਤਾਂ ਕੰਮ ਅਸਾਡਾ ਹੋਇ ।
ਵਾਸਤਾ ਹਈ ਖੁਦਾਇਦਾ ਇਸਤੇ ਪਰੇ ਨ ਹੋਇ ।
ਓਥੇ ਕੰਮ ਨ ਹੋਰਦਾ ਕਰ ਥਕੇ ਸਭੇ ਜੋਰੁ ।

---

1. ਮੂਲ ਵਿਚ ਸ਼ਬਦ 'ਪਾਗਲੇ' ਸੀ ਅਸਪਸ਼ਟ ਹੋਣ ਕਾਰਨ ਲਿਖੰ ਵਿਚੋਂ ਪਾਠ ਲੈ ਕੇ ਪਾਇਆ ਹੈ । ਪੰਨਾ 200
2. ਗੁ. ਨਾ. ਯੂ. 16 ਵਿਚ ਪਾਠ 'ਡੇਵੇ ਰਜਾਇ ਖੁਦਾਇ' ਹੈ ਬਾਕੀਆਂ ਵਿਚ ਮੂਲ ਵਾਲਾ ਪਾਠ ਹੈ । ਪੱਤਰਾ (120/ਅ)
3. ਗ. ਨਾ. ਯੂ 17 ਤੇ ਲਿਖੰ ਵਿਚ ਪਾਠਾਂਤਰ 'ਫਿਰਦਾ ਪਰਉਪਕਾਰ ਨੂੰ' ਪੱਤਰਾ (191/ਅ), ਪੰਨਾ 200
4. ਮੂਲ ਵਿਚ ਸ਼ਬਦ 'ਤ੍ਰਿਹ ਤੋਂ' ਸੀ ਪਰ ਬਾਕੀ ਸਭ ਖਰੜਿਆਂ ਵਿਚ 'ਸਿਰ' ਤੇ ਹੋਣ ਕਾਰਨ ਪਾਠ ਉਨ੍ਹਾਂ ਅਨੁਸਾਰ ਕਰ ਦਿੱਤਾ ਹੈ ।
5. ਗੁ. ਨਾ. ਯੂ. 17 ਵਿਚ 'ਸੇਰਾ' ਸ਼ਬਦ ਹੈ । ਪੱਤਰਾ (192/ੳ)

ਤਬਹੀ ਆਖਿਆ ਹਾਤਮੇ ਜਿਉ ਕਰ ਹੁਕਮ ਰਜਾਇ ।
ਜਿਉ ਕਰ ਤੇਰੀ ਖੁਸ਼ੀ ਹੈ ਕੰਮ ਸੋਈ ਫੁਰਮਾਇ ।
ਤਬ ਫਕੀਰੇ ਆਖਿਆ ਰਸਾ ਗਲ ਵਿਚਿ ਡਾਲ ।
ਰਸਾ ਮੇਰੇ ਹਥੁ ਦੇ ਉਠ ਚਲਹੁ ਹਮਾਰੇ ਨਾਲ ।
ਜਦ ਇਸ ਬਿਧ ਕੀਤਾ ਹਾਤਮੇ ਤਬ ਕੰਬੇ ਹੋਦਰ ਲੋਇ ।
ਜੇਹੀ ਕੀਤੀ ਹਾਤਮੇ ਤੇਹੀ ਕਰੇ ਨ ਕੋਇ ।
ਤਬ ਪਾਤਸਾਹ ਮੁਰੀਦ ਹੋਇ ਲਾਗਾ ਕਦਮੀ ਆਇ ।
ਹਥਹੁ ਰਯਤ ਹੋਇ ਨਰ ਚਲੇ ਹੁਕਮੁ ਰਜਾਇ ।
ਨਾਉ ਖੁਦਾਈ ਜੋ ਮੰਨੇ ਸੋ ਵਡਾ ਮਰਾਤਬ ਪਾਇ ।
ਏਥੇ ਮਿਲਨਿ ਵਡਿਆਈਆ ਫਿਰ ਪਾਏ ਭਿਸਤੀ ਜਾਇ ।
[1]ਦੀਨ ਦੁਨੀ ਪਤਸਾਹ ਹੈ ਜੋ ਚਾਰ ਮਰਾਤਬ ਜਾਨ ।
ਦਰਗਾਹ ਅੰਦਰ ਜਾਇਕੇ ਪਾਸਨ ਵਡਾ ਮਾਨ ॥ ੧੫ ॥

ਜਵਾਬ ਇਮਾਮ ਗਉਸਸਲ ਦੀਨ ਸੂਰਾ ॥

ਸੁਣਹੋ ਨਾਨਕ ਹਿੰਦਗੀ ਆਖੇ ਗਉਸ ਇਮਾਮ ।
ਹਾਰੂ ਮਰਾਤਬ ਪਾਇਆ ਸਾਬਤ ਰਖੁ ਈਮਾਨੁ ।
ਮੂਸੇ ਪਿਛੇ ਪੈਕੰਬਰੀ ਪਾਈ ਹਾਰੂ ਰਸੂਲ ।
ਚਾਰ ਮਰਾਤਬ ਜੋ ਕਰੇ ਸੋ ਦਰਗਹ ਪਵੈ ਕਬੂਲ ।[2]
ਕਾਰੂ ਕੰਨੋ ਨ ਸੂਮ ਕੇ ਜਿਸ ਉਪਰ ਗਜਬ ਖੁਦਾਇ ।
ਥੀਆ ਗਰਕ ਜਿਮੀਨ ਵਿਚ ਚਲਿਆ ਕਿਆਮਤ ਤੀਕ ਰਜਾਇ ।[3]
ਨਉਸੇਰਵਾ ਤੁਲਨ ਅਦਲ ਕੋ ਹਾਤਮ ਤੁਲ ਨ ਪੀਰ ।
ਹਾਰੂ ਤੁਲ ਨ ਸਾਦਕਾ ਜਿਸ ਰਖੇ ਸਿਧੇ ਪੈਰ ।
ਅਲੀ ਮਰਾਤਬ ਪਾਇਆ ਚਉਹਾ ਦਰਗਹ ਅੰਦਰ ਜਾਇ ।
ਕਾਇਮ ਹੋਏ ਕਿਆਮਤੀ ਮਰਸਨ ਕਦੀ ਨ ਨਾਇ ।[4]
ਦੀਨ ਦੁਨੀ ਪਾਤਸਾਹ ਹੈ ਜੋ ਚਾਰ ਮਰਾਤਬ ਜਾਨ ।[5]

---

1. ਗੁ. ਨਾ. ਖ਼ੁ. 17 ਤੇ ਲਿਖਤ ਵਿਚ ਅਗਲੀਆਂ ਦੋ ਲਾਈਨਾ ਨਹੀਂ ਹਨ । ਪੱਤਰਾ (192/ਅ), ਪੰਨਾ 201
2. ਗੁ. ਨਾ. ਖ਼ੁ. 17 ਤੇ ਲਿਖਤ ਵਿਚ 'ਚਾਰ ਮਰਾਤਬ ਜੋ ਕਰੇ...' ਲਾਈਨ ਤੋਂ ਅਗਲੀ ਲਾਈਨ 'ਅਦਲ ਖਰਾਇਤ ਬੰਦਗੀ ਸਾਬਤ ਰਖੇ ਈਮਾਨ' ਹੈ ਉਪਰੰਤ ਇਸ ਤੋਂ ਅਗਲੀਆਂ ਛੇ ਲਾਈਨਾ ਦੋਹਾਂ ਵਿਚ ਨਹੀਂ ਹਨ । ਪੱਤਰਾ (193/ੳ), ਪੰਨਾ 201
3. ਗੁ. ਨਾ. ਖ਼ੁ. 16 ਵਿਚ ਪਾਠ 'ਕਿਆਮਤ ਜਾਏ' ਹੈ । ਪੱਤਰਾ (122/ੳ)
4. ਮੂਲ ਵਿਚ ਪਾਠ 'ਕਦੀ ਨਾਇ' ਜੋ ਅਸਪਸ਼ਟ ਹੋਣ ਤੇ ਗੁ. ਨਾ. ਖ਼ੁ. 16 ਵਿਚੋਂ ਲਿਆ ਹੈ । ਪੱਤਰਾ (112/ੳ)
5. ਗੁ. ਨਾ. ਖ਼ੁ. 17 ਤੇ ਲਿਖਤ ਵਿਚ ਇਹ ਅਗਲੀਆਂ 7 ਲਾਈਨਾ ਨਹੀਂ ਹਨ । ਪੱਤਰਾ (193/ੳ), ਪੰਨਾ 201

ਦਰਗਹ ਅੰਦਰ ਜਾਇਕੇ ਪਾਸਨ ਵਡਾ ਮਾਨ ।
ਅਲੀ ਚਾਰ ਮਰਾਤਬਾ ਸੋ ਪਾਵੈ ਜਿਸੇ ਨਸੀਬੁ ।
ਕਹੇ ਇਮਾਮ ਸੁਣ ਨਾਨਕਾ ਜਾਲਮ ਰਹੇ ਪਲੀਦ ।
ਕਰਕੇ ਜੁਲਮ ਜਹਾਨ ਪਰ ਲੁਟ ਕਰੇ ਖਜਾਨੇ ਜੋੜ ।
ਸਾਥੀ ਅੰਤ ਨ ਹੋਇਆ ਸੂਮ ਗਏ ਇਥਾਊ[1] ਛੋੜ ।
ਰਹੇ ਖਰਾਇਤ ਬੰਦਗੀ ਰਹੇ ਅਦਲ ਅਰ ਦੀਨ ।
ਕਾਇਮ ਰਖੇ ਸਿਦਕ ਨੂੰ ਕਰ ਮਜਬੂਤ ਯਕੀਨ ॥ ੧੬ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣ ਹੋ ਚਾਰ ਇਮਾਮ ।
ਮਜਬ ਮਿਲਤ ਕਬੂਲ ਨਹ ਫਿਰਨੇ ਕਿਸੇ ਨ ਕਾਮ ।
ਅਮਲਾ ਉਤੇ ਨਿਬੜੀ ਤਬ ਦਰਗਹ ਪਏ ਕਬੂਲ ।
ਹੁਜਤ ਹਾਜਤ ਕਿਤੇ ਕੰਮ ਨ ਆਖੇ ਪਾਕ ਰਸੂਲੁ ।
ਜੇਤੇ ਮਿਲਤ ਮਜਹਬਾ ਸਭ ਝਗੜੇ ਦੇ ਅਰੰਭ ।
ਸਾਹਬੋ ਵਡਾ ਕੋ ਨਹੀ ਜੋ ਰਖੇ ਜਹਾਨੇ ਥੰਭ ।
ਚਾਰੋ ਕਉਲ ਜੁ ਤੁਮ ਕਹੋ ਹੈ ਕੋਈ ਐਸਾ ਹੋਰੁ ।
ਜਿਸ ਦੀ ਵਲ ਖੁਦਾਇ ਹੈ ਤਿਸ ਵਿਚਿ ਵਡਾ ਜੋਰੁ ।
ਸਾਹਿਬ ਹਥ ਕਰਾਮਾਤ ਹੈ ਕਰੇ ਕਰਾਵੇ ਆਪ ।
ਅਮਲ ਗੁਆਹ ਜਹਾਨ ਦੇ ਜੋ ਕਰਦੇ ਐਬ ਸਵਾਬ ।
ਜੋ ਆਇਆ ਸੋ ਜਾਇਸੀ[2] ਰਹਸਨ ਅਮਲ ਜਹਾਨ ।[3]
ਨੇਕੀਆ ਬਦੀਆ ਨ ਵੈਸਨੀ 'ਸਚੁ' ਨਾਨਕ ਕਹੇ ਬਿਆਨ ॥ ੧੭ ॥

ਸੁਆਲੁ ਚਾਰ ਇਮਾਮ ਸੂਰਾ ॥

ਸੁਣਹੋ ਨਾਨਕ ਹਿੰਦਗੀ ਆਖਨ ਚਾਰ ਇਮਾਮ ॥
ਖਾਤਮੁ ਮੁਹੰਮਦ ਮੁਸਤਫਾ ਆਇਆ ਵਿਚ ਜਹਾਨ ।
ਅਗੇ ਜੋ ਹੋਏ ਪੈਕੰਬਰਾ ਇਕ ਲਖ ਅਸੀ ਹਜਾਰ ।
ਕੀਤੇ ਸਭ ਮਨਸੂਖ ਹੈਨ ਨਬੀ ਮਹੰਮਦ ਯਾਰ ।
ਇਸ ਥੀ ਅਗੇ ਨ ਹੋਰੁ ਕੋ ਅਲਹ ਦੇ ਮਾਸੂਕ ।
ਆਗੇ ਜੋ ਹੋਏ ਪੈਕੰਬਰਾ ਕੀਤੇ ਸਭ ਮਨਸੂਖ ।
ਆਖਰ ਇਸ ਜਮਾਨ ਦੇ ਖਾਤਮ ਨਬੀ ਰਸੂਲ ।

---

1. ਗੁ. ਨਾ. ਖ਼ੁ. 16 ਵਿਚ ਸ਼ਬਦ 'ਖਜਾਨੇ' ਹੈ । ਪੱਤਰਾ (122/ਅ)
2. ਗੁ.ਨਾ.ਖ਼ੁ. 17 ਤੇ ਲਿਖੇ ਵਿਚ ਸ਼ਬਦ 'ਚਲਸੀ' ਹੈ ਪੱਤਰਾ (193/ਅ), ਪੰਨਾ 201
3. ਪਾਠਾਂਤਰ 'ਨੇਕੀ ਬਦੀ ਨ ਵਵੇ ਸਚ ਨਾਨਕ ਕਹੇ ਸਿਖਾਨਿ' । ਗੁ. ਨਾ. ਖ਼ੁ. 17 ਤੇ ਲਿਖੇ ਪੱਤਰਾ (193/ਅ), ਪੰਨਾ 201

ਨਾਲ ਚਾਰੇ ਯਾਰ ਮੁਸਲਮੀ ਜੋ ਕਰੇਦੇ ਮਸਲ ਮਸੂਲ ।
ਉਮਰ ਖਿਤਾਬ ਅਬੂ ਬਕਰ ਉਸਮਾਨ ਅਲੀ ਸਾਦਾਤ ।
ਵਾਰਸ ਚਾਰੇ ਤਖਤ ਦੇ ਜੋ ਨਬੀ ਬਹਾਏ ਆਪ ।
ਯਾਰੀ ਆਪੋ ਆਪਣੀ ਅਮਲ ਕੀਤੀਆ ਨੇ ਪਾਕ ।
[1]ਕਰਕੇ ਦੀਨ ਮੁਸਲਮੀ ਆਖਰ ਹੋਏ ਖਾਕ ।
ਰੋਜ ਕਿਆਮਤ ਹਦ ਤਕ ਰਹਸੀ ਨਬੀ ਰਸੂਲ ।
ਜਾਹਰ ਚਾਰੇ ਕੁੰਟ ਵਿਚਿ ਸਭਸੇ ਕੀਆ ਕਬੂਲੁ ।
ਅਗੇ ਹੋਰੁ ਅਮਲ ਨ ਚਲਸੀ ਪੈਕੰਬਰ ਉਤੇ ਕੋਇ ।
ਜੋ ਕਰਸੀ ਜੇਰਾ ਆਇਕੇ ਮਾਰ ਲਈ ਸੀ ਸੋਇ ।
ਸਭ ਆਸੀ ਇਕ ਤੇ ਰਾਹ ਵਿਚਿ ਹੋਸੀ ਮੁਸਲਮਾਨ ।
ਇਸ ਜਮਾਨੇ ਦਾ ਪਾਤਸਾਹ ਨਬੀ ਰਸੂਲ ਸੁਲਤਾਨ ।
ਚਲਿਆ ਅਮਲੁ ਮਹੰਮਦੀ ਇਸ ਤੇ ਪਰੇ ਨ ਹੋਰੁ ।
ਖਾਤਮ ਸਭ ਪੈਕੰਬਰ ਰਬ ਦਿਤਸੁ ਵਡਾ ਜੋਰੁ ।
ਤੂੰ ਭੀ ਆਇਆ ਨਾਨਕਾ ਸਾਹਬ ਵਡਾ ਕਰਮਾਤ ।
ਜਿਤਨੇ ਹਾਜੀ ਕਾਜੀਆ ਗਉਸ ਕੁਤਬ ਸਾਦਾਤ ।
ਜੋਗੀ ਤੇ ਜੰਗਮ ਸਰੇਵੜੇ ਬ੍ਰਹਮਣ ਤੇ ਸੰਨਿਆਸ ।
ਖਟ ਦਰਸਨ ਦਿਗੰਬਰਾ ਛਤੀ ਪਖੰਡ ਉਦਾਸ ।
ਸੋਧੀ ਹਈ ਜਮੀਨ ਸਭ ਛਡਿਓਨ ਆਸ ਪਾਸ ।
ਫੇਰਿਓ ਮਕਾ ਆਇਕੇ ਕਰਕੇ ਵਡਾ ਕਰਾਮਾਤ ।
ਹੁਣ ਆਖਿਆ ਪਤਸਾਹੀ ਰੂਮ ਵਿਚਿ ਮਿਲਿਉ ਪਾਤਸਾਹੇ ਜਾਇ ।
ਜਾਲਮ ਕਰੂ ਹਮੀਦ ਨੂ ਘਤਿਓ ਸਿਧੇ ਰਾਹ ।
ਜਿਸ ਛਡੀ ਨ ਦਮੜੀ ਰੰਗ ਵਿਚਿ ਮੁਰਦੇ ਡਿਠੇ [2]ਢੰਡੋਰ ।
ਕਢੇ ਰੁਪਏ ਮੂਹੁ ਵਿਚੋ ਪਟ ਕਰ ਸਭੇ ਗੋਰ ।
ਕਾਰੂ ਹਿਲਾਇਕ ਜੋੜਿਆ ਖਜਾਨਾ ਚਾਲੀ ਗੰਜ ।
ਇਸ ਪੈਤਾਲੀ ਜੋੜਿਆ ਰਖਿਆ ਖਜਾਨਾ ਸੰਜ ।
ਸੋ ਲਗਾ ਕਰਨ ਖੈਰਾਇਤਾ ਛਡ ਦਿਤਸ ਬੰਦੀਵਾਨ ।
ਕਰਕੇ ਖਾਦਮੁ ਆਪਣਹਿ ਹੋਆ ਮੋਮ ਸਮਾਨ ।
[3]ਆਦੋਹੀ ਆਪਣੇ ਮਜਬ ਵਿਚਿ ਜੋ ਆਹਾ ਮੁਸਲਮਾਨ ।
ਮਕਾ ਰੂਮ ਜੀਤ ਕੇ ਵੜਿਆ ਮਦੀਨੇ ਆਇ ।
ਵਿਖੇ ਅਸਾਡੀ ਨਿਸਾ ਕਰ ਇਕੋ ਕੁਛ ਕਰਾਮਾਤ ਦਿਖਾਇ ।

---

1. ਗੁ. ਨਾ. ਖੂ. 17 ਤੇ ਲਿਖੰ ਵਿਚ ਇਹ ਲਾਈਨ ਨਹੀਂ ਹੈ । ਪੱਤਰਾ (194/ੳ), ਪੰਨਾ 201
2. ਗੁ. ਨਾ. ਖੂ. 17 ਵਿਚ ਪਾਠਾਂਤਰ 'ਢਲਿ' ਹੈ ਪੱਤਰਾ (124/ੳ)
3. 'ਅੰਦਾ ਹਈ' ਗੁ. ਨਾ. ਖੂ. 16 ਪੱਤਰਾ (124/ੳ)

ਜਿਥੇ ਤੀਕਰ ਉਮਤੀ ਸਭ ਹੋਈਆਂ ਇਕਠੀਆ ਆਨ ।
ਕਰਦੇ ਨੀ ਸੰਗਸਾਰ ਸਭ ਮਿਲ ਕਰਿ ਮੁਸਲਮਾਨ ।
ਦਾਵਾ ਕਰ ਅਉਤਾਰ[1] ਦਾ ਆਇਆ ਹੈ ਅਰਬਸਤਾਨ ।
ਅਰਬ ਨ ਛਡਸਨ ਜੀਵਦਾ ਕੁਝ ਲਾਇਲੇ ਅਪਨੇ ਤਾਨਿ ॥ ੧੯ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਚਾਰ ਇਮਾਮ ।
ਮਕਾ ਹੈ ਮਹਾ ਦੇਵ ਦਾ ਬ੍ਰਹਮਣ ਸਨ ਸੁਲਤਾਨ ।
ਉਜਿਆ ਬ੍ਰਹਮਣ ਜਦਿ ਵਿਚਿ ਹੋਇ ਕਰਿ ਮੁਸਲਮਾਨ ।
ਬੇਦ ਅਥਰਬਣ ਉਲਟਿ ਕਰਿ ਰਖਿਓਸੁ ਨਾਉ ਫੁਰਕਾਨ ।
ਬਾਣੀ ਬ੍ਰਹਮੇ ਦੇਉ ਦੀ ਮਿਲੀ ਸਭ ਸੰਸਾਰ ।
ਚਾਰੋ ਸਬਾਬ ਕਿਤੇਬ ਦੇ ਚਉਹਾ ਚਾਰੇ ਯਾਰਿ ।
ਮਹੰਮਦ ਨਾਉ ਮਹਾਦੇਉ ਦਾ ਫੇਰ ਉਸਿ ਸਭੇ ਨਾਮ ।
ਹਿੰਦੂ ਨਾਮ ਮਨਸੂਖ ਕਰ ਹੋਏ ਮੁਸਲਮਾਨ ।
ਦਾਵਾ ਰਖ ਖੁਦਾਈਆ ਗਊਆਂ ਜਿਬੇ ਕਰਾਇ ।
ਕੀਤੇ ਬ੍ਰਹਮਣ ਭ੍ਰਿਸ਼ਟ ਸਭ ਦਿਤੀਓਸਿ ਬਾਗ ਅਲਾਇ ।
ਕਲਮਾ ਇਕ ਖੁਦਾਇ ਹੈ ਮੁਹੰਮਦ ਨਾਲ ਰਲਾਇ ।[2]
ਫੇਰਿਓਸ ਹੁਕਮ ਜਹਾਨ ਵਿਚ ਸਭ ਹੋਵੈ ਮੁਸਲਮਾਨ ।
ਬਹੁਤਿਆਂ ਹੁਕਮ ਨ ਮੰਨਿਆ ਜੋ ਆਹੇ ਮਾਇ ਆਵਾਨ ।
ਸੋ ਮਰਦੇ ਭੁਖ ਅਜਾਬ ਨਾਲ ਸੋ ਮਿਲੇ ਪੈਕੰਬਰ ਜਾਇ ।
ਦੇ ਕਰ ਹੁਲੀਆ ਦੀਨ ਦਾ ਆਪ ਸੇਤੀ ਲਏ ਮਿਲਾਇ ।
ਮਿਲੀਆ ਕਉਮਾ ਨੀਚ ਜਾਤ ਉਤਮ ਮਿਲੀਆ ਨ ਕਾਇ ।
ਕੁਲ ਨਿਵਾਈ ਜੋਰ ਕਰ ਸਾਹ ਮਰਦਾ ਖੜਗ ਵਜਾਇ ।
ਤਾ ਭੀ ਜੀਤ ਨ ਸਕਿਆ ਹਿੰਦੂ ਹਿੰਦਸਤਾਨ ।
ਜੇ ਹੁਕਮ ਨ ਹੋਵੇ ਰਬ ਦਾ ਕੀਤਿਆਂ ਜੋਰ ਹਰਾਮੁ ।
ਫਿਰ ਬੀੜਾ ਚਾਇਆ ਮੌਨਦੀ ਸਈਯਦ ਸਾਹ ਮੁਦਾਰ ।
ਆਇ ਰਾਹਿ ਖੁਰਾਸਨ ਦੇ ਹੋਏ ਚਿਹਲਤਨੁ ਦੀਦਾਰ ।
ਹਸੇ ਹੜ ਹੜ ਚਿਹਲਤਨ ਕਹੇ ਕਹਾ ਚਲੇ ਮਸਤਾਨ ।
[3]ਇਸਦੇ ਦਾਵਾਚਾਰ ਹੋ ਅਗੇ ਭੀ ਹਿੰਦੁਸਤਾਨ ।

---

1. ਗੁ. ਨਾ. ਯੂ. ਲਿਬੋ ਵਿਚ 'ਪੈਕੰਬਰੀ' ਸ਼ਬਦ ਹੈ । ਪੰਨਾ 202
2. ਗੁ. ਨਾ. ਯੂ 17 ਵਿਚ ਪਾਠਾਂਤਰ 'ਮਹੰਮਦ ਰਸੂਲ ਸੁਣਾਇ ਹੈ । ਪੱਤਰਾ (196/ੳ)
3. ਗੁ. ਨਾ. ਯੂ. 17 ਵਿਚ ਅਗਲੀਆਂ ਪੰਜ ਲਾਈਨਾਂ ਨਹੀਂ ਹਨ । ਪੱਤਰਾ (196/ਅ) ਲਿਬੋ ਵਿਚ ਚਾਰ ਲਾਈਨਾਂ ਨਹੀਂ ਹਨ । ਪੰਨਾ 202 ਪਰੰਤੂ ਇਨ ਲਾਈਨਾਂ ਅਗਲੀਆਂ 8 ਲਾਈਨਾਂ ਪਿਛੋਂ ਆਈਆਂ ਹਨ ।

ਸਾਹ ਮਰਦਾ ਆਇਆ ਜੋਰੂ ਕਰ [1]ਸਿੰਧ ਗਇਆ ਨ ਪਾਰ ।
ਲਿਖ ਗਇਆ ਤੁਲਾਕ ਨੂੰ ਪਰਬਤ ਅੰਦਰ ਵਾਰ ।
ਜਾਂ ਨਹੀ ਰਹਦੇ ਜਾਵਣਹੁ ਸੁੰਨਤਿ ਲਸੁ ਬਣਾਇ ।
ਜਾ ਦਾਦਾ ਲੈ ਜਬਰ ਹੈ ਬਿਨ ਜਾਦ ਨ ਡੇਸਨ ਆਗੇ ਜਾਇ ।[2]
ਅਜੀ ਸਾਹਬੁ ਪੈਕੰਬਰੀ ਆਏ ਨਾਲ ਇਮਾਮ ।
ਅਜੀ ਮਾਰੇ ਹਿੰਦੂ ਕੋਹ ਵਿਚਿ ਸਾਹਬ[3] ਮਾਰਿਆ ਹਿੰਦੁਸਤਾਨ ।
[4]ਵਾਰਾ ਕਢਨ ਸਕਿਓਸੁ ਰਹਿਆ ਖੇਤ ਨਿਦਾਨ ।
[5]ਤਬ ਧਰਕੇ ਹਿੰਦੂ ਵੇਸ ਕੋ ਚਲੇ ਮੋਨਦੀਨ ਮਦਾਰ ।
ਆਏ ਹਿੰਦੂਸਤਾਨ ਵਿਚ ਤਬ ਲਾਗੇ ਕਰਨ ਵੀਚਾਰ ।
ਇਕ ਰਹਿਆ ਅਜਮੇਰ ਵਿਚ ਇਕ ਰਹਿਆ ਮਕਨਪੁਰ ਜਾਇ ।
ਕਰਕੇ ਨਾਟਕ ਚੇਟਕਾ ਹਿੰਦੂ ਲਏ ਮਿਲਾਇ ।
ਰਹੇ ਹਿੰਦੁਸਤਾਨ ਵਿਚ ਫਕੀਰ ਅਲਾਹਦੇ ਹੋਇ ।
ਜੋਰੀ ਹਿੰਦਨ[6] ਜਿਤੀਆ ਕਰ ਜੋਰਾ ਰਹੇ ਖਲੋਇ ।
ਅਜੇ ਜੋਗੀ ਅਜੇਪਾਲ ਵਸਦਾ ਸੀ ਅਜਮੇਰ ।
ਨਾਟਕ ਚੇਟਕ ਕਰ ਮੋਨਦੀ ਕੀਤਾ ਜੋਗੀ ਜੇਰਿ ।[7]
ਲਾਈ ਅਜਮੇਰ ਮੋਨਦੀ ਬੈਠਾ ਪੀਰ ਕਹਾਇ ।
ਰਾਜਾ ਪ੍ਰਥਾ ਹਿੰਦ ਦਾ ਸਭੋ ਨਿਵਿਆ ਆਣਿ ।
[8]ਹਿੰਦੂ ਘੱ ਹੋਆ ਨ ਤੁਰਕ ਕੋਈ ਵੈਰ ਰਹੈ ਅਮਾਨ ।[9]
ਅਮਲ ਹਿੰਦੂ ਦਾ ਘਟ ਗਇਆ ਵਧ ਗਏ ਮੁਸਲਮਾਨ ।

---

1. ਗੁ. ਨਾ. ਪ੍ਰ 16 ਤੇ 17 ਵਿਚ ਸ਼ਬਦ 'ਜਿੰਨ' ਹੈ । ਪੱਤਰਾ (125/ੳ) ਪੱਤਰਾ (196/ੳ)
2. ਗੁ. ਨਾ. ਪ੍ਰ. 17 ਵਿਚ ਸ਼ਬਦ ਲੈ ਕੇ ਪਾ ਇਆ ਹੈ । ਪੱਤਰਾ (196/ਅ)
3. ਗੁ. ਨਾ. ਪ੍ਰ. 17 ਵਿਚ 'ਸਾਹ' ਸ਼ਬਦ ਹੈ ਏਥੇ ਭਾਵ 'ਸਭ' 'ਸਾਰੇ' ਤੋਂ ਹੈ ।
4. ਇਸ ਤੋਂ ਪਹਿਲੇ ਗੁ. ਨਾ. ਪ੍ਰ. 17 ਤੇ ਲਿਖੰ ਵਿਚ ਇਕ ਤੁਕ ਦਾ ਵਾਧੂ ਪਾਠ ਹੈ 'ਸਾਹ ਅਲੀ ਵਡਾ ਇਮਾਮ ਸੀ ਰੂਮੀ ਸਿਰ ਸੁਲਤਾਨ' । ਪੱਤਰਾ (196/ਅ) ਪੰਨਾ 202
5. ਗੁ. ਨਾ. ਪ੍ਰ 17 ਤੇ ਲਿਖੰ ਦੋਹਾਂ ਵਿਚ ਇਸ ਤੁਕ ਉਪਰੰਤ ਜੋ ਉਪਰ ਲਾਈਨਾਂ ਰਹਿ ਗਈਆਂ ਸਨ ਉਹ ਏਥੇ ਦਿੱਤੀਆਂ ਹਨ ।
6. ਗੁ.ਨਾ.ਪ੍ਰ. ਵਿਚ ਪਾਠਾਂਤਰ 'ਹਿੰਦ ਨੋ' ਕਰ ਕੇ 11 ਵਿਚ ਮੂਲ ਵਾਂਗ ਹੀ ਹੈ । ਪੱਤਰਾ (166/ਅ), (125/ੳ)
7. ਮੂਲ ਵਿਚ 'ਬੈਠਾ ਪੀਰ ਕਹਾਇ' ਪਾਠਾਂਤਰ ਸੀ ਜੋ ਅਗਲੀ ਤੁਕ ਦਾ ਪਾਠ ਹੈ ਪਰ ਬਾਕੀ ਸਭ ਲਿਖਤਾਂ ਵਿਚ 'ਕੀਤਾ ਜੋਗੀ ਜੇਰਿ' ਪਾਠ ਸੀ ਜੋ ਦੂਹਰਾ ਤੇ ਪ੍ਰਸੰਗ ਨ ਹੋਣ ਕਾਰਨ ਰਖ ਲਿਆ ਹੈ । ਪੱਤਰਾ (125/ਅ), (179/ੳ) 202
8. ਗੁ. ਨਾ. ਪ੍ਰ. 17 ਵਿਚ ਤੁਕ ਨਹੀਂ ਹੈ, ਪੱਤਰਾ (197/ੳ)
9. ਮੂਲ ਵਿਚ ਪਾਠ ਅਸ਼ੁਧ ਹੋਣ ਕਾਰਨ ਗੁ. ਨਾ. ਪ੍ਰ. 16 ਤੇ ਲਿਖੰ ਅਨੁਸਾਰ ਪਾਠ ਦਿੱਤਾ ਹੈ । ਪੱਤਰਾ (125/ਅ) ਪੰਨਾ 203

ਇਕ ਅਧੁ ਹਿੰਦੂ ਭੁਲਾਇਕੈ ਲੈ ਆਵਨ ਅਪਨੇ ਰਾਹਿ ।
[1]ਵਡੇ ਰਯਤ ਹੋਇਕੈ ਮਨ ਅੰਦਰ ਦਗਾ ਕਮਾਇ ।
ਕਦਮ ਤੁਰਕ ਦਾ ਸਦ ਦਾ ਵਿਚ ਆਇਆ ਹਿੰਦਸਤਾਨ ।
ਹਿੰਦੂ ਘਟਨ ਦਿਨਾ ਦਿਨ ਵਧਨ ਮੁਸਲਮਾਨ ।
ਯਕ ਵਜੂਦੀ ਤੁਰਕ ਸਭ ਹੋਏ ਇਕਠੇ ਜਾਇ ।
ਹਿੰਦੂ ਪਾਟੇ ਆਪ ਵਿਚ ਵਖੋ ਵਖ ਰਹਾਇ ।
ਗੋਰਖ ਜਿਤਾ ਮਦਾਰ ਨੇ ਕਰਕੇ ਬਹੁ ਕਰਾਮਾਤ ।
ਦਾੜੀ ਮੁਛ ਮੁਨਾਇਕੇ ਮਨੀ ਆਨ ਸਦਾਤ ।
ਦਰਸਨੁ ਲਇਓਸੁ ਦਿਗੰਬਰੀ ਖਟ ਦਰਸਨ ਮਿਲਿਆ ਆਇ ।
ਤੁਰਕੀ ਦਾਵਾ ਛਡਿ ਕੈ ਬੈਠਾ ਬਿਭੂਤ ਚੜਾਇ ।
ਅਗੋ ਹਿੰਦੂ ਧਰਮ ਸੀ ਤੁਰਕ ਨ ਦੀਸੇ ਕੋਇ ।
ਪੈਰ ਪਇਆ ਜਬ ਤੁਰਕ ਦਾ ਤਬ ਕਲਿਜੁਗ ਵਰਤੇ ਲੋਇ ।
ਰਾਜ ਤੁਰਕ ਦਾ ਆਇਆ ਉਠ ਗਇਆ ਹਿੰਦੂ ਰਾਜ ।
ਸਭ ਮਨੀ ਤਾਬਿਆ ਤੁਰਕ ਦੀ ਹਿੰਦੂ ਹੋਇ ਮੁਹਤਾਜੁ ।
ਹਿੰਦੂ ਹੋਏ ਮਨਸੂਖ ਤਬ ਜਬ ਆਏ ਮੁਸਲਮਾਨ ।
ਹੋਇ ਫਿਰੇ ਪਾਤਸਾਹ ਜਗ ਅਗੇ ਰਖਿ ਨੀਸਾਨ ।
ਮਸਰਕੁ ਜਿਤਾ ਮਗਰਬੀਆ ਕਰਕੇ ਬਹੁਤ [2]ਖਰੂਦ ।
ਆਗੇ ਰਖ ਕੁਰਾਨ ਕੋ ਕਰਨੁ ਮਕਾਮਾ ਕੂਚੁ ।
ਦੇਹਰੇ ਦੇਵੀ ਦੇਵਤੇ ਦਿਤੇ ਸਭ ਗਿਰਾਇ ।
ਅਪਨਾ ਅਮਲੁ ਚਲਾਇਆ ਗੋਰੀ ਪੀਰ ਮਨਾਇ ।
ਗੰਗ ਬਨਾਰਸ ਹਿੰਦੂਆ ਮਕੇ ਮਦੀਨੇ ਮੁਸਲਮਾਨ ।
ਰਾਹ ਚਲੇ ਦੁਇ ਜਗ ਵਿਚਿ ਨਚਨ ਵਿਚ ਸੈਤਾਨ ।
ਧੂਮਾ ਧਾਮਾ ਬਹ ਕਰਨ ਲਾਇਨ ਵਡੇ ਜੋਰੁ ।
ਸਾਹਿਬੁ ਜੋਰੁ ਨ ਭਾਵਈ ਜੋ ਭਾਵੇ ਭੇਜੇ ਹੋਰੁ ।
ਬੈਠਾ ਤਖਤ ਪੈਕੰਬਰੀ ਸੇਰ ਅਲੀ ਸਿਰਦਾਰ ।
ਭਾਈ ਕਹੀਐ ਰਸੂਲ ਦਾ ਸਾਬ ਕਹਾਏ ਯਾਰ ।
ਸੇਰ ਅਲੀ ਕੀਤਾ ਸਫਰੁ ਜਬ ਰਹੇ ਹਸਨ ਹੁਸੈਨ ।
ਦਾਵਾ ਕਰਕੇ ਤਖਤ ਦਾ ਲਗੇ ਯਜੀਦੀ ਲੈਨ ।
ਹੁਸਨ ਹੁਸੈਨੀ ਮਾਰਕੇ ਯਜੀਦ ਹੋਆ ਪਤਸਾਹ ।
ਮਰਵਾ ਹੋਆ ਵਜੀਰ ਪਾਸ ਜੋ ਖਾਸਾ ਯਾਰੁ ਕਹਾਇ ।

---

1. ਗੁ. ਨਾ. ਪ੍ਰ. 16 ਵਿਚ ਸ਼ਬਦ 'ਉਠੇ ਹੈ । ਪੱਤਰਾ (125/ਅ)
2. ਗੁ. ਨਾ. ਪ੍ਰ. ਤੇ ਲਿਖੱ ਵਿਚ ਸ਼ਬਦ 'ਖਰੂਜ' ਹੈ ਜਦੋਂ ਕਿ 17 ਵਿਚ ਮੂਲ ਵਾਲਾ ਸ਼ਬਦ ਹੀ ਹੈ ਜੋ ਵਧੇਰੇ ਸਾਰਥਕ ਪਾਠ ਹੈ । ਕ੍ਰਮਵਾਰ ਪੱਤਰਾ (198/ੳ) ਪੰਨਾ 203, ਪੱਤਰਾ (126/ੳ)

ਸਜਦਾ ਕੀਤਾ ਖਰੂਚਿ ਫਿਰਿ ਮਾਰਿਆ ਯਜੀਦੀ ਆਇ ।
ਦੁਇ ਬਿਧਿ ਹੋਤੀਆਂ ਉਮਤੀ ਦੁਇ ਬਿਧਿ ਚਲੇ ਰਾਹਿ ।
ਇਕ ਸੁੰਨੀ ਇਕ ਰਾਫਜੀ ਫਿਰਕੇ ਦੁਇ ਬਦਰਾਹਿ ।
ਹੋਈਆ ਦੋਇ ਬਿਧਿ ਉਮਤੀ ਯਜੀਦੀ ਹੁਸੈਨੀ ਹੋਇ ।
ਹੋਵਨ ਲਾਗਾ ਝਗੜਾ ਰਹਿਆ ਮਜਬ ਖਲੋਇ ।
ਮੁਸਲਮਾਨਾ ਆਪ ਵਿਚ ਲਾਗੀ ਹਵਨ ਮਾਰ ।
ਰਹੀ ਮਕੂਫ ਮੁਹੰਮਦੀ [1]ਕਉਣ ਲਹੇ ਫਿਰ ਸਾਰ ।
ਭੇਜੇ ਖੁਦਾਇ ਜਹਾਨ ਵਿਚਿ ਇਕ ਜਪਾਵਣ ਨਾਮ ।
ਹੋਰੀ ਤੇ ਹੋਰ ਹੋ ਗਈ ਵਿਸਰਿ ਗਇਆ ਫੁਰਮਾਨ ।
ਤਬ ਹਿੰਦੂ ਮੁਸਲਮਾਨ ਦੁਇ ਕੀਤੇ ਸਭ ਮਨਸੁਖ ।
[2]ਲੇਇ ਫੁਰਮਾਨ ਖੁਦਾਇਦਾ ਤਬ ਨਾਨਕ ਕੀਆ ਖਰੂਜਿ ।
[3]ਨਾਨਕ ਪੁਤ੍ਰ ਖੁਦਾਇਦਾ ਆਇਆ ਵਿਚਿ ਜਹਾਨ ।
ਕਨਿ ਉਠਾਵਣ ਮਜਹਬਾ ਹਿੰਦੂ ਮੁਸਲਮਾਨ ।
ਨਾਨਕ ਮਿਲੀ ਮਸਾਲਿ ਹਥ ਤ੍ਰੈ ਹਾਂਦਾ ਕਰ ਮਨਸੂਖ ।
ਮਸਰਕ ਮਗਰਬ ਜਨੂਬਿ [4]ਤੀਨੋ ਰਹੇ ਖਰੂਚਿ ।
ਕਰਾਂ ਚਉਰਾਸੀ ਕੁਰਸੀਆਂ ਕਲਜੁਗ ਅੰਦਰ ਰਾਜੁ ।
ਪੰਥ ਚਲਾਇਆ ਧਰਮ ਦਾ ਸਭ ਲੈਕਰ ਸਾਜੁ ਸਮਾਜੁ ।
ਇਕੋ ਰੂਪ ਬਣਾਇਸਾ ਸਭਨਾ ਮਹਲਾ ਮਾਹਿ ।
ਉਮਤ ਸਭਸੇ ਕਉਮ ਦੀ ਸਭਿ ਮਿਲਸੀ ਆਇ ਅਸਾਹਿ ।
ਜਿਸਦੀ ਦੇਗ ਚਲੈ ਜਗਤਿ ਵਿਚ ਤੇਗ ਭੀ ਇਸਦੀ ਹੋਇ ।
ਕਰੇ ਅਦਾਲਤ ਸਚ ਦੀ ਜੀਤੇ ਸਗਲੇ ਲੋਇ ।[5]
ਆਖੇ ਨਾਨਕ ਸਾਹ ਸਚੁ ਸੁਣਹੋ ਚਾਰ ਇਮਾਮ ।
ਡੇਖਹੁ ਹੁਣਿ ਕਰਾਮਾਤ ਹੋਰ ਸੁਣ ਦੇਸੈ ਜੋ ਕਾਨ ।
ਕਾਨੋ ਅੰਗੁਲੀਆ ਪਾਇਕੇ ਤਬ ਨਾਨਕ ਦਿਤੀ ਬਾਂਗ ।
ਜਿਤੀ ਉਮਤ ਜਮਾ ਸੀ ਸੁੰਨ ਹੋਈ ਸੁਣ ਕਰ ਚਾਂਗ ।

---

1. ਮੂਲ ਵਿਚ ਸ਼ਬਦ ਅਸਪਸ਼ਟ ਹੋਣ ਤੇ ਗੁ. ਨਾ. ਖੂ 17 ਤੇ ਲਿਥੋ ਵਿਚੋਂ ਲਿਆ ਹੈ । ਪੱਤਰਾ (199/ੳ) ਪੰਨਾ 203
2. ਗੁ. ਨਾ. ਖੂ. 17 ਵਿਚ ਇਸ ਤੋਂ ਅਗਲੀਆਂ ਤੁਕਾਂ ਨਹੀਂ ਹਨ, ਪੱਤਰਾ (199/ੳ)
3. ਲਿਥੋ ਵਿਚ 10 ਲਾਈਨਾਂ ਨਹੀਂ ਹਨ, ਪੰਨਾ 203
4. ਮੂਲ ਵਿਚ ਇਸ ਤੋਂ ਪਹਿਲਾਂ ਮਿਲੀ ਸਮਾਲ ਹਦ 'ਸ਼ਬਦ ਵਾਧੂ ਸਨ, ਪਰ ਬਾਕੀ' ਖਰੜਿਆਂ ਵਿਚ ਨਾ ਹੋਣ ਕਾਰਨ ਕਢ ਦਿੱਤੇ ਹਨ ।
5. ਉਪਰਲਾ ਪਾਠ ਪਿਛੋਂ ਪਾਇਆ ਲਗਦਾ ਹੈ ਕਿਉਂਕਿ ਲਿਥੋ ਵਿਚ ਇਹ ਹੈ ਨਹੀਂ । ਇਸ ਵਿਚਲੇ ਵਿਚਾਰ ਵੀ ਸਿੱਖ ਪੰਥ ਦੀ ਸਾਜਣਾ ਪਿਛੋਂ ਦੇ ਦਿੱਤੇ ਹਨ ।

ਬਧੇ ਜ਼ੁਸ ਮਜ਼ਬਸਿ ਦੇ ਹਲ ਜੁਲੇ ਨਹੀ ਕੋਇ ।
ਕਾਰਖਾਨੇ ਛਤੀਸ ਜਗ ਹੋਇ ਗਏ ਬੰਦਿ ਸੋਇ ।
ਕਾਜੀ ਹਾਜੀ ਮਉਲਬੀ ਮੁਲਾਂ ਸੇਖ ਉਲਮਾਇ ।
ਅਖੀ ਵੇਖਨ ਤੁਰ ਤਰਾਂ ਮੁਖਹੁ ਨ ਸਕਨ ਅਲਾਇ ।
ਬਾਬੇ ਕਹਿਆ ਇਮਾਮ ਜੀ ਕਰ ਸੰਗਸਾਰੀ ਮੋਹਿ ।
ਬਹੁਤੀ ਉਮਤੀ ਦੇਖ ਕਰਿ ਗਰਬ ਕੀਆ ਜੋ ਤੋਹਿ ।
ਕਰਕੇ ਕੁਦਰਤ ਰਬ ਦੀ ਛੱਡੇ ਬੰਦੀ ਵਾਨ ।
ਗਲ ਵਿਚ ਪਲੂ ਪਾਇਕੇ ਸਵ ਕਦਮੀ ਢਠੇ ਆਨ ।
ਚਾਰੋਂ ਕਰੀ ਅਰਦਾਸ ਤਬ ਸੁਣੀਐ ਨਾਨਕ ਸਾਹ ।
ਜਿਉਂ ਕਰ ਅਸਾਂ ਛੁਡਾਇਆ ਹੋਰੁ ਉਮਤੀ ਭੀ [1]ਛੁਡਵਾਇ ।
ਤਬ ਨਾਨਕ ਡਿਠਾ ਨਜਰ ਕਰ ਸਭ ਹੋਇ ਬੰਦ ਖਲਾਸ ।
ਬੰਦ ਛੁਡਾਈ ਸਤਿਗੁਰੂ ਰਬ ਅਗੇ ਕਰ ਅਰਦਾਸ ।
ਹਾਰਿਆ ਸਭਨੀ ਉਮਤੀ ਜਿਤੀ ਮਦੀਨੇ ਮਾਹਿ ।
ਹਾਰਿਆ ਚਾਰ ਇਮਾਮ ਸਭ ਜਿਤੇ ਨਾਨਕ ਸਾਹ ॥ ੧੯ ॥

ਸੁਆਲ ਰੁਕਨਦੀਨ ਸੂਰਾ [2]।

ਆਖੇ ਕਾਜੀ ਰੁਕਨਦੀ ਸੁਣ ਹੋ ਚਾਰ ਇਮਾਮ ।
ਨਾਨਕ ਆਇਆ ਜਹਾਨ ਵਿਚ ਸਚਾ ਲੈ ਫੁਰਮਾਨ ।
ਆਖਨ ਸਭੇ ਹਾਜੀਆ ਨਾਲੇ ਬਹਾਵਦੀ ਪੀਰ ।
ਨਾਨਕ ਤਾਈ ਛੇੜਨਾ ਬਹੁਤੀ ਹੈ ਤਕਸੀਰ ।
ਆਖੇ ਸੈਦ ਜਲਾਲ ਦੀ ਆਖਨ ਸਭ ਸਦਾਤ ।
ਨਾਨਕ ਵਡਾ ਪੀਰ ਹੈ ਸਾਹਿਬ ਵਡ ਕਰਮਾਤ ।
ਬਧੀਓਸ ਸਭੇ ਉਮਤੀ ਮੁਖ ਤੇ ਬਾਂਗ ਅਲਾਇ ।
ਹਾਰ ਨਾਜਰ ਸਭ ਜਾਇ ਨਾਨਕਵਲੀ ਖੁਦਾਇ ।[3]
[3]ਆਖਰ ਇਸ ਜਮਾਨ ਵਿਚ ਖਾਤਮੁ ਨਬੀ ਰਸੂਲੁ ।
ਖਤਮਾ ਦੇ ਸਿਰ ਖਤਮੁ ਹੈ ਨਾਨਕ ਰਬ ਕਬੂਲੁ ।
ਅਸਾਂ ਜਾਤਾ ਨਬੀਂ[4] ਪਰ ਹੋਰੁ ਨ ਹੋਸੀ ਕੋਇ ।
ਦੁਹੁ ਫਿਰਕਿਆ ਤੇ ਬਾਹਰਾ ਨਾਨਕ ਜਾਹਰੁ ਹੋਇ ।[5]

---

1. ਗੁ. ਨਾ. ਯੂ. 16 ਵਿਚ ਪਾਠਾਂਤਰ 'ਤਿਉ ਉਮਤ ਨੂੰ ਛੁਡਵਾਇ' ਹੈ, ਪੱਤਰਾ (128/ੳ)
2. ਮੂਲ ਵਿਚ ਅਸਪਸ਼ਟ ਹੋਣ ਕਾਰਨ ਪਾਠ ਗੁ. ਨਾ. ਯੂ. 16 ਤੇ 17 ਅਨੁਸਾਰ ਕਰ ਦਿੱਤਾ ਹੈ ।
3. ਅਗਲੀਆਂ ਦੋ ਤੁਕਾਂ ਗੁ. ਨਾ. ਯੂ. 17 ਵਿਚ ਨਹੀਂ ਹਨ, ਪੱਤਰਾ (300/ਅ)
4. ਗੁ. ਨਾ. ਯੂ. 16 ਵਿਚ ਸ਼ਬਦ 'ਆਖਿਆ' ਹੈ ਪੱਤਰਾ (128/ਅ)
5. ਅਗਲੀਆਂ ਦੋ ਤੁਕਾਂ ਗੁ. ਨਾ. ਯੂ. 17 ਵਿਚ ਨਹੀਂ ਹਨ, ਪੱਤਰਾ (200/ਅ)

ਹਿੰਦੂ ਮੁਸਲਮਾਨ ਦੁਇ ਕੀਤੇ ਸੀ ਮਨਸੂਖ ।
ਲੇਇ ਫੁਰਮਾਨ ਖੁਦਾਇਦਾ ਨਾਨਕ ਕੀਆ ਖਰੂਚਿ ।
ਜਿਣ ਕਰ ਤੀਨੇ ਕੁੰਟ ਕਉ ਚਉਥੀ ਪਹੁਤਾ ਆਇ ।
ਚਉਥੀ ਕੁੰਟ ਭੀ ਜਿਣ ਲਈ ਸਚੀ ਰਖ ਪਨਾਹੁ ।
ਸਚਾ ਬਲਾਦਸਤਿ ਹੈ ਜੇ ਕਾਇਮੁ ਸਭ ਪਰ ਹੋਇ ।
ਕੂਤਿ ਪਹੁਚੇ ਸਚ ਨਾਲ ਜੇ ਸਭ ਦਉੜੇ ਕੋਇ ॥ ੨੦ ॥

ਸੁਆਲੁ ਨਾਨਕ ਸਾਹ ਸੂਰਾ ॥

ਆਖੀ ਨਾਨਕ ਹਿੰਦਗੀ ਸੁਣਹੁ ਚਾਰ ਇਮਾਮ ।
ਮੁਸਲਮਾਨੀ ਹਿੰਦ ਵਿਚ ਕਿਉ ਕਰਿ ਹੋਈ ਆਨ ।
ਕਰਦੇ ਬਹੁਤ ਉਪਾਇ ਹੈ ਹੁਣਿ ਤਕ ਮੁਸਲਮਾਨ ।
ਯਕ ਸਰਹਿੰਦੁ ਨ ਹੌਵਈ ਸਭੇ ਕਹੋ ਧਿਆਨੁ ।
ਜਿਕਰੁ ਹੁਕਮ ਖੁਦਾਇਦਾ ਤਿਚਰੁ ਚਲਿਆ ਜੋਰੁ ।
ਜੇ ਭਾਵੈ ਖੁਦਾਇ ਤਾ ਫਿਰਿ ਉਪਰ ਭੇਜੇ ਹੋਰੁ ।
ਪਾਤਸਾਹਾ ਦੇ ਮਾਮਲੇ ਦਰੀਆਵਾਂ ਦੇ ਫੇਰ ।
ਸਭ ਗਲ ਹਥ ਖੁਦਾਇਦੇ ਲੋਂਕ ਕਰਨ ਮਨਸੂਬੇ ਢੇਰ ।
ਤੁਸਾ ਨੂੰ ਭੇਜਿਆ ਰਬ ਸੀ [1]ਕਾਫਰ ਪਾਵਹ ਰਾਹਿ ।
ਜੇਹੜੇ ਰਬ ਨ ਮਨਦੇ ਹੋਏ ਹੈ ਗੁਮਰਾਹਿ ।
[2]ਤੁਮ ਹੁਕਮ ਚਲਾਇਆ ਆਪਣਾ ਹੋਏ ਬੇ ਪਰਵਾਹਿ ।
ਲੈ ਫੁਰਮਾਨ ਖੁਦਾਇਦਾ ਆਏ ਮੁਸਲਮਾਨ ।
ਮਾਰਨ ਗਊ ਗਰੀਬ ਨੂੰ ਦਿਤੇ ਭੁਲਾਇ ਸੈਤਾਨ ।
ਕੁਹਦੇ ਪਕੜ ਪਰੰਦਿਆਂ [3]ਅਉਰ ਦਰਿੰਦੇ ਜੀਅ ।
ਮਾਰਨ ਛੁਰੀਏ ਲਤ ਦੇ ਕਹਿਨ ਹਲਾਲੀ ਥੀਅ ।
ਟੁਰਦੇ ਫਿਰਦੇ ਜੀਆ ਨੂ ਦੇਵਨਿ ਤੁਰਕ ਅਜਾਰੁ ।
ਖਾਵਨ ਮਾਸ ਹਲਾਲੁ ਕਰ ਹੰਸਨਿ ਅੰਤ [4]ਖੁਆਰੁ ।
ਅਗਲੀ ਪਿਛਲੀ ਸਭ ਗਲਿ ਬਿਲਕੁਲ ਡੋਹੋ ਬਤਾਇ ।
ਆਖੋ ਚਾਰ ਇਮਾਮ ਸਚ ਪੁਛੈ ਨਾਨਕ ਸਾਹਿ ॥ ੨੧ ॥

ਜਵਾਬ ਚਾਰ ਇਮਾਮ ਸੂਰਾ ॥

ਸੁਣਹੋ ਨਾਨਕ ਸਾਹ-ਜੀ ਆਖਨ ਚਾਰ ਇਮਾਮ ।

---

1. ਮੂਲ ਵਿਚ ਪਾਠਾਂਤਰ 'ਪਾਕ ਚਲਾਵਹੁ ਰਾਹਿ' ਸੀ ਪਰੰਤੂ ਬਾਕੀ ਖਰੜਿਆਂ ਵਿਚ ਉਪਰਲਾ ਪਾਠ ਹੋਣ ਕਾਰਨ ਉਨ੍ਹਾਂ ਅਨੁਸਾਰ ਕਰ ਦਿੱਤਾ ਹੈ ।
2. ਗੁ. ਨਾ. ਖ਼ੂ. 16 ਵਿਚ ਇਹ ਤੁਕ ਅਧੂਰੀ ਹੈ । ਗਲਤੀ ਨਾਲ ਰਹਿ ਗਈ ਲਗਦੀ ਹੈ । ਪੱਤਰਾ (129/ੳ) ਗੁ. ਨਾ. ਖ਼ੂ. 17 ਵਿਚ ਇਹ ਤੁਕ ਹੈ ਹੀ ਨਹੀਂ । ਪੱਤਰਾ (201/ੳ)
3. ਗੁ. ਨਾ. ਖ਼ੂ. 17 ਵਿਚ ਪਾਠਾਂਤਰ 'ਅਵਰ ਭੀ ਬਹੁਤੇ ਜੀਆ' ਪੱਤਰਾ (201/ਅ)
4. ਗੁ. ਨਾ. ਖ਼ੂ. 16 ਤੇ 17 ਵਿਚ ਸ਼ਬਦ 'ਖਰਾਬਿ' ਹੈ । ਪੱਤਰਾ (129/ੳ), (201/ਅ)

ਮਸਲਾ ਸੁਣੀਐ ਹਿੰਦ ਦਾ ਜਿਉ ਆਏ ਮੁਸਲਮਾਨ।
[1]ਰਾਜਾ ਜਮੂ ਕੋਹ ਦਾ ਦਿਲੀ ਦਾ ਪਤਿਸਾਹ।
ਨਾਉ ਸਾਲਬਾਹਣਿ ਆਖੀਐ ਸਾਹਾ ਦੇ ਸਿਰਿ ਸਾਹ।
ਬਧਿਸੁ ਕੋਟ ਸਿਆਲਕੋਟ ਨੀਤੀ ਤੁਰਕ ਦਿਵਾਇ।
ਹਿੰਦੂ ਹੋਆ ਤੁਰਕਿ ਰਾਜੁ ਹੁਕਮ ਖੁਦਾਈ ਪਾਇ।
ਬੇਟਾ ਰੰਡੀ ਰੰਨ ਦੇ ਇਕੋ ਹੀ ਘਰ ਸੋਇ।
ਨੀਵੋ ਦਿਤਯਾ ਪਾਤਸਾਹ ਤਰਸ ਨ ਕੀਤਸ ਕੋਇ।
ਤਰਸੁ ਨ ਕੀਤਸੁ ਰਬਿ ਦਾ ਕਾਫਰੁ ਮਨ ਵਧਾਇ।
ਨਠੀ ਰੰਡੀ ਜਾਨ ਲੈ ਪਹੁਤੀ ਮਕੇ ਆਇ।
ਬੁਰਕਾ ਪਾੜੇ ਪਟਵਾਲ ਮੁਖ ਤੇ ਕੂਕੀ ਹਾਇ।
ਬੇਟਾ ਹਮਜੇ ਅਰਬ ਦਾ ਰੂਮੀ ਆਲਮੁ ਸਾਹ।
ਰੰਡੀ ਕੂਕੇ ਦਾਦ ਦਾਦ ਕਰ ਅਦਲੁ ਪਾਤਸਾਹਿ।
ਮੁਸਲਮਾਨ ਨੂੰ ਮਾਰਿਆ ਕਾਫਰੁ ਨੀਵ ਚੁਣਾਇ।
ਬੈਠਾ ਪਾਤਸਾਹੁ ਤਖਤ ਪਰ ਕੰਨੀ ਸੁਣੀ ਕਹਾਇ।
[2]ਥਰਿ ਥਰਿ ਕੰਬੇ ਪਾਤਿਸਾਹਿ ਸੁਣ ਕੇ ਕਹਰਿ ਕਹਾਇ।
ਬੀੜਾ ਰਖਿਆ ਆਲਮੁ ਸਾਹ ਚਬੇ ਕੋਇ ਜੁਆਨ।
ਲਕ ਬੰਨੇ ਸਮਸੇਰ ਕਉ ਘਿਨੈ ਹਿੰਦੁਸਤਾਨਿ।
ਸਭਾ ਬਈਸੀ ਰੂਮ ਦੀ ਨਾਲੇ ਸਤਰਿਖਾਨ[3]।
ਖੜੇ ਬਹਤਰ ਉਮਰੇ ਇਕ ਤੇ ਇਕ ਜੁਆਨ।
ਤੁਰਤੁਰ ਦੇਖਨ ਉਮਰੇ ਸੁਖਨ ਨ ਮੁਖੋ ਅਲਾਇ।
ਸਭ ਖਲੋਤੀ ਆਮ ਖਾਸ ਕੋਇ ਨ ਬੀੜਾ ਖਾਇ।
ਥਰ ਥਰੇ ਕੰਬੇ ਪਾਤਸਾਹੁ ਜਿਉ ਦਿਲ ਲਗਾਇ।
ਬਾਹਰੋ ਆਇਆ ਸਿਕਾਰ ਖੇਡ ਸਾਹ ਅਲੀ ਇਮਾਮ।
ਗਾਨਾ ਹਥ ਵਿਆਹ ਦਾ ਜੰਞੇ ਦਾ ਸਮਾਨ।
ਬੇਟਾ ਰੂਮੀ ਸਾਹ ਦਾ ਸਾਹ ਅਲੀ ਸਿਰਦਾਰੁ।
ਲੀਤਸੁ ਬੀੜਾ ਉਠਾਇਕੇ ਬਧੀ ਲਕ ਤਲਵਾਰ।
ਚਾਰ ਸੈ ਵਰਹੇ ਅਗੋ ਨਬੀ ਥੀਂ ਹੋਇ ਬੀਤੀ ਏਹੁ ਬਾਤ।
ਚੜਿਆ ਇਮਾਮ ਫਉਜ ਲੈ ਸਭ ਬਈ ਸੀ ਸਾਥ।
ਇਕ ਲਖ ਅਸੀ ਹਜਾਰ ਗਿਣ ਮਿਲਿਆ ਨਾਲ ਸਹਾਬ।

---

1. ਇਹ ਮਨਘੜਤ ਕਥਾ ਹੈ ਗੋਸ਼ਟਿਕਾਰ ਦੀ ਆਪਣੀ ਦਲੀਲ ਹੈ।
2. ਮੂਲ ਵਿਚ ਇਹ ਤੁਕ ਲਿਖਾਰੀ ਕੋਲੋਂ ਰਹਿ ਗਈ ਸੀ ਜੋ ਬਾਕੀ ਖਰੜਿਆਂ ਵਿਚੋਂ ਲੈ ਲਈ ਗਈ ਹੈ।
3. ਗੁ. ਨਾ. ਖ਼ੂ. 17 ਤੇ ਲਿਖਤ ਵਿਚ ਪਾਠਾਂਤਰ 'ਸਭ ਖੜੀ ਬਾਹੀ ਸੀ ਰੂਮ ਦੀ ਨਾਲੇ ਸਤਰ ਸਾਨ' ਪੱਤਰਾ (202/ਅ) ਪੰਨਾ 205

ਦਉੜਿਆ ਹਿੰਦੁਸਤਾਨ ਪਰਿ ਪਹੁਤਾ ਆਇ ਸਿਤਾਬ ।
ਇਕਾ ਸਿਰਾ ਹਿੰਦੂ ਕੋਹਦਾ ਇਕ ਸਿਰਾ ਲੈ ਕੇ ਰੂਮ ।
ਧਾਏ ਕਟਨ ਅਛੂਹਣੀ ਹਫਤ ਵਲਾਇਤਿ ਧੂੰਮੁ ।
ਉਦਹੁ ਲਸਕਰ ਹਿੰਦ ਨੋ ਪਹੁਤੇ ਹਿੰਦੂ ਪਹਾੜ ।
ਦਾਖਣ ਪੂਰਬ ਇਕ ਸਿਰਾ ਆਏ ਕਟਕ ਅਪਾਰ ।
ਪੰਜ ਸੈ ਕੋਹ ਮੈਦਾਨ ਬੰਨ ਮਿਲੇ ਦੁਹੇ ਦਲ ਆਇ ।
ਹਾਥੀ ਘੋੜੇ ਅਗਨਤਈ ਕੀਮਤ ਕਹੀ ਨ ਜਾਇ ।
ਹੋਆ ਜੰਗੁ ਅਜੀਮ ਤਬ ਦੁਇ ਸਿਰ ਮਾਰੇ ਢੇਰ ।
ਜਿਤੀ ਗਈ ਫਉਜ ਰੂਮ ਦੀ ਇਕ ਨ ਆਇਆ ਫੇਰ ।
ਸਾਹ ਅਲੀ ਹੋਆ ਸਹੀਦੁ ਮਾਰੇ ਸਭੇ ਸਹਾਬ ।
ਖਪੀ ਬਈਸੀ ਉਮਰੇ ਸਤਰਖਾਨ ਖਿਤਾਬ ।
ਪਿਛੈ ਹਿਕਸਿ ਤੁਰਕ ਦੇ ਮਾਰੇ ਤੁਰਕ ਕਰੋੜ ।
ਅਗੋ ਹੋਨਿ ਕਤਲਾਮ ਦਲ ਪਿਛੈ ਪਹੁਚਨ ਹੋਰੁ ।
ਫੈਸਲਾ ਹੋਆ ਨ ਝਗੜਾ ਮੁਦਤ ਬਹੁਤ ਬਿਤਾਇ ।
ਝਗੜੇ ਹੀ ਵਿਚਿ ਉਪਜੇ ਨਬੀ ਰਸੂਲ ਖੁਦਾਇ ।
ਜੋਰੇ ਨਬੀ ਰਸੂਲ ਦੇ ਹੋਈ ਜਬਤ ਤਬ ਹਿੰਦ ।
ਪੜਿਆ ਕੁਤਾਬ ਨਬੀ ਦਾ ਸੁਣਿਆ ਸਗਲ ਨਰਿੰਦ ॥ ੨੨ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣੀਐ ਚਾਰ ਇਮਾਮ ।
ਘਣੀ ਮੁਦਤਿ ਬੈਠਿਆ ਤੁਸਾ ਖਾਧੀ ਹਿੰਦੁਸਤਾਨ ।
ਹੁਣ ਤਕ ਹਿੰਦੁ ਨ ਸਾਧੀਆਂ ਸਭ ਹੋਈਨ ਮੁਸਲਮਾਨ ।
ਘਟ ਨ ਹੋਈ ਤੁਸਾਂ ਵਲ ਸੁਣਹੋ ਚਾਰ ਇਮਾਮ ।
ਜਿਚਰ ਅਮਲ ਸੀ ਮਗਰਬੀ ਤਿਚਰ ਤੁਮਾਰਾ ਜੋਰੁ ।
ਹੁਣ ਹੁਕਮ ਤੁਮਾਰਾ ਉਠਿਆ ਆਇ ਪਹੁਤਾ ਹੋਰੁ ।
ਰਹਿਆ ਹੁਕਮ ਗਰੂਬ ਦਾ ਚਲਿਆ ਹੁਕਮ ਸਮਾਲ ।
ਇਕਸ ਪੈਰ ਨ ਚਲ ਸਕੇ ਤਿਚਰੁ ਹੋਹਿ ਨ ਚਾਰ ।
ਹੁਕਮ ਅਥਰਬਣ ਬੇਦ ਕਾ ਜੋ ਹੋਵੇ ਚਾਰੋ ਅੰਗ ।
ਚਾਰੇ ਮਜ਼ਹਬ ਇਕ ਹੋਇ ਤਾ ਚਲੇ ਰਾਹ ਨਿਸੰਗ ।
ਇਕ ਕਰਨ ਦੇ ਕਾਰਨੇ ਆਇਆ ਨਬੀ ਰਸੂਲ ।
ਦੁਨੀਆਂ ਲਾਲਚ ਲਗਕੇ ਇਕ ਨਾਮੁ ਗਇਆ ਈ ਭੂਲ ।
[1]ਕਲਮੇ ਇਕ ਪੁਕਾਰਿਆ ਇਕੋ ਇਕ ਖੁਦਾਇ ।
ਸਭਨਾ ਅੰਦਰ ਇਕ ਹੈ ਘਟ ਵਧ ਕਹੀ ਨਾ ਜਾਇ ।

---

1. ਗੁ. ਨਾ. ਬੂ. 17 ਵਿਚ ਸ਼ਬਦ 'ਉਸ' ਹੈ, ਪੱਤਰਾ (205/ੳ)

ਆਖਣਿ ਆਖਿਆ ਇਕ ਨਾਮੁ ਸਮਝਿਆ ਰਤੀ ਨ ਮੂਲ ।
[1]ਖਾਵਨ ਹਰਾਮੁ ਹਲਾਲ ਕਰ ਚਲਿਆ ਨ ਮਜਬ ਰਸੂਲੁ ।
ਤੁਰਕ ਹੋਏ ਮਨਮੁਖ ਹੁਣਿ ਫਿਰ ਨਾਨਕ ਕੀਆ ਖਰੂਚਿ ।
ਹਿੰਦੂ ਮੁਸਲਮਾਨ ਦੁਇ ਕੀਏ ਰਬ ਮਨਸੁਖ ।
ਜਿਸ ਦੇ ਹਥਿ ਫੁਰਮਾਨੁ ਹੋਇ [2]ਸਚਾ ਅਨਲੁ ਚਲਾਇ ।
ਜਿਥੇ ਉਸਦਾ ਹੁਕਮ ਜਾਇ ਅਗੋ ਸਕੇ ਨਾ ਕਛੁ ਦੁਰਾਇ ।
ਹਿੰਦੂ ਮੁਸਲਮਾਨੁ ਸਭ ਮੰਨਿਹਿ[3] ਹੁਕਮੁ ਕਬੂਲ ।
ਨਾਨਕ ਆਇਆ ਦੁਨੀ ਵਿਚਿ ਦੂਜਾ ਜਪੇ ਨ ਮੂਲ ।
[4]ਗੁਜਰੇਨੁ ਸਲਵਾਤ ਹੈ ਜੋ ਤਿਸੁ ਪਰ ਬੈਠੇ ਹੋਰੁ ।
ਮਰਦਾ ਹੋਆ ਬਹਾਇ ਜਾਇ ਫਿਰਿ ਹੋਸਿ ਸਵਾਇਆ ਜੋਰੁ ।
ਕਰਕੇ ਆਪ ਬਰਾਬਰੀ ਚਾੜ ਬਹਾਇ ਤਖਤ ।
[5]ਦੇਵੇ ਟਿਕਾ ਹਥੀ ਆਪਣੀ ਦੇਇ ਸਬਾਈ ਬਖਤ ।
ਅਟਕੇ ਮਜਬ ਨ ਫੇਰ ਤਿਸੁ ਹੋਇ ਬੈਠੇ ਇਕੋ ਸਰੂਪ ।
ਇਕ ਜੋਤ ਦੁਇ ਮੂਰਤਾ ਸਕੁ ਨ ਕਰੈ ਸਪੂਤ ।
[6]ਨਾਨਕ ਰਾਜੁ ਚਲਾਇਆ ਸਚੁ ਨੀਵ ਸਤ੍ਰਾਣੀ ਦੇਇ ।
ਹਲੇ ਨ ਹਲਾਈ ਕਿਸੇ ਦੀ ਖਸਿ ਨ ਕੋਈ ਲੇਇ ।
ਖਾਲੀ ਤਖਤ ਨ ਰਹੇ ਕਦੇ ਮਹਾਪੁਰਖ ਕਾ ਜੋਇ ।
ਸਵਾਈਆਂ ਤੇ ਸਵਾਈਆਂ ਜਾਮੇ ਪਹਰੇ ਸੋਇ ।
ਦੀਵੇ ਤੇ ਦੀਵਾ ਬਲੇ ਜੋਤਿ ਘਟਿ ਨ ਜਾਇ ।
ਪੀਰ ਮੁਰੀਦੁ ਬਰਾਬਰੀ ਨਾਨਕ ਸਚੁ ਅਲਾਇ ॥ ੨੩ ॥

ਸੁਆਲੁ ਚਾਰ ਇਮਾਮ ਸੁਰਾ ॥

ਸੁਣੀਐ ਨਾਨਕ ਸਾਹ ਜੀ ਆਖਨ ਚਾਰ ਇਮਾਮ ।
ਜਿਉਂ ਕਰ ਤੁਰਕਾਂ ਲਈ ਹਿੰਦ ਅਸਾਂ ਸਭੋ ਕਹਿਆ ਬਿਆਨ ।

---

1. ਗੁ. ਨਾ. ਪ੍ਰ. 17 ਵਿਚ ਅਧੂਰੀ ਤੁਕ ਹੈ । (ਉਹੀ)
2. ਗੁ. ਨਾ. ਪ੍ਰ. 16 ਵਿਚ ਪਾਠਾਂਤਰ 'ਸਾਭਿਆ ਅਮਿਰ ਚਲਾਇ' ਜੋ ਅਸਪਸ਼ਟ ਪਾਠ ਹੈ । ਪੱਤਰਾ (131/ੳ)
3. ਗੁ. ਨਾ. ਪ੍ਰ. 16 ਤੇ 17 ਵਿਚੋਂ ਸ਼ਬਦ ਲਿਆ ਹੈ ਜੋ ਵਧੇਰੇ ਢੁਕਦਾ ਹੈ ਮੂਲ ਵਿਚ 'ਮਨਨ' ਸ਼ਬਦ ਸੀ। ਪੱਤਰਾ ਉਹੀ. (204/ਅ)
4. ਗੁ. ਨਾ. ਪ੍ਰ. 17 ਵਿਚ ਇਹ ਅਗਲੀਆਂ ਦੋ ਤੁਕਾਂ ਦਾ ਪਾਠ ਨਹੀਂ ਹੈ ।
5. ਸ੍ਰੀ ਗੁਰੂ ਨਾਨਕ ਦੇਵ ਵਲੋਂ ਲਹਿਣੇ ਨੂੰ ਆਪ ਗਦੀ ਦੇਣ ਵਲ ਇਸ਼ਾਰਾ ਹੈ । ਸਤੇ ਬਲਵੰਡ ਦੀ ਵਾਰ ਵਿਚਲੇ ਵਿਚਾਰਾਂ ਦਾ ਅਨੁਵਾਦ ਹੈ ।
6. ਆਦਿ ਗ੍ਰੰਥ ਦੀ ਲਾਈਨ 'ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੇ ।' ਸਤੇ ਬਲਵੰਡ ਦੀ ਵਾਰ ਅ. ਗ੍ਰੰ. ਪੰਨਾ 966

ਤੁਸੀ ਭੀ ਆਪਣੇ ਮਜਬ ਦਾ ਮਸਲਾ ਕਰੋ ਸੁਣਾਇ ।
ਲੇਕਰ ਅਵਲ ਆਖਰੋ ਸਭ ਤੇਹੋ ਗਲ ਬਤਾਇ ।
ਕਿਉ ਕਰਿ ਆਦਮੁ ਸਿਰਜਿਆ ਜਿਮੀ ਤੇ ਅਸਮਾਨ ।
ਅਵਲਾ ਅਵਲ ਕਉਣ ਸੀ ਜਿਸ ਸਿਰਜਿਆ ਏਹੁ ਜਹਾਨ ।
ਏਹੁ ਹਕੀਕਤ ਜੋ ਭਸੇ ਸੋਈ ਅਵਲ ਫਕੀਰ ।
ਮੀਰਾਂ ਦੇ ਸਿਰੁ ਮੀਰੁ ਹੈ ਪੀਰਾਂ ਦੇ ਸਿਰੁ ਪੀਰ ॥ ੨੬ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੋ ਚਾਰ ਇਮਾਮ ।
ਅਵਲੁ ਸਾਹਿਬ ਆਪ ਸੀ ਹੋਰੁ ਨ ਦੂਜਾ ਜਾਨ ।
ਬੇਨਮੂੰਨ ਬੇਚ ਗੂੰਨ ਹੈ ਜਨਮ ਮਰਨ ਵਿਚ ਨਾਹਿ ।
ਇਕੋ ਇਕ ਖੁਦਾਇਸੀ ਜੋ ਰਮਿਆ ਸਭਨਾ ਮਾਹਿ ।
ਨਾ ਤਦ ਬਾਦ ਨ ਆਬ ਸੀ ਨਾ ਤਦ ਨਾਰ ਨ ਖਾਕੁ ।
ਆਪੇ ਆਪ ਖੁਦਾਇਸੀ ਸਿਰ ਪਾਕਾ ਦੇ ਪਾਕ ।
ਸਾਹਿਬ ਆਪਣੇ ਖਿਆਲ ਤੇ ਲੀਤਸ ਨੂਰ ਜਗਾਇ ।
ਨੂਰਹੁ ਉਪਜੀ ਬਾਦ ਫੇਰ ਬਾਦਹੁ ਆਬ ਉਪਾਇ ।
ਆਬਹੁ ਆਤਸ ਉਪਜੀ ਆਤਸ ਤੇ ਫੇਰ ਖਾਕ ।
ਖਾਕੀ ਬੁਤ ਬਣਾਇਆ ਨਾਉ ਧਰਿਆ ਆਦਮੁ ਪਾਕੁ ।
ਅਵਲ ਖੁਦ ਖੁਦਾਇ ਸੀ ਕੁਦਰਤਿ ਨੂਰ ਕਹਾਇ ।
ਬ੍ਰਹਮਾ ਬਿਸਨ ਮਹੇਸ ਤ੍ਰੈ ਫਿਰ ਕੁਦਰਤਿ ਲਏ ਬਣਾਇ ।
[1]ਰਾਜਸ ਸਾਤਕ ਤਾਮਸੀ ਤੀਨ ਖਸੀਅਤ ਦੀਨ ।
ਤੀਨੋ ਮਿਲ ਗਲੀਜ ਹੋਇ ਤਾਤੇ ਭਈ ਜਿਮੀਨ ।
ਅਵਲ ਆਦਮੁ ਬਿਸੁਨ ਹੋਇ ਦੂਜਾ ਬ੍ਰਹਮਾ ਹੋਇ ।
ਤੀਜਾ ਆਦਮੁ ਮਹਾਦੇਵ ਮਹੰਮਦ ਕਹੇ ਸਭ ਕੋਇ ।
ਚਉਥਾ ਆਦਮੁ ਕਸਪੁ ਰਿਖ ਜਿਨ ਸਾਜੀ ਬਹੁਤ ਸਫਾਤ ।
[2]ਕਸਪੋ ਉਪਜੀ ਆਦਮੀ ਕਾਨ ਹੈਵਾਨ ਨਬਾਤਿ ।
ਲਖ ਚਉਰਾਸੀ ਜੀਅ ਜੰਤੁ ਅੰਤੁ ਨ ਪਾਰਾਵਾਰੁ ।
[3]ਜੀਆ ਤੇ ਜੀਅ ਉਪਜੇ ਕਿਛੁ ਕੀਆ ਨ ਜਾਇ ਸੁਮਾਰ ।
ਉਪਜੇ ਕਈ ਪੈਕੰਬਰਾ ਉਪਜੇ ਕਈ ਅਉਤਾਰ ।
ਚਹੁ ਜੁਗਾ ਦੀ ਚੌਕੜੀ ਥਾਪੀ ਖੁਦ ਕਰਤਾਰ ।

---

1. ਰਜਸ, ਸਤ੍ਵ, ਤਾਮਸ ਤ੍ਰਿੰਨ ਗੁਣ ।
2. ਗੁ. ਨਾ. ਬ੍ਰ. 17 ਵਿਚ ਇਹ ਇਕ ਤੁਕ ਨਹੀਂ ਹੈ । ਪੱਤਰਾ (206/ੳ)
3. ਗੁ.ਨਾ.ਬ੍ਰ. 16 ਵਿਚ ਦੋ ਤੁਕਾਂ ਦੀ ਸੰਯੁਕਤੀ ਹੋ ਕੇ ਪਾਠ ਅਸਪਸ਼ਟ ਹੋਇਆ ਹੈ । ਪੱਤਰਾ (132-33)

[1]ਸਤਜੁਗ ਰਥਿ ਸੰਤੋਖ ਦਾ ਧਰਮ ਅਗੈ ਰਥਵਾਹਿ ।
ਸਭਨਾ ਇਕੋ ਮਜਬ ਸੀ ਬ੍ਰਹਮਾ ਰਿਖ ਪਾਤਸ਼ਾਹ ।
ਲਖ ਵਰਿਹਾਂ ਦੀ ਆਰਜਾ ਕੋਠੇ ਮੰਡਪ ਨਾਹਿ ।
ਰਹਦੇ ਛਬਰ ਛਾਇ ਕਰ ਕੰਦ ਮੂਲ ਚੁਣਿ ਖਾਇ ।
ਬੇਟਾ ਬੇਟੀ ਇਕ ਬਾਰ ਹੋਇ ਤਵਲਦ ਦੋਇ ।
ਰਹਦੇ ਪੌਣ ਅਹਾਰ ਪਰ ਬਹੁਤ ਅਹਾਰਨ ਹੋਇ ।
ਜੀਵਣ ਦਾ ਨਹ ਆਸਰਾ ਰਹਦੇ ਸਦਾ ਨਿਰਾਸ ।
ਬ੍ਰਹਮਣ ਰਾਜਾ ਪਰਸ ਰਾਮ ਜਿਨ ਕੀਤੇ ਖਤ੍ਰੀ ਨਾਸ ।
ਖਤਰਾਪਣ ਦੇ ਕਾਰਨੇ ਤ੍ਰੇਤੇ ਧਰ ਅਉਤਾਰ ।
ਤ੍ਰੇਤੇ ਰਾਮ ਅਉਤਾਰ ਸੀ ਖਤ੍ਰੀ ਬਲੀ ਹੰਕਾਰ ।
ਬਲੁ ਹਿਰਿ ਲਇਓਸੁ ਪਰਸਰਾਮ ਦਾ ਚਰਨੀ ਸੀਸੁ ਲਗਾਇ ।
ਬ੍ਰਹਮਣ ਸਟਿਆ ਖੜਗ ਕਉ ਸਕੇ ਨ ਫੇਰ ਉਠਾਇ ।
[2]ਤ੍ਰੇਤੇ ਰਥਿ ਜਤ ਦਾ ਜੋਰ ਅਗੈ ਰਥਵਾਹੁ ।
ਮਥਿਆ ਖੀਰੁ ਸਮੁੰਦ ਤਬ ਚਉਦਹ ਰਤਨ ਕਢਾਇ ।
ਖਤ੍ਰੀ ਰਾਜੇ ਪਾਤਸ਼ਾਹ ਰਾਮ ਚੰਦ ਅਉਤਾਰਿ ।
ਜਿਨ ਜੀਤੀ ਨਉ ਖੰਡ ਪ੍ਰਿਥਮੀ ਇਕ ਵਰਨ ਕੀਆ ਸੰਸਾਰੁ ।
[3]ਦੁਆਪੁਰੁ ਰਥੁ ਤਪਦਾ ਅਹੰਕਾਰੁ ਅਗੈ ਰਥਵਾਹਿ ।
ਹੋਏ ਜਾਵਦੇ ਰੂਪ ਸਭ ਵੈਸਾ ਦੇ ਪਾਤਸ਼ਾਹ ।
ਹੋਆ ਕ੍ਰਿਸ਼ਨ ਅਉਤਾਰ ਤਬ ਜਿਨ ਕੀਤੇ ਦੈਤ ਫਨਾਹਿ ।
ਸਭਾ ਹੋਈ ਇਕ ਵਰਨ ਦੂਜਾ ਵਰਨ ਨ ਆਇ ।
ਦੁਆਪੁਰ ਕੇ ਅੰਤ ਵਿਖੇ ਕਲਜੁਗ ਲਾਗਾ ਆਇ ।
ਲੀਲਾ ਸਾਜੀ ਕਲਿਜੁਗੀ ਕਰਦੇ ਬਹੁਤ ਬਿਖਾਦ ॥ ੨੪ ॥
ਆਇਤ ॥
[4]ਸਾਮ ਕਹੇ ਸਤੰਬ੍ਰ ਸੁਆਮੀ ਸਚ ਮਹਿ ਆਛੇ ਸਾਚ ਰਹੇ ।
ਸਭਿ ਕੋ ਸਚੁ ਕੁਮਾਵੇ ।
ਸਤ ਜੁਗ ਅੰਦਰ ਸਚ ਵਰਤੇ ਝੂਠ ਨ ਕੋਇ ਅਲਾਵੇ
ਰਿਗੁ ਕਹੇ ਰਹਿਆ ਭਰਪੂਰ ।[5]......

1. ਆਦਿ ਗ੍ਰੰਥ ਵਿਚੋਂ ਸ਼ੁਧ ਪਾਠ 'ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ।' ਪੰਨਾ 470
2. ਆਦਿ ਗ੍ਰੰਥ ਵਿਚੋਂ—ਸ਼ੁਧ ਪਾਠ 'ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ' (ਉਹੀ)
3. ਆਦਿ ਗ੍ਰੰਥ ਵਿਚੋਂ—ਸ਼ੁਧ ਪਾਠ 'ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ' ਪੰਨਾ 470
4. ਤੁਕ ਆਦਿ ਗ੍ਰੰਥ ਵਿਚੋਂ—ਪੰਨਾ (ਉਹੀ)
5. ਇਕ ਤੁਕ ਤੋਂ ਇਲਾਵਾ ਅਗਲਾ ਸਾਰਾ ਪਾਠ ਆਦਿ ਗ੍ਰੰਥ ਵਿਚੋਂ ਹੈ ।

ਚਾਰੇ ਬੇਦ ਹੋਏ ਸਚਿਆਰ ।
ਪੜੇ ਗੁੜੇ[1] ਤਿਨ ਚਾਰ ਅਚਾਰ ।
ਭਾਉ ਭਗਤ ਕਰਿ ਨੀਚੁ ਸਦਾਵੈ ।
ਨਾਨਕ ਤਉ ਮੋਖੰਤਰੁ ਪਾਵੈ ॥ ੨੯ ॥

ਜਵਾਬ ਨਾਨਕ ਸਾਹ ਸੂਰਾ ॥

[2]ਆਖੇ ਨਾਨਕ ਸਾਹ ਸਚੁ ਸੁਣ ਹੋ ਚਾਰ ਇਮਾਮ ।
[3]ਸਚੁ ਕਹੋ ਖੋਲ ਬਿਆਨੁ ।
ਮਾਰਿਆ ਕ੍ਰਿਸ਼ਨ ਇੰਦ੍ਰਪੁਰੀ ਸਭ ਗੋਪੀ ਲੁਟੀ ਨਿਦਾਨੁ ।
ਪੁਟੇ ਸਭੇ ਪਾਰਜਾਤ ਮੁਢੋ ਲਏ ਉਖੇੜਿ ।
ਹੇਠੋ ਨਿਕਲ ਆਇਆ ਗਰੰਥ ਅਥਰਬਣੁ ਬੇਦ ।
ਨੀਲੇ ਬਸਤ੍ਰ ਲਪੇਟਿਆ ਸਾਹਿਬ ਦਾ ਫੁਰਮਾਨ ।
ਸਭਨਾ ਮਨਿਆ ਸੀਸਪਰ ਹਿੰਦੂ ਮੁਸਲਮਾਨ ।
ਇੰਦ੍ਰਪੁਰੀ ਤੇ ਆਇ ਕਰ ਬੈਠਾ ਮਥਰਾ ਮਾਹਿ ।
ਬਿੰਦ੍ਰਾ ਬਨ ਬਨਾਇ ਕਰ ਗੋਪੀ ਕਾਨ ਖਿਲਾਇ ।
ਫੇਰ ਮਥਰੇ ਚਲਿਆ ਕ੍ਰਿਸ਼ਨ ਜੀ ਅਗੇ ਰਥ ਅਥਰਬਣ ਬੇਦ ।
ਫਿਰ ਜੀਤਸ ਚਾਰੇ ਕੁੰਟ ਕਉ ਕਰਕੇ ਅਚਰਜ ਖੇਡਿ ।
ਨੀਲਾ ਜੁਬਾ ਪਹਿਰ ਕੇ ਬੈਠਾ ਮਕੇ ਆਨ ।
ਇਕੋ ਇਕ ਖੁਦਾਇ ਹੈ ਏਹੁ ਆਖੇ ਮੁਹਰੁ ਕਲਾਮ ।
ਨੀਲਾ ਬਾਨਾ ਪਹਿਰ ਕਰ ਧਰ ਮੁਸਲਾ ਸੀਸ ।
ਆਸਾ ਕੂਜਾ ਹਥ ਲੈ ਕਾਜੀ ਹੋਆ ਜਗਦੀਸ ।
ਆਖੇ ਸਚੁ ਕਲਾਮ ਨੋ ਇਕੋ ਇਕ ਖੁਦਾਇ ।
ਜੈਸੀ ਕੋਈ ਬੀਜ ਹੈ ਤੈਸਾ ਹੀ ਲੁਣ ਖਾਇ ।
ਸਤਜੁਗ ਵਿਚਿ ਨਿਆਉ[4] ਸੀ ਸੁਣੀਐ ਤਿਸਦਾ ਬਿਆਨੁ ।
ਇਕ ਵਿਗਾੜੇ ਕੰਮ ਨੋ ਮਾਰੀਐ ਸਭ ਜਹਾਨੁ ।
ਤ੍ਰੇਤੇ ਦਾ ਨਿਆਉ[5] ਸੁਣ ਕੰਨ ਧਰੇ ਸਭ ਕੋਇ ।
ਕੰਮ ਵਿਗਾੜੇ ਇਕ ਨੋ ਸਭ ਨਗਰੀ ਨੋ ਦੁਖ ਹੋਇ ।
ਦੁਆਪਰ ਕਾ ਨਿਆਉ[6] ਸੁਣ ਕੋਈ ਆਵੈ ਕੰਮ ਵਿਗਾੜ ।

---

1. ਮੂਲ ਵਿਚ ਪਾਠਾਂਤਰ 'ਕਰਿ ਚਾਰ ਬੀਚਾਰ' ਸੀ ।
2. ਗੁ. ਨਾ. ਖੂ. 16 ਤੇ 17 ਵਿਚ ਇਹ ਪਾਠ ਨਹੀਂ ਹੈ । ਪੱਤਰਾ (134/ੳ), (208/ੳ)
3. ਤੋਲ ਤੁਕਾਂਤ ਅਨੁਸਾਰ ਇਸ ਤੁਕ ਦਾ ਪਾਠ ਅਧੂਰਾ ਲਗਦਾ ਹੈ ।
4. ਗੁ. ਨਾ. ਖੂ. 16 ਵਿਚ ਅਨਿਆਉ ਹੈ, ਜੋ ਗਲਤ ਹੈ । ਗੁ. ਨਾ. ਖੂ. 17 ਵਿਚ ਸ਼ਬਦ ਰਹਿ ਗਿਆ ਲਗਦਾ ਹੈ । ਪੱਤਰਾ (134/ਅ), (208/ਅ)
5. ਗੁ. ਨਾ. ਖੂ. 16 ਵਿਚ ਸ਼ਬਦ 'ਗਿਆਨ' ਹੈ । ਪੱਤਰਾ (ਉਹੀ)
6. ਲਿਖਾਰੀ ਦੀ ਸ਼ਬਦ ਲਿਖਣ ਦੀ ਗਲਤੀ ਹੈ ਏਥੇ ਵੀ 'ਅਨਿਆਉ' ਸ਼ਬਦ ਹੈ । ਗੁ.ਨਾ.ਖੂ.16 (ਉਹੀ)

ਮਾਰੀਐ ਉਸਦਾ ਗੋਤ੍ਰ ਸਭ ਕਰੇ ਨ ਕੋਇ ਵੀਚਾਰ ।
ਕਲਜੁਗ ਸਚੁ ਨਿਆਉ ਹੈ ਜੋ ਕਰੇ ਸੋ ਪਾਵੈ ਸੋਇ ।[1]
ਹੋਰਸ ਕਿਸੇ ਨ ਮਾਰੀਐ ਭਾਵੈ ਕੇਈ ਹੋਇ ।
ਜੇਹੜਾ ਅੰਗ ਗੁਨਾਹ ਕਰੇ ਤਿਸੁ ਅੰਗ ਮਿਲੇ ਸਜਾਇ ।
ਵਿਚਿ ਕਿਤੇਬਾ ਲਿਖਿਆ ਆਖਿਆ ਪਾਕ ਖੁਦਾਇ ।
ਬਾਣੀ ਬ੍ਰਹਮੇ ਰਿਖ ਦੀ ਥੀਆ ਅਥਰਬਣ ਬੇਦ ।
ਹਿੰਦੂ ਮੁਸਲਮਾਨ ਵਿਚ ਤਬ ਹੋਏ ਦੁਇ ਬਿਧਿ ਭੇਦੁ ।
ਸਤਜੁਗ ਹੋਆ ਜਗਮੇਧ ਹਾਥੀ ਜਗ ਪਾਵਾਇ ।
ਹੋਮ ਕੀਆ ਸਭ ਦੇਵਤਿਆ ਫਿਰਿ ਹਾਥੀ ਲੀਆ ਜੀਵਾਇ ।
ਤ੍ਰੇਤੇ ਹੋਆ ਅਸਮੇਧ ਸਭ ਰਾਜੇ ਹੋਮੁ ਕਰਾਹਿ ।
ਮੁਇਆ ਫੇਰ ਜੀਵਾਈਐ ਕਰ ਹਲਾਲੁ ਸਭ ਖਾਹਿ ।
ਦੁਆਪਰ ਹੋਆ ਗਊ ਮੇਧ ਲਈ ਗਊ ਕ੍ਰਿਸ਼ਨ ਜੀਵਾਇ ।
ਪਿਛੇ ਕ੍ਰਿਸਨ ਦੇ ਬਿਨ ਮੰਤ੍ਰ ਸਕੇ ਨ ਕੋਇ ਉਠਾਇ ।[2]
ਤਿਥੋਂ ਹੋਈ ਭ੍ਰਿਸਟ ਸਭ ਮੁਸਲਮਾਨ ਕਹਾਇ ।
ਤਬ ਹੀ ਹੋਏ ਰਾਹ ਦੁਹਿ ਰਲ ਬੈਠਨ ਖਾਣਾ ਖਾਹਿ ।
ਹਿੰਦੂ ਮੁਸਲਮਾਨ ਦੁਇ ਇਸ ਬਿਧ ਨਿਆਰੇ ਹੋਇ ।
ਉਨਾ ਖਾਧਾ ਹਡ ਮਾਸ ਉਹੁ ਦੁਧ ਪੀਵਨ ਲੈ ਚੋਇ ।
ਗਊਆ ਮਾਤਾ ਹਿੰਦੂਆ ਪੂਜਨ ਕਰ ਨਮਸਕਾਰ ।
ਗਊਆ ਮਾਰਨ ਦੇਖ ਕੈ ਕੂਕਨ ਬੇਦ ਪੁਕਾਰ ।
ਜਿਦੋ ਜਿਦੀ ਆਪ ਵਿਚ ਹਿੰਦੂ ਤੁਰਕ ਲੜਾਇ ।
ਉਨਾ ਮਾਰਿਆ ਸੂਰ ਨੂੰ ਉਨਾ ਮਾਰੀ ਗਾਇ ।
ਦੁਹਾ ਕੀਤੀ ਹਤਿਆ ਮੂਹੈ ਨ ਜੀਵੇ ਫੇਰ ।
ਦਰਗਹ ਸਚੇ ਰਬ ਦੀ ਲਹਨਿ ਸਜਾਈ ਢੇਰ ।
ਕਲਜੁਗ ਦਾਨੇ ਮੇਧੁ ਹੈ ਜਿਨਹਿ ਕੀਤੀਆ ਗਊਆ ਮੇਧ ।
ਸੜੀ ਮਨ ਅਗੀ ਪਾਇਕੇ ਜਿਨਾ ਕੀਤੇ ਧਰਮ ਨਿਖੇਧ ।
ਧਰਮੋ ਕਰਮੋ ਬਾਹਰੇ ਦਰਗਹਿ ਲਹਨਿ ਨ ਢੋਇ ।
ਹਿੰਦੂ ਮੁਸਲਮਾਨ ਵਿਚ ਭਾਵੇ ਕੇਈ ਹੋਇ ।
ਇਕ ਰਹੇ ਇਕੁ ਜਾਹਿ ਉਠਿ ਤਬਹੀ ਚਲੇ ਰਾਹਿ ।
ਦੋਏ ਕਾਇਮੁ ਹੋਇ ਰਹੇ ਘੇਰਾ ਘੁਮਰਿ ਪਾਇ ।

---

1. ਗੁ. ਨਾ. ਯੂ. 17 ਤੇ ਲਿਖੇ ਵਿਚ ਪਾਠਾਂਤਰ 'ਵਿਗਾੜੇ ਪਾਵੇ ਸੋਇ' ਹੈ । ਪੱਤਰਾ (209/ੳ) (ਪੰਨਾ 208)
2. ਗੁ. ਨਾ. ਯੂ. 16 ਵਿਚ ਪਾਠਾਂਤਰ 'ਮੰਤ੍ਰ ਨ ਸਕੀ ਉਠਾਇ' ਗੁ. ਨਾ. ਯੂ. 17 ਵਿਚ ਪਾਠਾਂਤਰ 'ਮਤ੍ਰ ਨ ਕਿਸੇ ਉਠਾਇ' ਹੈ ਪੱਤਰਾ (135/ੳ), (209/ਅ)

ਦੂਹਥੀ ਹੋਆ ਨ ਕੰਮ ਕੋ ਫਿਰ ਕੀਤਾ ਹੁਕਮੁ ਖੁਦਾਇ ।
ਦੂਹ ਕੇ ਊਪਰ ਤੀਸਰਾ ਨਾਨਕ ਤੂੰਹੀ ਜਾਇ ।
[1]ਬਹੁਤੇ ਗਏ ਫੁਰਮਾਨ ਲੈ ਇਕ ਕਰਨ ਦੇ ਕਾਮੁ ।
ਇਕ ਨ ਹੋਈ ਤਿਨਾ ਤੇ ਘੇਰੇ ਦੁਨੀ ਸੈਤਾਨ ।
ਤੂੰ ਮੇਰਾ ਫਰਜੰਦੁ ਹੈ ਦੁਨੀਆਂ ਅੰਦਰ ਜਾਇ ।
[2]ਹੋਈ ਸਭ ਬਦਰਾਹਿ ਹੈ ਤੂੰ ਸਿਧੀ ਰਾਹੀ ਪਾਇ ।
ਉਮਤ ਸਭ ਬਦਰਾਹੁ ਹੈ ਤੁਮ ਸਿਧੇ ਪਾਵਹੁ ਰਾਹਿ ।
ਧਰਮ ਚਲਾਵਹੁ ਸਚ ਦਾ ਦੇਵਹੁ ਕੂੜ ਉਠਾਇ ।
ਜੋ ਸਰਨਿ ਆਵੈ ਦੁਹੁ ਵਿਚਹੁ ਇਸਨੋ ਲਹੋ ਮਿਲਾਇ ।
ਨਹਕਿ ਜੀਆ ਨ ਮਾਰੀਅਨੁ [3]ਰਖਹੁ ਗਰੀਬਾ ਜਾਇ ।
ਲਖ ਚਉਰਾਸੀ ਮੇਦਨੀ ਸਭਨਾ ਵਿਚ ਖੁਦਾਇ ।
ਚਿਟਾ ਬਾਣਾ ਸਤ ਜੁਗੀ ਪੀਲਾ ਤ੍ਰੇਤੇ ਮਾਹਿ ।
ਰਤਾ ਬਾਣਾ ਦੁਆਪਰੇ ਕਾਲਾ ਕਲਿਜੁਗ ਮਾਹਿ ।
ਉਮਤ ਮੇਰੀ ਹੋਇ ਕਰ ਪਹਰੇ ਨੀਲ ਨ ਕੋਇ ।
ਨੀਲਾ ਬਾਣਾ ਤੁਰਕ ਦਾ ਪਹਿਰਿਆ ਬਹੁ ਜਿਦ ਹੋਇ ।
ਜਬ ਹੋਸੀ ਇਕੁ ਵਰਨੁ ਸਭ ਤਬ ਹੋਸੀ ਨੀਲਾ ਰੰਗੁ ।
ਬਾਣੀ ਸਚੁ ਖੁਦਾਇਦੀ ਕਹੇ ਨਾਨਕ ਸਾਹ ਮਲੰਗੁ ।
ਜਾਤ ਪਾਤ ਸਭ ਉਡਸੀ ਸਭ ਸੈਕਰੁ ਬਰਨ ਕਹਾਇ ।
ਨਾਨਕ ਕਹੇ ਇਮਾਮ ਜੀ ਇਉ ਲਿਖਿਆ ਬੇਦਾ ਮਾਹਿ ।

ਸੁਆਲ ਜੁਮਲੇ ਮੁਸਲਮਾਨ ਸੂਰਾ ॥

ਸੁਣ ਵੇ ਨਾਨਕ ਹਿੰਦੂਆ [4]ਪੁਛਨ ਮੁਸਲਮਾਨ ।
ਸਾਹਬ ਆਦਮੁ ਸਿਰਜਿਆ ਸਾਹਾ ਸਿਰ ਸੁਲਤਾਨ ।
ਆਦਮੁ ਦਾ ਕੀ ਮਜਬੁ ਸੀ ਦੇ ਭੀ ਤੋਇ ਬਿਆਨੁ ।
ਹਿੰਦੂ ਸੀ ਨੇ ਮੁਸਲਮਾਨ ਸੀ ਦੁਹਿ ਵਿਚ ਇਕ ਠਹਿਰਾਇ ।
ਜੋ ਕਹਸੀ ਮੁਸਲਮਾਨ ਹੈ ਤੁਰਕ ਡੇਸਨ ਦੀਨ ਗਵਾਇ ।

---

1. ਇਕ ਲਾਈਨ ਵਾਧੂ ਪਾਠ 'ਦੁਨੀਆਂ ਅੰਦਰ ਜਾਇ ਕਰ ਇਕੋ ਨਾਮ ਜਪਾਇ' ਗੁ. ਨਾ. ਯੂ. 17 ਤੇ ਲਿਖੋਂ ਵਿਚ ਹੈ ਮੂਲ ਵਿਚ ਨਹੀਂ । ਇਨ੍ਹਾਂ ਦੋ ਪਤਰਿਆਂ ਵਿਚ ਅਗਲੀਆਂ ਚਾਰ ਲਾਈਨਾ ਨਹੀਂ ਹਨ । ਗੁ. ਨਾ. ਯੂ 16 ਵਿਚ ਉਪਰਲੀ ਲਾਈਨ ਅਗਲੀਆਂ ਚਾਰ ਲਾਈਨਾਂ ਦੇ ਬਾਅਦ ਆਈ ਹੈ। ਕ੍ਰਮਵਾਰ ਪਤਰਾ (210/ੳ) ਪੰਨਾ 208
2. ਇਨ੍ਹਾਂ ਅਗਲੀਆਂ ਦੋ ਲਾਈਨਾਂ ਦਾ ਆਪਸ ਵਿਚ ਕਾਫੀ ਮੇਲ ਹੈ । ਗੁ. ਨਾ. ਯੂ. ਵਿਚ ਇਨ੍ਹਾਂ ਦੋਹਾਂ ਦੇ ਦਰਮਿਆਨ ਉਪਰ ਹਵਾਲੇ ਵਿਚ ਆਈ ਤੁਕ ਘੁਸੇੜੀ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਪੁਰਾਤਨ ਲਿਖਤ ਦੇ ਪਾਠ ਨੂੰ ਤਰੋੜ ਮਰੋੜ ਕੇ ਨਵੇਂ ਵਾਧੇ ਘੁਸੇੜੇ ਗਏ ਹਨ ।
3. ਗੁ.ਨਾ.ਯੂ. 16 ਤੇ 17 ਵਿਚ ਪਾਠਾਂਤਰ 'ਰਖਿ ਕਰੋ ਤੁਮ ਗਰੀਬਾ ਜਾਇ' ਪੱਤਰਾ (135/ਅ),(210/ਅ)
4. 'ਆਖਨਿ' ਸ਼ਬਦ ਗੁ. ਨਾ. ਯੂ. 17 ਪੱਤਰਾ (211/ੳ)

ਹਿੰਦੂ ਕਹੇ ਸਜਾਇ ਹੈ ਤਾ ਭੇਸਨ ਬਹੁਤ ਅਜਾਬੁ ।
ਕਰਨ ਮੁਅਤਲੁ[1] ਨਾਨਕਾ ਖੋਲਹੁ ਰੂਮ ਸਿਤਾਬੁ ।
ਬਹੁਤੁ ਦਖਿਆ ਹਈ ਹਾਜੀਆ ਪੀਰ ਕੀਤੇ ਨੀ ਸਭ ਜੋਰ ।
ਜਾਦੂ ਸਿਹਰ ਜਗਾਇਕੈ ਮਕਾ ਦਿਤਾ ਸੀ ਫੇਰ ।
ਹੁਣ ਆਇਆ ਮਦੀਨੇ ਹਦਿ ਰੂਮ ਦੀ ਇਥਹੁ ਛੁਟਸੀ ਨਾਹਿ ।
ਅਗੋ ਕਰਕੇ ਬਹੁਤ ਤਦਬੀਰੀਆ ਹੁਣ ਹਿਕ ਭੀ ਚਲਸੀ ਨਾਹਿ ।
ਜੋ ਖੋਲੇ ਹੁਣ ਇਸ ਰੂਮ ਨੂੰ ਸੋਈ ਅਵਲ ਫਕੀਰੁ ।
ਪੀਰ ਪੈਕੰਬਰ ਸਭ ਦੇ ਸਿਰ ਸ਼ਾਹਾ ਦੇ ਪੀਰ ॥ ੨੮ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਹਿੰਦਗੀ ਸੁਣਹੋ ਸਭੋ ਮੁਸਲਮਾਨ ।
ਖੋਲ ਦਿਖਾਉ ਰੂਮ ਨੂੰ ਸਭੇ ਸੁਣੋ ਬਿਆਨੁ ।
ਅਰਬਾ ਨਾਸਰ ਮੇਲ ਕਰ ਆਦਮੁ ਸਿਰਜਿਆ ਖੁਦਾਇ ।
ਆਦਮੁ ਥੀਆ ਖੁਦਾਇ ਥੀ ਖਾਸਾ ਪੁਤਰ ਕਹਾਇ ।
ਜੈਸਾ ਮਜ਼ਹਬੁ ਬਾਪ ਦਾ ਪੁਤਰ ਹੀ ਤੈਸਾ ਹੋਇ ।
ਬੇਟੇ ਥੀਂ ਜੋ ਉਪਜੇ ਜੋ ਪੋਤ੍ਰਾ[2] ਕਹੀਐ ਸੋਇ ।
ਆਦਮੋ ਹੋਏ ਚਾਰੇ ਪੁਤ੍ਰ ਚਾਰੇ ਰੁਕਨ ਪਠਾਨ ।
ਚਾਰੇ ਭੇਜੇ ਚਹੁੰ ਕੁੰਟੀ ਦੇ ਕੇ ਚਾਰ ਕਲਾਮ ।
[3]ਹਾਬਲੁ ਭੇਜਿਆ ਹਿੰਦ ਨੂ ਕਾਬਲੁ ਅਰਬਸਤਾਨ ।
ਈਰ ਜੁਈਰਾ ਭੇਜਿਆ ਤੂਰਜ ਤੁਰਕ ਸਿਤਾਨੁ ।
ਚਾਰ ਕਿਤੇਬਾ ਸਾਥ ਦੇ ਚਾਰੇ ਕਰ ਉਪਦੇਸੁ ।
ਚਾਰੇ ਤਰਫਾ ਵੰਡ ਕੇ ਕੀਏ ਹਵਾਲੇ ਦੇਸੁ ।
ਸਿਰ ਤੋਂ ਭਾਰਾ ਡਾਰ ਕੇ ਰਹਿਆ ਕਿਨਾਰੇ ਹੋਇ ।
ਆਪੋ ਅਪਨੇ ਮਜਬ ਵਿਚਿ ਚਾਰੇ ਪਰਿਚੇ ਸੋਇ ।
ਚਾਰੇ ਰੁਕਨ ਚਾਰ ਹਦਿ ਕਰਨੇ ਲਾਗੇ ਰਾਜੁ ।
ਆਪੋ ਆਪਨੇ ਮਜਬ ਵਿਚਿ ਕੋਇ ਨ ਹੋਇ ਮੁਹਤਾਜ ।
ਹਿੰਦੂ ਹੋਇ ਹਾਬਲੇ ਕਾਬਲੇ ਮੁਸਲਮਾਨ ।
ਭਈ ਜਹੂਦੀ ਈਰਜੋ ਤੂਰਜੋ ਕਾਫਰ ਜਾਨ ।
ਨਾਉ ਮਹੰਮਦ ਮਹਾਦੇਉ ਬਾਬਾ ਆਦਮੁ ਨਾਮੁ ।
ਚਾਰੇ ਬੇਟੇ ਚਾਰ ਮਤ ਚਾਰੇ ਤਰਫ ਪਛਾਨ ।
ਚਾਰ ਮਜਬ ਚਹੁ ਅੰਗ ਤੇ ਤਿਸਦਾ ਸੁਣਹੁ ਬਿਆਨ ।

---

1. ਮੂਲ ਵਿਚ 'ਮੁਅਤਲੁ' ਸ਼ਬਦ ਹੈ ਬਾਕੀ ਖਰੜਿਆਂ ਵਿਚ 'ਮੁਹਲਤ' ਹੈ ਦੋਹਾਂ ਵਿਚੋਂ ਢੁਕਵਾਂ ਪਾਠ ਮੂਲ ਵਾਲਾ ਹੈ ।
2. ਗੁ. ਨਾ. ਯੂ. 16 ਵਿਚ ਗਲਤ ਪਾਠ 'ਖੋਟਾ' ਹੈ । ਪੱਤਰਾ (136/ਅ)
3. ਮੂਲ ਵਿਚ ਵਾਧੂ ਪਾਠ 'ਚਾਰ ਮਜਬ' ਸੀ ਜੋ ਅਪ੍ਰਸੰਗਕ ਹੋਣ ਕਾਰਨ ਕੱਢ ਦਿੱਤਾ ਹੈ ।

ਮੁਖ ਤੇ ਹੋਇ ਬ੍ਰਾਹਮਣਾ ਬਾਜੂ ਖਤ੍ਰੀ ਜਾਨ ।
ਵੈਸ ਉਪਾਏ ਸਾਥਲੋਂ[1] ਪਾਉ ਸੂਦ੍ਰ ਪਛਾਨ ।
[2]ਚਾਰੋ ਮਜਬ ਅੰਗ ਤੇ ਆਪੋ ਆਪਨੇ ਨਾਮ ।
ਜਿਸਦਾ ਹੋਵੇ ਰਾਜੁ ਜਗ ਕਰੇ ਪਿਛਾਣਾ ਸੋਇ ।
ਹੋਰੀਦਾ ਕਹੁ ਨ ਚਲੇ ਜੇਕਰ ਦੇਖੇ ਕੋਇ ।
ਬ੍ਰਾਹਮਣ ਹੋਏ ਮਸਰਕੀ ਖਤ੍ਰੀ ਜਨੂਬੀ ਜਾਨ ।
[3]ਵੈਸ ਲਗੇ ਸੰਗ ਮਗਰਬੀ ਸੂਦਰ ਸਮਾਲ ਪਛਾਨ ।
ਜਿਸ ਜਮਾਨੇ ਦਾ ਅਮਲ ਹੋਇ ਸੋਇ ਖੁਲੇ ਕਿਤਾਬ ।
ਸੋਈ ਜਗ ਪਾਤਸਾਹ ਹੋਇ ਲਏ ਕਿਤਾਬ ਹਿਸਾਬ ।
ਜਿਸ ਜਮਾਨੇ ਦਾ ਅਮਲ ਤਿਸੁ ਵਲ ਹੋਇ ਖਰੂਖਿ ।
ਚੜ ਚੜ ਧਾਨ ਫਰੇਸਤੇ ਕਰ ਕਰ ਬਹੁਤੇ ਰੂਪ ।
ਚਾਰ ਮਵਕਿਲ ਚਹੁ ਤਰਫ ਚਾਰੋ ਹੁਕਮੁ ਬਰਦਾਰ ।
ਜੋ ਵਾਰਸ ਜਮਾਨ ਦਾ ਤਿਸੁ ਆਗੇ ਅਮਰ ਅਯਾਰ ।
ਚਾਰੋ ਵਾਰਸ ਤਖਤ ਦੇ ਰਹਿੰਦੇ ਸਦਾ ਹਜੂਰ ।
ਹਾਜਰ ਰਹਦੇ ਰਾਤ ਦਿਨ ਹੋਏ ਕਦੇ ਨਾ ਦੂਰ ।
ਏਜਰਾਈਲ ਤੇ ਜਬਰਾਈਲ ਮੈਕਾਈਲ ਪਛਾਨ ।
ਅਜਰਾਈਲ ਫਰੇਸਤਾ ਚਾਰ ਮੁਵਕਿਲ ਜਾਨ ।
ਚਾਰੇ ਵਾਰਸ ਤਖਤ ਦੇ ਹੁਕਮੀ ਬੰਦੇ ਚਾਰ ।
ਸਦਾ ਹਜੂਰੀ ਤਿਸ ਰਹੇ ਜੋ ਥੀਵੇ ਅਉਤਾਰ ।

ਸੁਆਲ ਇਮਾਮ ਕਮਾਲਦੀਨ ਸੂਰਾ ॥

ਕਹੇ ਇਮਾਮ ਕਮਾਲ ਦੀ ਸੁਣੀਐ ਨਾਨਕ ਸਾਹ ।
ਕਿਤੀ ਕੁ ਮੁਦਤ ਗੁਜਰੀ [4]ਤਵਲਦਿ ਆਦਿਮੁ ਹਿਵਾ ।
ਕਿਤੀ ਕੁਰਸੀਆਂ ਬੀਤੀਆਂ ਏਹ ਭੀ ਕਰੋ ਸੁਮਾਰੁ ।
ਏਹੁ ਹਕੀਕਤ ਗੈਬ ਦੀ ਖੋਲੇ ਵਡਾ ਸਲਾਰੁ ।
ਵਿਚਿ ਕਿਤੇਬਾ ਆਰਬੀ ਲਿਖਿਆ ਬਹੁ ਬਿਧ ਭਾਇ ।
ਜਦਨਾ ਜਿਮੀ ਅਸਮਾਨ ਹੈ ਆਦਮ ਤਦਕਾ ਥਾਇ ।[5]

---

1. ਗੁ. ਨਾ. ਪ੍ਰ. 16 ਤੇ 17 ਵਿਚ ਸ਼ਬਦ 'ਮਥਲਿ' ਹੈ ਲਿਖੰ ਵਿਚ 'ਰਾਨਿ' ਭਾਵ ਪੱਟ ਹੈ । ਸ਼ੁਧ ਪਾਠ ਕਿਹੜਾ ਹੈ ?
2. ਗੁ. ਨਾ. ਪ੍ਰ. 17 ਤੇ ਲਿਖੰ ਵਿਚ ਇਹ ਤੁਕ ਨਹੀਂ ਹੈ । ਪੱਤਰਾ (212/ਅ), ਪੰਨਾ 209
3. ਗੁ. ਨਾ. ਪ੍ਰ. 16 ਤੇ 17 ਵਿਚ ਦੋ ਤੁਕਾਂ ਦਾ ਇਕ ਪਾਠਾਂਤਰ ਹੈ 'ਇਸਰਾਫੀਲ ਜਿਬਰਾਈਲ ਫਰੇਸਤਾ ਚਾਰਿ ਮਵਕਲਿ ਜਾਇ' (137/ਅ), (213/ੳ)
4. ਮੂਲ ਵਿਚ ਸ਼ਬਦ 'ਤਬਲਉ' ਸੀ ਜੋ ਗਲਤ ਹੋਣ ਕਾਰਨ ਕੱਢ ਦਿੱਤਾ ਹੈ ਅਤੇ ਪਾਠ ਗੁ. ਨਾ. ਪ੍ਰ. 16 ਤੇ 17 ਅਨੁਸਾਰ ਕਰ ਦਿੱਤਾ ਹੈ ।
5. ਗੁ. ਨਾ. ਪ੍ਰ. 17 ਤੇ ਲਿਖੰ ਵਿਚ ਪਾਠਾਂਤਰ 'ਤਦ ਕਹਾਇ' ਹੈ ਪੱਤਰਾ (213/ਅ), ਪੰਨਾ 210

ਮੁਸਲਮਾਨ ਵਖਾਣਦੇ ਬਹੁ ਬਿਧ ਕਰ ਬੀਚਾਰ ।
ਆਦਮ ਪੈਦੇ ਹੋਇਆ ਬਰਸਾ ਪੰਜ ਹਜਾਰ ॥ ੩੦ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੋ ਇਮਾਮ ਕਮਾਲ ।
ਆਦਮ ਹਾਵਾ ਉਪਜਿਆ ਮੁਦਤ ਅਗਣਤੀ ਭਾਲ ।
ਕਈ ਅਗਣਤੀ ਜੁਗ ਥੀਏ ਗਣਤੀ ਗਣੀ ਨਾ ਜਾਇ ।
ਏਹੁ ਹਕੀਕਤ ਗੈਬ ਦੀ ਜਾਣੇ ਆਪ ਖੁਦਾਇ ।
[1]ਉਰੇ ਬਹੁਤ ਤਦਬੀਰ ਕਰ ਲਿਖ ਗਏ ਬਹੁ ਉਲਮਾਇ ।
ਪੰਡਿਤ ਬਹੁਤੇ ਭਾਇ ਕਰ ਕਹਦੇ ਬਹੁ ਬਿਧ ਭਾਇ ।
ਆਦਮ ਹੋਏ ਚਾਰ ਪੁਤ੍ਰ ਚਾਰੋ ਹੀ ਇਮਾਮ ।
ਕਿਸਮਤ ਚਾਰੋ ਕੁੰਟ ਕਰ ਚਾਰੋ ਮਿਲੇ ਨੀਸਾਨ ।
ਹਾਬਲੁ ਹੋਆ ਮਸਰਕੀ ਤਿਸ ਥੀ ਕਉਮਾ ਚਾਰ ।
ਬ੍ਰਹਮਨ ਖਤ੍ਰੀ ਵੈਸ ਸੂਦ੍ਰ ਚਾਰ ਇਮਾਮ ਵੀਚਾਰ ।
ਪ੍ਰਸਤਸ ਆਫਤਾਬ ਕੀ[2] ਮੁਸਰਕ ਸੀਸ ਨਿਵਾਇ ।
ਜਾਣਨ ਰਬ ਅਫਤਾਬ ਹੈ ਹੋਰੁ ਨ ਕੋਈ ਖੁਦਾਇ ।
ਕਾਬਲ ਹੋਆ ਮਗਰਬੀ ਤਿਸ ਥੀ ਕਉਮਾ ਚਾਰ ।
ਰੂਮੀ ਜੰਗੀ ਇਰਮਨੀ ਹੋਰ ਫਿਰੰਗੀ ਸਲਾਰ ।
ਪ੍ਰਸਤਸ ਕਰਹਿ ਮਹਤਾਬ ਦੀ ਜਾਣਨ ਇਹੋ ਖੁਦਾਇ ।
ਏਹ ਭੀ ਆਪਣੇ ਮਜਬ ਵਿਚ ਹੋਇ ਰਹੇ ਗੁਮਰਾਹਿ ।
ਤੂਰ ਸਮਾਲੀ ਹੋਇਆ ਤਿਸ ਥੀ ਕਉਮਾ ਚਾਰ ।
ਉਜਬਿਕ ਯੁਜਬਿਕ ਕਾਫਰਾ ਅਰ ਕਿਲਮਾਕੁ ਬਿਚਾਰ ।
ਕਾਫਰ ਹੋਇ ਬੁਤਪ੍ਰਸਦ ਜਾਣਨਿ ਬਹੁਤ ਖੁਦਾਇ ।
ਤਿਸਕਰ ਕਾਫਰ ਆਖਿਅਨਿ ਹੋਏ ਰਹੇ ਗੁਮਰਾਹਿ ।
ਈਰ ਜਿਨੂਬੀ ਹੋਇਆ ਚਾਰ ਕਉਮਾ ਉਪਜਾਤ ।
ਭੀਲ ਮਰਹਟੇ ਘੇਤਲੇ ਚਉਥੇ ਕਜਬਿਲਾਸ ।[3]
ਕਰਨ ਪ੍ਰਸਤਸਿ ਆਤਮੇ ਨਾਉ ਜਹੂਦਾ ਸੋਇ ।
ਆਪੋ ਆਪਨੇ ਮਜਬ ਵਿਚ ਚਾਰੋ ਕਾਇਮੁ ਹੋਇ ।
ਅਪਨਾ ਮਜਹਬੁ ਛਡ ਕਰ ਆਵੈ ਹੋਰਸੁ ਮਾਹਿ ।

---

1. ਪਾਠ ਗੁ. ਨਾ. ਧ੍ਰ. 16 ਤੇ 17 ਵਿਚੋਂ ਲਿਆ ਹੈ । ਮੂਲ ਵਿਚ ਭੇਦ ਸੀ ਪੱਤਰਾ (137/ਅ), (213/ਅ)
2. ਮੂਲ ਵਿਚ ਪਾਠ 'ਕਰੋ ਰਬ ਕੀ' ਸੀ ਪਰੰਤੂ ਬਾਕੀ ਲਿਖਤਾਂ ਵਿਚ 'ਆਫਤਾਬ ਕੀ' ਸੀ ਜੋ ਪਾਠ ਉਨ੍ਹਾਂ ਅਨੁਸਾਰ ਕੀਤਾ ਹੈ ।
3. ਪਾਠ ਗੁ. ਨਾ. ਧ੍ਰ. 16 ਤੇ 17 ਅਨੁਸਾਰ ਕੀਤਾ ਹੈ । ਪੱਤਰਾ (138/ੳ), (214/ਅ)

ਸਕਉ ਮੁਲਹਦਿ[1] ਸਭ ਕਹੇ ਕਾਫਰ ਅਸੀਦ ਕਹਾਇ ।
ਮਸਰਕ ਪਾਣੀ ਦਾਗੁ ਹੈ ਦੇਵੈ ਨਦੀ ਵਹਾਇ ।
ਦਬਹਿ ਗਰੂਬੀ ਗੋਰ ਵਿਚਿ ਖਾਕੀ ਦਾਗ ਕਹਾਇ ।
ਮਰੇ ਸਮਾਲੀ ਕਾਫਰਾ ਸਟਨਿ ਵਿਚ ਉਜਾੜ ।
ਖਾਵਣ ਕਉਏ ਕੂਕਰੇ ਗਿਦੜ ਅਰੁ ਬਿਗਿਆੜ ।
ਮਰੇ ਜਹੂਦ ਜਨੂਬੀਆ ਕੁਟਨ ਅਗਨ ਜਲਾਇ ।
ਦਾਗ ਕਹਾਵੈ ਆਤਸੀ ਮੋਇਆ ਪ੍ਰੇਤ ਕਹਾਇ ।
ਚਾਰ ਕਤੇਬਾ ਚਾਰ ਜੁਗ ਚਾਰੇ ਮਜਬ ਪਛਾਨ ।
ਆਪੋ ਆਪਣੇ ਮਜਬ ਵਿਚ ਚਾਰੇ ਹੈ ਸੁਲਤਾਨ ।
ਜੈਸੀ ਖੇਡ ਚਉਰਾਸ ਦੀ ਬੈਠੇ ਹਦਾ ਮਲਿ ।
ਕਲਿਜੁਗ ਵਿਚ ਮਨਮੁਖ ਕਰ ਜਾਹੋ ਦੀਏ ਉਠਾਇ ।
ਚਾਰੋ ਦਾਗ ਪਵਿਤ੍ਰ ਹੈ ਅਰਬਾ ਨਾਸਰ ਭਾਇ ।
ਵਿਚਿ ਬੇਦ ਅਥਰਬਣ ਲਿਖਿਆ ਧਰਤ ਪਵਿਤ੍ਰ ਦਾਗੁ ।
ਧਰਤੀ ਵਿਚ ਬਠਾਈਐ ਲੂਣੇ ਸੇਤੀ ਦਾਬ ।
ਧਰਤੀ ਵਿਚ ਬੈਨਾਇਆ ਜੋਗੀ ਤੇ ਸੰਨਿਆਸ ।
ਖਟ ਦਰਸਨ ਗੁਰ ਹਿੰਦੂਆਂ ਸਭਨਾ ਧਰਤੀ ਆਸ ।
ਜਿਚਰ ਗੰਗਾ ਛਪਨੁ ਨਾਹਿ ਤਿਚੁਰ ਅਗਨੀ ਦਾਗ ।
ਗੰਗਾ ਹੋਸੀ ਅਲੋਪ[2] ਜਬ ਤਬ ਹੋਸੀ ਧਰਤੀ ਦਾਗੁ ।
ਧਰਤੀ ਧੀਰਜ ਧਰਮਸਾਲ ਸਭ ਧਰਤੀ ਉਪਰ ਹੋਇ ।
ਪੰਜੋ ਤਤ ਵਿਰੋਲ ਕਰ ਧਰਤੀ ਕਢੀ ਗੋਇ ।
ਕਲਜੁਗ ਧਰਤਿ ਪਵਿਤ੍ਰ ਹੈ ਰਹੀ ਨਿਮਾਨੀ ਹੋਇ ।
ਚਰਨਾ ਤਲੇ ਲੀਨ ਹੈ ਉਪਰ ਸਗਲੀ ਲੋਇ ।
ਕਲਜੁਗ ਕੀ ਮਿਰਜਾਦ ਹੈ ਚਾਰ ਲਖ ਬਤੀਹ ਹਜਾਰ ।
ਸਾਰਾ ਕਲਜੁਣ ਭੋਗਸੀ ਨਾਨਕ ਧਰ ਅਉਤਾਰ ।
ਧਰਤੀ ਗਊ ਸਰੂਪ ਹੈ ਅਹਿਨਿਸ ਕਰੇ ਪੁਕਾਰ ।
ਹੈ ਕੋਈ ਐਸਾ ਸਾਧਿ ਜਨਿ ਮੈਨੂੰ ਲਏ ਉਬਾਰ ।
ਦੁਖੀ ਪੁਕਾਰੇ ਰੈਨਿ ਦਿਨ[3] ਪਾਪਾਂ ਭਾਰੀ ਹੋਇ ।
ਵਡਾ ਪਾਪ ਗਊ ਵਧਿ ਹੈ ਜਿਸ ਪਰ ਸਾਚੀ ਲੋਇ ।

---

1. ਗੁ. ਨਾ. ਧੂ. 17 ਤੇ ਲਿਖਾਂ ਵਿਚ ਸ਼ਬਦ 'ਮੁਹਲਦਿ' ਹੈ ਪਰੰਤੂ ਠੀਕ ਸ਼ਬਦ ਮੂਲ ਵਾਲਾ ਹੀ ਹੈ । ਪੱਤਰਾ (214/ਅ) ਪੰਨਾ 210
2. ਗੁ. ਨਾ. ਧੂ. 16 ਵਿਚ ਸ਼ਬਦ 'ਛਪਿਨ' ਹੈ ਪੱਤਰਾ (139/ੳ)
3. ਗੁ. ਨਾ. ਧੂ. 16 ਵਿਚ ਪਾਠਾਂਤਰ ਦਿਨ ਰੈਨਿ ਹੈ, ਪੱਤਰਾ (139/ਅ) । ਗੁ. ਨਾ. ਧੂ. 17 ਵਿਚ ਅਧੂਰਾ ਪਾਠ ਹੈ । ਪੱਤਰਾ (2:6/ੳ)

ਖਲੋਤੀ ਇਕ ਤੇ ਪੈਰ ਪਰ ਤੂੰ ਪਾ ਹੋਏ ਨਾਸ ।
ਜਾਇ ਕੁੰਭੀ ਪੈਰੁ ਢਹਿ ਪਵੈ ਸਭ ਆਲਮੁ ਹੋਵੈ ਨਾਸ ।[1]
ਚਾਰ ਸਵਾਬ ਜਹਾਨ ਵਿਚ ਹਿਕ ਰਹਿਆ ਤੂੰ ਨਾਹ ।
ਜਾ ਇਕ ਭੀ ਪੈਰੁ ਨ ਰਹੇ ਤਾਂ ਧਰਤੀ ਨਿਘਰ ਜਾਇ ।
ਚਾਰੇ ਮਰਾਤਬ ਜਹਾਨ ਦੇ ਸੁਣਹੋ ਚਾਰ ਇਮਾਮ ।
ਜਿਉ ਜਿਉ ਵਰਤਿਆ ਜੁਗ ਵਿਚਿ ਸਭੋ ਸੁਣਹੁ ਬਿਆਨ ।
ਖਤ੍ਰੀ ਬਾਦੀ ਦਾਗੁ ਹੈ ਮੋਇਆ ਖੜੇ ਉਡਾਇ ।
ਬ੍ਰਾਹਮਣ ਪਾਣੀ ਦਾਗੁ ਹੈ ਵਿਚ ਪਾਣੀ ਦੇਨ ਵਹਾਇ ।
ਵੈਸਾ ਆਤਸ ਦਾਗੁ ਹੈ ਵਿਚ ਅਗਨੀ ਦੇਨ ਜਲਾਇ ।
ਸੂਦ੍ਰ ਧਰਤੀ ਦਾਗੁ ਹੈ ਧਰਤੀ ਵਿਚ ਬੈਠਾਇ ।
ਬਾਦੀ ਦਾਗੁ ਦੇਵਤੇ ਮਾਨਸ ਆਬੀ ਦਾਗ ।
ਅਗਨੀ ਦਾਗੁ ਪ੍ਰੇਤ ਹੋਹਿ ਹੁਣਿ ਧਰਤੀ ਸੁੰਨ ਸਮਾਧ ।
[2]ਜੁਗ ਜੁਗ ਏਕੋ ਧਰਮ ਹੈ ਧਰਮ ਨ ਦੂਜਾ ਹੋਇ ।
ਲਿਖਿਆ ਧੁਰਿ ਦਰਗਾਹ ਦਾ ਮੇਟ ਨ ਸਕੇ ਕੋਇ ।
ਜਿਚਰੁ ਅਮਲ ਦੈਂਤ ਦਾ ਵਿਚਹੁ ਅਗਨੀ ਦਾਗੁ ।
ਜਬ ਜਾਸੀ ਅਮਲ ਦੈਤ ਦਾ [3]ਤਬ ਹੋਸੀ ਦੇਵਾ ਰਾਜ ।
[4]ਤਬ ਆਤਸ ਦਾਗੁ ਮਨਸੂਖ ਕਰ ਫਿਰ ਹੋਸੀ ਧਰਤੀ ਦਾਗ ।
ਬਾਦੀ ਦਾਗੁ ਵਿਸੁਨ ਦਾ ਬ੍ਰਹਮੇ ਆਬੀ ਦਾਗੁ ।
ਦਾਗੁ ਮਹੇਸਵਰੁ ਆਤਸੀ ਸਕਤੀ ਧਰਤੀ ਦਾਗੁ ।
ਇਕ ਰਖੀਸਰ ਮੁਨੀਸਰਾ ਦੁਬਿਧਾ ਹੈ ਸੰਸਾਰੁ ।
ਰਖੀਸੁਰ ਸੋ ਜੋ ਜਟਾਧਰਿ ਮੁਨੀਸਰ ਮੁਨਾਏ ਵਾਰ ।
ਜਟਾਧਾਰੀ ਜੋ ਮਰੇ ਤਿਸੁ ਦੀਜੈ ਧਰਤੀ ਦਾਗੁ ।
[5]ਜਾ ਮੋਨ ਮੁਨੀਸਰ ਜੋ ਮਰੇ ਤਿਸ ਅਗਨੀ ਦਾਗ ਸਮਾਜੁ ।
ਆਤਸ ਦਾਗੀ ਪ੍ਰੇਤ ਹੋਇ ਬਿਨੁ ਕਰਮਾ ਗਤਿ ਨਹੀ ਹੋਇ ।
ਜੁਗੁ ਜੁਗੁ ਏਕੋ ਧਰਮ ਹੈ ਧਰਮ ਨ ਦੂਜਾ ਹੋਏ ।

---

1. ਗੁ. ਨਾ. ਪ੍ਰ. ਵਿਚ ਮੂਲ ਵਾਲਾ ਪਾਠ ਹੈ 17 ਤੇ ਲਿਖੇ ਵਿਚ ਪਾਠਾਂਤਰ 'ਜਾਇ ਕੁੰਭੀ ਪੈਰ ਢਹਿ ਸਭ ਪਰਜਾ ਹੋਵੇ ਨਾਸ' । ਪੱਤਰਾ (139/ਅ), (216/ੳ) ਪੰਨਾ 211
2. ਗੁ. ਨਾ. ਪ੍ਰ. 16 ਤੇ 17 ਲਿਖੇ ਵਿਚ ਅਗਲੀਆਂ ਦੋ ਤੁਕਾਂ ਨਹੀਂ ਹਨ । ਪੱਤਰਾ (139/ਅ), (216/ਅ), ਪੰਨਾ 211
3. ਗੁ. ਨਾ. ਪ੍ਰ. 17 ਤੇ ਲਿਖੇ ਵਿਚ ਪਾਠਾਂਤਰ 6 'ਤਬ ਹੋਸੀ ਧਰਤੀ ਦਾਗ' ਹੈ 16 ਵਿਚ ਮੂਲ ਵਾਲਾ ਪਾਠ ਹੈ ਪਰ 'ਦੇਵਾ' ਦੀ ਥਾਂ 'ਦੈਂਤਾ' ਹੈ ਜੋ ਅਸ਼ੁਧ ਹੈ । ਪੱਤਰਾ (216/ਅ) ਪੰਨਾ 211, ਪੱਤਰਾ (140/ੳ)
4. ਗੁ. ਨਾ. ਪ੍ਰ. 17 ਤੇ ਲਿਖੇ ਵਿਚ ਤੁਕ ਨਹੀਂ, ਬਾਕੀਆਂ ਵਿਚ ਹੈ । (ਉਹੀ)
5. ਗੁ. ਨਾ. ਪ੍ਰ. 17 ਵਿਚ ਤੁਕ ਨਹੀਂ ਹੈ । ਪੱਤਰਾ (ਉਹੀ)

ਸਤਜੁਗ ਅੰਦਰਿ ਜੋ ਮਰੇ ਫਿਰ ਤ੍ਰੇਤੇ ਧਰ ਅਉਤਾਰ ।[1]
ਤ੍ਰੇਤੇ ਅੰਦਰ ਜੋ ਮਰੇ ਫਿਰ ਉਤਰੇ ਦੁਆਪਰ ਵਾਰ ।
ਦੁਆਪਰ ਅੰਦਰ ਜੋ ਮਰੇ ਫਿਰ ਕਲਜੁਗ ਉਤਰੇ ਸੋਇ ।
ਕਲਜੁਗ ਅੰਦਰ ਜੋ ਮਰੇ ਫਿਰ ਜਨਮੁ ਨ ਦੂਜਾ ਹੋਇ ।
ਜੋ ਸਾਬਤੁ ਮਰੇ ਈਮਾਨ ਵਿਚ ਖਾਹਿਸ ਰਹੇ ਨ ਕਾਇ ।
ਤਿਸੁ ਆਵਾਗਉਣ ਨ ਹੋਇ ਫਿਰਿ ਆਖਿਆ ਆਪਿ ਖੁਦਾਇ ।
ਧਰਤੀ ਵਿਚੋਂ ਉਪਜਿਆ ਫਿਰ ਧਰਤੀ ਮਿਲਿਆ ਜਾਇ ।
ਕਰ ਇਤਬਾਰ ਖੁਦਾਇ ਤੇ ਉਹ ਫੇਰ ਨ ਜਨਮੇ ਆਇ ॥ ੩੧ ॥

ਸੁਆਲ ਚਾਰ ਇਮਾਮ ਸੂਰਾ ॥

ਸੁਣਹੋ ਨਾਨਕ ਹਿੰਦਗੀ ਆਖਨ ਚਾਰ ਇਮਾਮ ।
ਧਰਤੀ ਵਿਚ ਸਮਾਈਅਨ ਖਾਸੇ ਮੁਸਲਮਾਨ ।
ਹਿੰਦੂ ਕੇ ਲਗੇ ਧਰਤ ਨਾਲ ਜੋ ਆਤਸ ਵਿਚ ਜਲਾਇ ।
ਹੋਇ ਜਹੂਦਾ ਕਾਫਰਾ ਦੋਜਕ ਲਹੈ ਸਜਾਇ ।
ਅਵਲ ਦੋਜਕ ਆਤਸੀ ਜੋ ਜੁਸੇ ਘਤੇ ਸਾੜ ।
ਰੂਹ ਵਿਹੂੰਨ ਜੁਸਿਓ [2]ਮੁਇਆ ਪੁਕਾਰੇ ਧਾੜ ।
ਆਤਸ ਵਿਚ ਪੁਕਾਰਦਾ ਸੁਣੇ ਨ ਕੋਈ ਦਾਦ ।
ਕਉਣ ਛੁਡਾਏ ਤਿਸ ਨੂ ਜੋ ਆਤਸ ਸੜਿਆ ਸਜਾਦ ।
ਇਸ ਆਖਰਿ ਜਮਾਨਿ ਵਿਚਿ ਆਦਮੁ ਸਾੜਿਆ ਅਜਾਬ ।
ਖੁਦਾਇ ਰਸੂਲ ਫੁਰਮਾਇਆ[3] ਲਿਖਿਆ ਵਿਚਿ ਕਿਤਾਬ ।
ਰੂਹੁ ਨ ਜੁਦਾ ਜੁਸਿਓ ਅਰਬਾ ਨਾਸਰ ਏਕ ।
ਇਕਸੇ ਇਕਸੇ ਅੰਗ ਵਿਚ ਚਾਰ ਅੰਗ ਕਹੇ ਇਮਾਮ ਬਬੇਕ[4] ।
ਪਿਛਲੇ ਜੁਗ ਮਨਸੂਖ ਹੈਨਿ ਅਗਲੁ ਤਿਨਾ ਦਾ ਨਾਹਿ ।
ਕਲਜੁਗ ਅਮਲੁ ਖਾਕ ਦਾ ਖਾਕੇ ਵਿਚ ਸਮਾਹਿ ।
[5]ਖਾਕ ਬਿਹਸਤ ਮੁਕਾਮ ਹੈ ਦੋਜਕ ਦੀ ਨਹਿ ਜਾਇ ।
ਕਹੇ ਇਮਾਮ ਸੁਣ ਨਾਨਕਾ ਹਿੰਦੂ ਹਨਿ ਗੁਮਰਾਹਿ ॥ ੩੨ ॥

---

1. ਗੁ.ਨਾ.ਘੁ. 17 ਤੇ ਇਥੋਂ ਵਿਚ ਪਾਠਾਂਤਰ 'ਫਿਰ ਦੁਵਾਪਰਿ ਅੰਦਰ ਅਉਤਾਰਿ' 'ਫਿਰ ਦੁਆਪਰ ਧਰੇ ਉਤਾਰ' ਵੱਖ ਵੱਖ ਹੈ । ਪੱਤਰਾ (217/ੳ), ਪੰਨਾ 211
2. ਗੁ. ਨ. ਘੁ 16 ਤੇ 17 ਵਿਚ ਸ਼ਬਦ 'ਮੂਹੋਂ' 'ਮੁਖੋਂ' ਹੈ । ਪੱਤਰਾ (140/ਅ), (217/ੳ)
3. ਗੁ. ਨਾ. ਘੁ. 16 ਵਿਚ ਸ਼ਬਦ 'ਫੁਰਮਾਇਆ' ਹੈ । ਪੱਤਰਾ (140/ਅ)
4. ਗੁ. ਨਾ. ਘੁ. 16 ਵਿਚ ਸ਼ਬਦ ਪਾਠਾਂਤਰ 'ਇਕਸ ਇਕਸ ਚਾਰ ਅੰਗ ਕਹੇ ਇਮਾਮਿ ਬਿਬੇਕ' ਪਾਠ ਅਧੂਰਾ ਲਗਦਾ ਹੈ । ਪੱਤਰਾ (217/ਅ)
5. ਗੁ. ਨਾ. ਘੁ. 17 ਵਿਚ ਤੁਕ ਨਹੀਂ ਹੈ । (ਉਹੀ)

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਹਿੰਦਗੀ ਸੁਣਹੋ ਚਾਰ ਇਮਾਮ ।
ਮੋਇਆ ਦੁਖ ਨ ਰੂਹ ਨੂ ਮਿਟੀ ਸੁੰਨ ਸਮਾਨ ।
ਇਕ ਦਬੀਅਨ ਇਕ ਸਾੜੀਅਨ ਇਕ ਦਿਚਨ ਨਦੀਆ ਲੁੜਾਹਿ[1] ।
ਇਕ ਪਏ ਰਹੇ ਮੈਦਾਨ ਵਿਚ ਗਏ ਕਉਏ ਕੂਕਰ ਖਾਇ ।
ਰੂਹੇ ਦੁਖਨ ਪਹੁਚਿਆ ਖਾਕ ਮਿਲੀ ਸੰਗ ਖਾਕ ।
ਮੋਆ ਜੁਸਾ ਪਲੀਤ ਹੋਇ ਮਿਲ ਖਾਕੇ ਹੋਵੇ ਪਾਕ ।
[2]ਦਬਣ ਸਾੜਨ ਲੁੜਾਵਣਾ ਪਇਆ ਰਹੇ ਧਰ ਮਾਹਿ ।
ਜੁਗਾ ਜੁਗਾ ਕੇ ਧਰਮ ਹੈ ਆਪੋ ਆਪਨੇ ਵਾਹੁ ।
ਦਬਿਆ ਨ ਮੁਸਲਮਾਨ ਹੋਇ ਸਾੜਿਆ ਨ ਕਾਫਰ ਹੋਇ ।
ਜੇਹੀ ਜਮਾਨੇ ਚਾਲ ਹੈ ਤੇਹੀ ਵਰਤੇ ਲੋਇ ।
ਜੋਗੀ ਤੇ ਸੰਨਿਆਸੀਆ ਖਟ ਦਰਸਨ ਹਿੰਦਵਾਨ ।
ਧਰਤੀ ਵਿਚਿ ਬੈਠਾਇਆ ਹੋਇ ਨ ਮੁਸਲਮਾਨ ।
ਧਰਤੀ ਵਿਚ ਬੈਠਾਵਣਾ ਕਲਜੁਗ ਦਾਗੁ ਪ੍ਰਵਾਨ ।
ਬੇਦਾ ਅੰਦਰ ਲਿਖਿਆ ਜਨ ਨਾਨਕ ਕਹੇ ਵਖਾਣਿ ।
ਹੋਰੁ ਉਰੇ ਉਰੇ ਦੀਆ ਹੁਜਤਾ ਪੇਸ ਨ ਜਾਵੇ ਕੋਇ ।
ਸੋਈ ਵਰਤੇ ਜਗ ਵਿਚਿ ਜਿਉ ਜਿਉ ਖਸਿਮੁ ਰਜਾਇ[3] ॥ ੩੩ ॥

ਸੁਆਲ ਚਾਰ ਇਮਾਮ ਸੂਰਾ ॥

ਸੁਣੀਐ ਨਾਨਕ ਸਾਹ ਜੀ ਪੁਛਨ ਚਾਰ ਇਮਾਮ ।
ਪੰਜ ਖਸੀਅਤ ਨੇਕ ਬਦ ਤਿਸ ਦਾ ਕਰੋ ਬਿਆਨ ।
ਪੰਜ ਖਸੀਅਤ ਬੁਰੀ ਵਿਚਿ ਸੋਭੀ ਕਉਣ ਮੁਨੀਬ ਕਹਾਇ ।[4]
[5]ਕਿਥਹੁ ਉਪਜੀਆ ਭੈੜੀਆ ਓਹੁ ਭੀ ਡਸੇ ਜਾਇ ।
ਕਿਥਹੁ ਉਪਜੀਆ ਬਦਕਾਰੀਆ ਫਿਰ ਕਿਥੇ ਜਾਇ ਸਮਾਇ ।
ਪੰਜ ਖਸੀਅਤ ਨਪਾਕ ਜੋ ਜਿਤੁ ਮਿਲਿਆ ਉਨਨ ਬਿਕਾਰ ।
ਇਨਾਹ ਮਾਰਿਆ ਕੀ ਗੁਣ ਏਹ ਭੀ ਕਹੋ ਬੀਚਾਰ ।

---

1. ਗੁ. ਨਾ. ਧੁ. 17 ਤੇ ਲਿਖੇ ਵਿਚ 'ਰੁੜਾਇ' ਸ਼ਬਦ ਹੈ । ਪੱਤਰਾ (218/ੳ) ਪੰਨਾ 212
2. ਗੁ. ਨਾ. ਧੁ. 12 ਵਿਚ ਦੋ ਤੁਕਾਂ ਦੀ ਸੰਯੁਕਤੀ ਹੋਣ ਕਾਰਨ ਪਾਠ ਅਸ਼ੁਧ ਹੈ । ਪੱਤਰਾ (ਉਹੀ)
3. ਪਾਠ ਗੁ. ਨਾ. ਧੁ. 16 ਤੇ 17 ਵਿਚੋਂ ਲਿਆ ਹੈ । ਮੂਲ ਵਿਚ ਪਾਠ 'ਜਿਉ ਖਸਮ ਰਜਾਈ ਹੋਇ' ਸੀ । ਪੱਤਲਾ (141/ਅ), (218/ਅ)
4. ਇਸ ਤੋਂ ਅੱਗੇ ਲਿਖੇ ਵਿਚ ਵਾਧੂ ਤੁਕ 'ਕਿਥੋਂ ਉਪਜੀਆ ਨੇਕ ਖਸੀਅਤਾਂ ਉਹ ਭੀ ਦਸੋ ਜਾਇ' ਹੈ । ਪੰਨਾ 212 ਗੁ. ਨਾ. ਧੁ. 17 ਵਿਚ ਇਸੇ ਦੀ ਜਗ੍ਹਾ ਵਾਧੂ ਤੁਕ 'ਪੰਜ ਖਸੀਹਤਾਂ ਨੇਕ ਵਿਚ ਸੋ ਭੀ ਮੁਨੀਹਣ ਬਤਾਇ' ਹੈ । ਪੱਤਰਾ (219/ੳ)
5. ਗੁ. ਨਾ. ਧੁ. 17 ਵਿਚ ਤੁਕ ਨਹੀਂ ਹੈ (ਉਹੀ)

ਕਾਮ ਕ੍ਰੋਧ ਕਰ ਲੋਭ ਮੋਹ ਪੰਜਵਾ ਨਾਲ ਹੰਕਾਰਿ ।
ਮਾਰੀਅਹਿ ਨੇ ਸਭ ਉਮਤੀ ਹਿੰਦੂ ਤੁਰਕ[1] ਅਪਾਰ ।
ਇਨਾਹ ਛਡਿਆ ਕੀ ਗੁਣ ਰਖਿਆ ਕੀ ਸਵਾਬ ।
ਆਖੋ ਸਭੋ ਸੋਧ ਕੇ ਜੋ ਲਿਖਿਆ ਵਿਚ ਕਿਤਾਬ ॥ ੩੪ ॥

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੋ ਚਾਰ ਇਮਾਮ ।
ਪੰਜਹੁ ਪੰਜ ਖਸੀਅਤਾ ਉਪਜੀਆ ਤਿਸਦਾ ਸੁਣਹੁ ਬਿਆਨੁ ।
ਆਬੀ ਖਾਕੀ ਬਾਦਨਾਰ ਪੰਜਵਾ ਰੂਹ ਹਵਾਇ ।
ਪੰਜੋ ਖਾਲਕ ਖਲਕ ਦੇ ਜਿਨਾ ਦਿਤੀ ਸਭ ਭਰਮਾਇ ।
ਆਬਹੁ ਉਪਜਿਆ ਕਾਮ ਦੇਊ ਸਰਵਤ ਮੰਨੀ ਕਹਾਇ ।
ਜਿਨਾਹ ਭਰਮਾਈਆ ਉਮਤੀ ਸਭ ਦੋਜਕ ਘਤੀ ਚਾਇ ।
ਗੁਸਾ ਉਪਜਿਆ ਆਤਸੋ ਗੁਰਪੀਰ ਨ ਮਾਨੇ ਕੋਇ ।
ਜੁਸਾ ਕਰਨ ਹਰਾਮ ਹੈ ਸੈਤਾਨ ਜਲਾਇ ਲੋਇ ।
ਲਾਲਚ ਉਪਜਿਆ ਬਾਦ ਤੇ ਜਿਸ ਲੋਭ ਕਹੇ ਸੰਸਾਰ ।
ਲੋਭੇ ਮਾਰਿਆ ਉਮਤੀ ਪੈਕੰਬਰ ਤੇ ਅਉਤਾਰ ।
ਜੋ ਵਸਨ ਵਿਚ ਪਤਾਲ ਦੇ ਆਵਨ ਕਿਵੇਂ ਨ ਹਾਥ ।
ਜਾਲ ਪਸਾਰਿਆ ਲੋਭ ਦਾ ਚਲ ਆਵਨ ਜਾਲੇ ਫਾਸ ।
ਲੋਭ ਜਰਵਾਨਾ ਖਲਕ ਦਾ ਛਡਿਆ ਨ ਬਾਕੀ ਕੋਈ ।
ਨਾਨਕ ਕਹੇ ਇਮਾਮ ਜੀ ਲੋਭ ਮੋਹ ਹੈ ਮਾਰੀ ਸਗਲੀ ਲੋਇ ।
ਖਾਕੋ ਉਪਜਿਆ ਮੋਹ ਹੈ ਜਿਨ ਮੋਹਿਆ ਸਭ ਸੰਸਾਰ ।
ਸੂਰਤ ਹੁਸਨ ਜਮਾਲ[2] ਦੀ ਬਣ ਮੋਹੇ ਅਕਾਸ ਪਤਾਲਿ ।
ਮੋਹੇ ਸਭੇ ਲੋਕ ਜਿਨ ਐਸਾ ਮੋਹ ਪਿਆਰ ।[3]
ਜੁਸਾ ਮੋੜੇ ਮੋਹਤੇ ਜਿਤੁ ਮੋੜਿਆ ਆਇ ਕਰਾਰ ।
ਗਰਬੁ ਅਕਾਸੋ ਉਪਜਿਆ ਹੋਆ ਰੂਪ ਹੰਕਾਰੁ ।
ਖਾਤਰੁ ਹੇਠ ਨਾ ਲਿਆਵਦੀ ਪੈਕੰਬਰ ਪੀਰ ਉਤਾਰ ।
ਨਿਵੈ ਨ ਗਰਦਨ ਗਰਬ ਦੀ ਉਚਾ ਸਿਰ ਦਿਖਲਾਇ ।
ਵਡੇ ਵਡੇ ਹੰਕਾਰੀਆ ਕੋਈ ਰਹਿਆ ਨ ਜਗ ਮੈ ਆਇ ।
ਪੰਜਾ ਵਿਚਿ ਮੁਨੀਬੁ ਹੈ ਲੋਭ ਵਡਾ ਸੁਲਤਾਨੁ ।

---

1. ਗ. ਨਾ. ਖੁ. 16 ਵਿਚ ਸ਼ਬਦ 'ਪੁਰਿਖ' ਹੈ ਜੋ ਗਲਤ ਹੈ । ਪੱਤਰਾ (141/ਅ)
2. ਮੂਲ ਵਿਚ ਪਾਠ 'ਬਣਿਆ ਮੋਹ ਪਿਆਰ' ਜੋ ਅਸਪਸ਼ਟ ਹੋਣ ਤੇ ਬਾਕੀ ਖਰੜਿਆਂ ਦੇ ਪਾਠ ਅਨੁਸਾਰ ਕਰ ਦਿੱਤਾ ਹੈ ।
3. ਮੂਲ ਵਿਚ ਇਸ ਤੁਕ ਦਾ ਅਰਥ ਜੀ ਉਪਰਲੀ ਤੁਕ ਨਾਲ ਸੰਯੁਕਤੀ ਹੋ ਗਈ ਲਗਦੀ ਹੈ । ਇਸ ਵਾਸਤੇ ਇਹ ਤੁਕ ਗੁ. ਨਾ. ਖੁ. 16 ਤੇ 17 ਵਿਚੋਂ ਲਈ ਹੈ ਪੱਤਰਾ (142/ਅ), (220/ੳ)

ਸਭੇ ਦਿਸਦੇ ਜ਼ੋਰ ਹੈਨ ਬਿਨੁ ਲੋਭ ਨ ਚਲੇ ਪਾਨਿ ।[1]
ਲੋਭ ਮਰੇ ਮਰ ਜਾਹਿ ਸਭ ਜੀਦਾ ਰਹੇ ਨ ਕੋਇ ।
ਸਭੋ ਬਖੇੜਾ ਲੋਕ ਦਾ ਨਾਨਕ ਸਚੁ ਬੁਲੋਇ ।
ਲੋਭੇ ਹੀ ਤੇ ਕਾਮੁ ਹੋਇ ਰਸ ਕਸ[2] ਖਾਇ ਲੁਭਾਇ ।
ਰਾਵੈ ਨਾਰ ਪਰਾਈਆ ਭਖੁ ਅਭਖੁ ਸਭ ਖਾਇ ।
ਲੋਭਹੁ ਹੋਨ ਬੁਰਿਆਈਆ ਖੇਸ ਬਿਗਾਨੇ ਨਾਲ ।[3]
ਜ਼ੈਸੀ ਗੁਰਬਾਂ[4] ਮੁਸਕਰ ਸਕੇ ਨ ਆਪ ਸੰਭਾਲ ।
ਲੋਭੇ ਹੀ ਤੇ ਉਪਜਹਿ ਫਿਰਿ ਲੋਭੇ ਮਾਹਿ ਸਮਾਇ ।
ਇਕ ਅਲੋਭੀ ਰਬੁ ਹੈ ਸੂਰਤਿ ਸੀਰਤਿ ਨਾਹਿ ।
ਪੰਜ ਨੇਕ ਖਸੀਅਤਾ ਸੁਲਹੋ ਚਾਰ ਇਮਾਮ ।
ਪੰਜਿ ਹੋਇ ਪੰਜ ਤਤ ਤੇ ਤਿਸਦਾ ਮੁਣਹੁ ਬਿਆਨ ।
ਜਤ[5] ਸੋ ਮਾਰੇ ਨਾਮ ਨੂ ਜੋ ਆਬ ਤਤ ਨ ਪੂਤ ।
ਵਡਾ ਸਿਧ ਜੋ ਜਤ ਕਰੇ ਜਿਨ ਬਾਪ ਰਖਿਆ ਸੂਤ ।
ਜਤ ਕਰ ਹੋਇ ਸਾਧਕਾ ਹੋਰੁ ਚਉਰਾਸੀ ਸਿਧਿ ।
ਚਿਰੰਜੀਵੀ ਹੋਇ ਜਾਤਿ[6] ਕਰਿ ਪਾਈ ਨਉਨਿਧਿ ਰਿਧਿ ।
ਰਾਤ ਦਿਨੇ ਸੁਚੇਤ ਹੋਇ ਸੁਪਨੇ ਬਿੰਦ ਨ ਜਾਇ ।
ਪਰਗਟ ਪੀਰੀ ਤਿਸ ਦੀ ਸਚੁ ਨਾਨਕ ਕਹੇ ਅਲਾਇ ॥ ੧ ॥
ਸਿਵ[7] ਕਰਿ ਮਾਰੇ ਕ੍ਰੋਧ ਨੂ ਜਿਸੁ ਜੀਤੀ ਖਲਕ ਜਲਾਇ ।
ਜਾ ਕ੍ਰੋਧ ਸੰਭਾਲੇ ਆਪ ਨੂ ਤਾਂ ਨੇੜੇ ਕੋਇ ਨ ਆਇ ।
ਖੇਸ ਬਿਗਾਨੇ ਭਜ ਜਾਹ ਕੋਇ ਨ ਆਵੇ ਨੇੜ ।
ਜੈਸਾ ਅੰਦਰ ਮਾਰ ਕੇ ਵਿਹਰ ਖਲੋਵੇ ਸੇਰ ।
ਕ੍ਰੋਧ ਜਲਾਈਆ ਉਮਤੀ ਅਗੇ ਪਿਛੇ ਜੁ ਹੋਇ ।
ਨਾਨਕ ਕਹੈ ਇਮਾਮ ਜੀ ਕ੍ਰੋਧੇ ਜੋੜ ਨ ਕੋਇ ॥ ੧ ।
ਮਾਰੇ ਲੋਭ ਸੰਤੋਖੁ ਕਰ ਸਹਿਜੇ ਹੋਇ ਸੁ ਹੋਇ ।

---

1. ਮੂਲ ਵਿਚ 'ਨਿਸ਼ਾਨ' ਸ਼ਬਦ ਸੀ ।
2. ਗੁ. ਨਾ. ਖੁ. 16 ਵਿਚ ਵਾਧੂ ਸ਼ਬਦ 'ਬਹੁਤੁ' ਹੈ, ਪੱਤਰਾ (142/ਅ)
3. ਗੁ. ਨਾ. ਖੁ. 17 ਤੇ ਲਿਖੰ ਵਿਚ ਪਾਠਾਂਤਰ 'ਅਪਨੇ ਪਰਾਏ ਨਾਲ' ਪੱਤਰਾ (220/ਅ), ਪੰਨਾ 213
4. ਮੂਲ ਵਿਚ 'ਜ਼ੋਰੀ ਗਰੀਬਾ' ਪਾਠਾਂਤਰ ਸੀ ਪਰ ਬਾਕੀ ਸਭਨਾ ਲਿਖਤਾਂ ਵਿਚ ਉਪਰਲਾ ਪਾਠ ਹੋਣ ਤੇ ਮੂਲ ਵਿਚ ਤਬਦੀਲੀ ਕਰ ਦਿੱਤੀ ਹੈ ।
5. ਗੁ.ਨਾ.ਖੁ. 16 ਤੇ 17 ਵਿਚ ਪਾਠਾਂਤਰ 'ਸਿਧ ਜੋ ਜਤ ਸੋ ਮਰਿ' ਹੈ । ਪੱਤਰਾ (143/ੳ),(220/ਅ)
6. ਮੂਲ ਤੇ ਗੁ.ਨਾ.ਖੁ. 17 ਵਿਚ ਸ਼ਬਦ 'ਜਤਨ' ਸੀ ਪਰ ਢੁਕਵਾਂ ਸ਼ਬਦ ਉਪਰਲਾ ਹੋਣ ਤੇ ਗੁ. ਨਾ. ਖੁ. 16 ਵਿਚੋਂ ਲਿਆ ਹੈ । ਪੱਤਰਾ (ਉਹੀ)
7. ਗੁ. ਨਾ. ਖੁ. 17 ਵਿਚ ਦੋ ਤੁਕਾਂ ਦੀ ਸੰਯੁਕਤੀ ਕਾਰਨ ਅਸ਼ੁਧ ਪਾਠ ਹੈ । ਪੱਤਰਾ (221/ੳ)

ਹੋਣੀ ਆਈ ਸੋ ਹੋਇ ਰਹੀ ਮੇਟ ਨ ਸਕੇ ਕੋਇ ।
ਸੰਤੋਖਹੁ ਸਾਂਤ ਉਪਜੇ ਦਇਆ ਧਰਮੁ ਤੇ ਦਾਨ ।
ਨਾਨਕ ਕਹੈ ਇਮਾਮ ਜੀ ਸੰਤੋਖ ਵਡਾ ਪਰਧਾਨ ॥ ੩ ॥
ਮਾਰੇ ਮੋਹ ਬਬੇਕ ਕਰ ਅੰਤ ਕਾਲ ਨ ਕੋਇ ।
ਨਦੀ ਨਾਉ ਸੰਜੋਗ ਜਿਉ ਜਿਚਰੁ ਨਦੀ ਵਿਚ ਹੋਇ ।
ਕੰਧੀ ਲਗੇ ਜਬ ਨਾਉ ਜਾਇ ਖਿੰਡ ਜਾਇ ਸਭ ਲੋਇ ।
ਮੇਰੀ ਤੇਰੀ ਵਿਚਹੁ ਨੂ ਜਿਚਰ ਇਕਠਾ ਹੋਇ ।
ਨਾ ਮਾਈ ਨ ਬਾਪੜੇ ਨਾ ਭਾਈ ਨ ਬੀਰ ।
ਕਚੀ ਸਾਥ ਕੁੰਸਗੜੀ ਹਉ ਕਿਸ ਪਰ ਬਧੇ ਧੀਰ ।[1]
ਵਹਣੇ ਅੰਦਰ ਵਹਦਿਆ ਕੰਧੀ ਆਈ ਨ ਹਥ ।
ਜੀਦਿਆ ਬੇਲੀ[2] ਸਭ ਕੋ ਮੁਇਆ ਰਖੇ ਨ ਝਟ ।[3]
[4]ਨਾ ਕਰ ਮੋਹੁ ਨ ਕਪੜਾ ਕੇ ਅੰਤੁ ਨ ਸਾਥੀ ਨਾਲ ।
ਨਾਨਕ ਕਹੇ ਇਮਾਮ ਜੀ ਅਗੋ ਰਹੇ ਸੰਭਾਲ ।
ਸੇਵਾ ਮਾਰੇ ਹੰਕਾਰ ਨੂ ਹੋਰ ਨ ਕੋਈ ਬੀਚਾਰੁ ।
ਹੰਕਾਰੀ ਹੈ ਨਿਰਦਇਆ ਸਕੇ ਨ ਆਪ ਸੰਭਾਲ ।
ਹਉਮੈ ਵਿਚ ਮਗਰੂਰ ਹੈ ਮਹਾ ਹੰਕਾਰੀ ਚੰਡਾਲ ।
ਕਾਮੀ ਕ੍ਰੋਧੀ ਕਛੂ ਨਹੀ ਅਗੋ ਬਲੀ ਹੰਕਾਰ ।
ਸਭਣਾ ਅੰਦਰ ਅਤ ਬਲੀ ਲੋਭ ਵਡਾ ਸਿਰਦਾਰੁ ।
ਚਾਰੇ ਇਸਦੇ ਆਸਰੇ ਸਭ ਚੁਣ ਮਾਰਿਆ ਸੰਸਾਰੁ ।
ਕੋਇ ਨ ਛਡਿਆ ਜੀਵਦਾ ਅੰਦਰ ਸਭ ਜਹਾਨ ।
ਨਾਨਕ ਕਹੈ ਇਮਾਮ ਜੀ ਲੋਭ ਚਾਰੇ ਵਿਚਿ ਸੁਲਤਾਨ[5] ।
ਪੰਜੋ ਨੇਕ ਖੁਸੀਅਤਾ ਸੁਣਹੋ ਚਾਰ ਇਮਾਮ ।
ਨੇਕ ਖਸੀਅਤ ਜੋ ਕਰੇ ਤਿਸੁ ਜਿਤੇ ਸਗਵ ਜਹਾਨ ।
ਬੁਰੀ ਖਸੀਅਤ ਦੋਜਕੀ ਬੁਰਾ ਕਹੇ ਸੰਸਾਰੁ ।

---

1. ਮੂਲ ਵਿਚ ਪਾਠ 'ਸਬਰ' ਸੀ ਬਾਕੀ ਸਭਨਾਂ ਵਿਚ 'ਸੰਤੋਖ' ਸ਼ਬਦ ਹੋਣ ਤੇ ਬਦਲ ਦਿੱਤਾ ਹੈ ।
2. ਗੁ. ਨਾ. ਪ੍ਰ. 17 ਤੇ ਲਿਖੰ ਵਿਚ ਇਹ ਤੁਕ ਨਹੀਂ ਹੈ । ਪੱਤਰਾ (221/ਅ), ਪੰਨਾ 213
3. ਮੂਲ ਵਿਚ 'ਮੇਲੇ' ਸ਼ਬਦ ਸੀ ਪਰ ਗੁ. ਨਾ. ਪ੍ਰ. 17 ਵਿਚ 'ਬੇਲੀ' ਸ਼ਬਦ ਜੋ ਢੁਕਵਾਂ ਹੋਣ ਤੇ ਉਥੋਂ ਲਿਆ ਹੈ । ਪੱਤਰਾ (221/ਅ)
4. ਵੱਖ ਵੱਖ ਪਾਠਾਂਤਰ 'ਮੁਇਆ ਰਖੀ ਵਟਿ' ਗੁ. ਨਾ. ਪ੍ਰ. 16 ਪੱਤਰਾ (143/ਅ) 'ਮੁਇਆ ਰਖ ਨ ਸਕੇ ਕੋਇ' ਗੁ. ਨਾ. ਪ੍ਰ. 17 ਪੱਤਰਾ (221/ਅ)
5. ਇਸ ਤੋਂ ਪਹਿਲਾਂ ਇਕ ਤੁਕ ਦਾ ਵਾਧੂ ਪਾਠ ਲਿਖੰ ਵਿਚ ਇਸ ਪ੍ਰਕਾਰ ਹੈ । 'ਸਭ ਕੋਈ ਏਹੋ ਆਖਦਾ ਬਾਹਰ ਆਈਐ ਸਹੁ' ਪੰਨਾ 213, ਗੁ. ਨਾ. ਪ੍ਰ. 17 ਵਿਚ ਵਾਧੂ ਤੁਕ 'ਸੁਖ ਆਪਣੇ ਦੇ ਕਾਰਣੇ ਸਭਿ ਬੰਦੀ ਲੋਇ' ਪੱਤਰਾ (ਉਹੀ)

ਦੇਵੇ ਹਾਕਮ ਡੰਡ ਤਿਸੁ ਲੁਟ ਲਏ ਘਰ ਬਾਰ ।
ਬੁਰੀਆ ਛਡ ਖਸੀਅਤਾ ਪਕੜ ਖਸੀਅਤ ਨੇਕ ।
ਨੇਕੋ ਬਡਾ ਮਰਾਤਬਾ ਨਾਨਕ ਕਹੇ ਬਬੇਕ ॥ ੩੪ ॥

ਸੁਆਲੁ ਕਾਜੀ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਪੀਰ ।
ਖਬਰ ਸੁਣਾਵਹੁ ਦੀਨ ਦੀ ਕਰਕੇ ਸਚੁ ਤਦਬੀਰ ।
ਇਕੋ ਇਕ ਖੁਦਾਇ ਹੈ ਹਰ ਜਮਾਨੇ ਸਾਹ ।
ਕਲਜੁਗ ਅੰਦਰ ਬਹੁਤ ਹੈ ਮਨ ਸਮਝੇ ਕਿਉ ਨਾਹਿ ।
ਅਵਲ ਜੁਗ ਮਨਸੂਖ ਕਰ ਹੁਣ ਕਾ ਕਰਹੁ ਬਿਆਨ ।
ਇਸ ਜਮਾਨੇ ਜੋ ਥੀਏ ਹਿੰਦੂਆ ਦੇ ਇਮਾਮ ।
ਜਿਤੀ ਅਜਾੜੇ ਇਮਾਮ ਹੈਨਿ ਸਭੇ ਹਾਜਰੁ ਡੇਖ ।
ਉਹੀ ਇਮਾਤ ਸਹਾਬ ਹੈਨਿ ਉਹੀ ਕਾਜੀ ਸੇਖ ।
ਅਗੇ ਥੀਏ ਫਉਤ ਜੋ ਤਿਹਿ ਪਰ ਬੈਠੇ ਅਉਰ ।
ਓਹੋ ਕੁਤਬਾ ਹੁਕਮੁ ਓਹੁ ਓਹੋ ਕਾਇਮ ਦਉਰ ।
ਵਡਿਆ ਬਾਹਰ ਜੋ ਕਰੇ ਤਿਨਾ ਮਾਰੀਐ ਕਥੀ ਸਾੜ ।
ਇਕੋ ਹੁਕਮੁ ਪੈਕੰਬਰੀ ਦੂਜਾ ਨਾਹੀ ਬੀਚਾਰੁ ।
ਤੁਸੀ ਭੀ ਆਪਣੇ ਮਜਬ ਦੇ ਜਾਹਰ ਕਰਹੁ ਇਮਾਮੁ ।
ਸਭਨਾ ਨਾਇਬ ਤੂਹੀ ਹੈ ਓਨਾ ਜਾਹਰ ਕਰਹੁ ਕਲਾਮੁ ॥ ੩੬ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹੁ ।
ਅਸਾ ਵਲਿ ਜੋ ਭਗਤ ਹੈਨਿ ਤਿਨਾਹ ਦੇ ਸੁਣਹੁ ਸਨਾਹਿ ।
ਤੁਰਕਾ ਵਿਚ ਇਮਾਮ ਹੈਨਿ ਹਿੰਦੂ ਭਗਤ ਕਹਾਨ ।
ਆਖਣ ਅੰਦਰ ਦੋਇ ਹੈ ਇਕੋ ਭੇਦ ਡਸਾਨ ।
ਆਪੋ ਆਪਣੇ ਮਜਬ ਦੇ ਸਭੇ ਹਨਿ ਸਿਰਦਾਰ ।
ਜਿਤੀ ਭਗਤ ਅਸਾ ਵਲਿ ਕਰਹੋ ਨਾਮ ਉਚਾਰ ।
ਅਵਲ ਭਗਤੁ ਕਬੀਰ ਹੈ ਪਿਛੇ ਰਾਮਾ ਨੰਦ ।
ਪਾਇਆ ਕਬੀਰ ਮਰਾਤਬਾ ਗੁਰ ਮਿਲਿਆ ਰਾਮਾ ਨੰਦ ।
ਕਾਇਮ ਜੁਸਾ ਕਬੀਰ ਦਾ ਰਹਿਆ ਵਿਚ ਜਹਾਨ ।
ਨ ਦਬਿਆ ਨਾ ਸਾੜਿਆ ਨਾ ਹਿੰਦੂ ਮੁਸਲਮਾਨ ।
ਗੁਰਕੋਲੋ ਉਕੜਾ ਥੀਆ ਸਿਖੁ ਪਰਵਾਨੁ ।
ਸਾਰੇ ਬਰਹ ਭਗਤ ਹਨਿ ਮੀਰਾ ਬਾਈ ਅਧ ਪਛਾਨੁ ।
ਤੀਜਾ ਭਗਤੁ ਰਵਿਦਾਸ ਹੈ ਚਉਥਾ ਹੈ ਨਾਮ ਦੇਉ ।

1. ਗੁ. ਨਾ. ਖੁ. 16 ਤੇ 17 ਵਿਚ 'ਸੈਤਾਨਿ' ਸਬਦ ਹੈ । ਪੱਤਰਾ (144/ੳ), (222/ੳ)

ਪੀਪਾ ਨਾਮਾ [1]ਪੰਜਵਾਂ ਛੇਵਾਂ ਬੇਣੀ ਸਤਵਾਂ ਹੈ ਜੋ ਦੇਉ ।
ਅਠਵਾਂ [2]ਬਾਲਮੀਕ ਭਗਤ ਹੈ ਨਾਵਾ ਸਧਨਾ ਜਾਨ ।
ਦਸਵਾ ਧੰਨਾ ਜਟੁ ਹੈ ਜਿਸ ਠਾਕੁਰ ਮਿਲਿਆ ਅਜਾਨ ।
ਭਗਤ ਤ੍ਰਿਲੋਚਨ ਯਾਰਵਾ ਸੈਨਿ ਬਾਰਵਾ ਜਾਨ ।
ਸਭ ਭਗਤਾ ਸਿਰ ਗੁਰੂ ਹੈ ਰਾਮਾਨੰਦ ਪਛਾਨ ।
ਮੀਰਾਂ ਬਾਈ ਭਗਤ ਹੈ ਅਪਾ ਕਰਕੇ ਨਾਰਿ ।
ਨਾਨਕ ਆਖੇ ਪੀਰ ਜੀ ਸਭ ਮਜਬ ਦੇ ਸਿਰਦਾਰ ।
ਗੋਰਖੁ ਈਸਰ ਮਛੰਦ੍ਰ ਨਾਥ ਚਰਪਟ ਗੋਪੀ ਚੰਦੁ ।
ਰਾਜਾ ਭਰਥਰ ਅਮਰ ਸਿਧ ਜਿਸ ਕੀਤਾ ਇਸਥਿਰ ਪਿੰਡ ।
ਸਿਹ ਚਉਰਸੀ ਅਮਰ ਹੈਨਿ ਭਗਤਾ ਵਿਚ ਨਰਿੰਦ ।
ਇਹ ਰਹਸਨ ਜਗ ਅਗਰ ਸਿਧ ਜਬ ਲਗ ਸੂਰਜ ਚੰਦ ।
ਵਡਾ ਭਗਤ ਫਰੀਦ ਹੈ ਸੇਖਾ ਅੰਦਰ ਸੇਖ ।
ਜੁਹਦੀ ਕਰਿ ਤਨਿ ਸਾਧਿਆ ਵਸ ਕੀਤਸੁ ਨਫਸ ਵਿਸੇਖੁ ।
ਸਭ ਪਹੁਤੇ ਖੁਦਾਇ ਨਾਲ ਸਭ ਮਹਿ ਇਕੁ ਪਛਾਨ ।
ਜੁਗਹ ਜੁਗੰਤਰ ਅਮਰੁ ਹੈਨ ਗਾਵਨਿ ਬੇਦ ਪੁਰਾਨ ।
ਸਾਖ ਉਨਾਹ ਦੀ ਪੀਰ ਜੀ ਲਿਖੀਐ ਵਿਚਿ ਕਿਤਾਬ ।
ਇਮਾਮ ਸਿਰਿ ਇਮਾਮ ਹੈਨ ਇਸ ਹਾਬਾ ਸਿਰਿ ਸਹਾਬ ॥ ੩੭ ॥

ਸੁਆਲ ਨਾਨਕ ਸਾਹ ਸੂਰਾ ॥

ਸੁਣਹੋ ਪੀਰ ਬਹਾਵਦੀ ਆਖੇ ਨਾਨਕ ਪੀਰ ।
ਬੇ ਗੁਨਾਹ ਜੋ ਜਾਨਵਰ ਕਰਦੇ ਕਿਉ ਤਕਬੀਰ ।
ਜੋਰਾ ਜੁਲਮੁ ਹਰਾਮ ਹੈ ਸੋ ਸਿਰ ਗਰੀਬੀ ਹੋਇ ।
ਬੇਜਬਾਨ [3]ਫਹਾਇ ਅਰਿ ਖਾਵੇ ਮਾਸੁ ਜੁ ਕੋਇ ।
ਜਿਤਿ ਪੈਦਾਇਸ ਰਬ ਦੀ ਕਾਨ ਹੈਵਾਨ ਨਬਾਤ ।
ਸਭਨਾ ਅੰਦਰ ਇਕ ਰਬੁ ਕੀਚਨ ਨਾਹੀ ਘਾਤ ।
ਕਿਤੀ ਸਈ ਪਾਕ ਹੈ ਕਿਤੀ ਸਈ ਪਲੀਤ ।
ਨਫਸੇ ਕਾਰਨ ਮਾਰੀਅਨਿ ਕਹੀ ਖੁਦਾਇ ਹਦੀਸ ।
ਕਾਰਨ ਸਵਾਦ ਨਫਸ ਦੇ [4]ਜਾਨਵਰ ਜਿਬੇ ਕਰਾਇ ।
ਜਿਸਨੋ ਕੋਈ ਮਾਰਸੀ ਫਿਰਿ ਉਹ ਭੀ ਕੁਹਸੀ ਆਇ ।

---

1. ਮੂਲ ਵਿਚ ਅਸਪਸ਼ਟ ਪਾਠ ਹੋਣ ਤੇ ਗੁ. ਨਾ. ਖ੍ਰ. 17 ਵਿਚੋਂ ਲਿਆ ਹੈ । ਪੱਤਰਾ (223/ਅ)
2. ਮੂਲ ਵਿਚ 'ਖੇਣੀ' ਸੀ ਪਰ ਢੁਕਵਾਂ 'ਬਾਲਮੀਕ' ਹੀ ਹੈ ਜੋ ਗੁ. ਨਾ. ਖ੍ਰ. 17 ਵਿਚੋਂ ਲਿਆ ਹੈ । (ਉਹੀ)
3. ਗੁ. ਨਾ. ਖ੍ਰ. 16 ਤੇ 17 ਵਿਚ ਵੱਖ ਵੱਖ ਸ਼ਬਦ ਹਨ 'ਬਚਾਇਆ', 'ਜਾਨਵਰਾਂ' । ਪੱਤਰਾ (145/ਅ), (224/ਅ)
4. ਗੁ. ਨਾ. ਖ੍ਰ. 16 ਵਿਚ ਸ਼ਬਦ 'ਜਾਨਾ' ਹੈ । ਪੱਤਰਾ (145/ਅ)

ਪੱਕੀ ਨਬਾਤ ਹਲਾਲ ਹੈ ਜੇਤੇ ਮੇਵੇ ਨਾਮ ।
[1]ਅਪਣੀ ਖਾਸ ਜੋ ਗਿੜੇ ਸੋ ਕੀਤੇ ਪਾਕ ਕਲਾਮ ।
ਅੰਦਰ ਕਉਮ ਹੈਵਾਨ ਦੇ ਜੋ ਹੋਵੈ ਵਸਤੁ ਹਲਾਲ ।
ਰਬ ਰਜਾਈ ਜੋ ਮਰੇ ਤਿਸ ਪੁਰ ਫੁਰੀ ਕਲਾਮ ।
ਜੋ ਕੀਤੀ ਰਬ ਹਲਾਲੁ ਹੈ ਸੋਲਗੀ ਹੋਣ ਹਰਾਮ ।
ਤਿਸ ਪਰ ਕਾਤੀ ਰਵਾ ਹੈ ਆਖੀ ਰਬ ਕਲਾਮੁ ।
ਤਨਿ ਦਰੁਸਤਿ ਨ ਮਾਰੀਐ ਜੋ ਫਿਰਦਾ ਗਲੀਆ ਮਾਹਿ ।
ਆਈ ਅਜਲ ਜੋ ਗਿੜੇ ਤਿਸੁ ਕਰ ਹਲਾਲੀ ਖਾਹਿ ।
ਬਾਝੁ ਪਾਣੀ ਤਾਮਦੇ ਹੋਰ [2]ਖਾਣਾ ਸਭ ਹਰਾਮੁ ।
ਨਫਸ ਰਜਾਈ ਬਾਤਲੀ ਕਹਿਆ ਮੂਲ ਨ ਮਾਨ ।
ਜੋ ਕਰੇ ਰਿਆਜਤ ਬੰਦਗੀ ਤਿਸਨੋ ਮਾਸੁ ਨਪਾਕ ।
ਸਭਨਾ ਅੰਦਰ ਰਮਿ ਰਹਿਆ ਹਰਦਮ ਸਾਹਿਬ ਆਪ ।

ਜਵਾਬ ਇਮਾਮ ਕਮਾਲਦੀਨ ਸੁਰਾ ॥

ਕਹੇ ਇਮਾਮ ਕਮਾਲਦੀ ਸੁਣ ਨਾਨਕ ਸਾਹ ਫਕੀਰ ।
ਥੀਆ ਸਹੀ ਹਲਾਲ ਜਿਉ ਤਿਸਦੀ ਸੁਣ ਤਦਬੀਰ ।
[3]ਸਾਜਿਆ ਰਬ ਦਊਦਿ ਨੂੰ ਦੇਇ ਲੁਹਾਰੀ ਸਾਜੁ ।
ਆਇਆ ਘਿਨ ਪੈਕੰਬਰੀ ਜੋ ਰਬ ਫੁਰਮਾਇਆ ਕਾਜੁ ।
ਅਵਲੁ ਆਦਮੁ ਸਾਜਿਆ ਕਾਨ ਹੈਵਾਨ ਨਬਾਤ ।
ਖਾਲੀ ਡਿਸੇ ਨ ਜਾਇਕਾ ਖਾਲੀ ਘਟਿ ਨ ਬਾਟ ।
ਦਊਦ ਕੁਹਾੜਾ ਸਾਜਿਆ ਦੂਜੀ ਕਾਤੀ ਨਾਲ ।
ਕੁਹਾੜਾ ਵਢੇ ਨਬਾਤ ਕੂ ਕਾਤੀ ਕਰੇ ਹਲਾਲੁ ।
ਖਾਲੀ ਥੀਈ ਜਿਮੀਨ ਤਬ ਜਾ ਕਟੀ ਹੈਵਾਨ ਨਬਾਤ ।
ਲਿਖਿਆ ਵਿਚਿ ਕਿਤਾਬ ਦੇ ਸਭ ਥੀਈ ਨਿਆਮਤ ਪਾਕ ।
ਜੋ ਇਤੀ ਸਹੀ ਨਾ ਮਾਰੀਅਨ ਵਧ ਬਹਨ ਜਿਮੀਨੇ ਮਲ ।
ਇਨਾ ਮਾਰਨ ਰਵਾ ਹੈ ਜੋ ਥੀਈ ਹਲਾਲੀ ਗਲ ॥ ੩੯ ॥

ਜਵਾਬੁ ਨਾਨਕ ਸਾਹ ਸੁਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਚਾਰਿ ਇਮਾਮ ਕਮਾਲ ।
[4]ਜੋ ਗਾਲਬ ਹੋਏ ਇਨਸਾਨ ਪਰ ਮਾਰਨ ਤਿਸੇ ਹਲਾਲ ।

---

1. ਅਗਲੀਆਂ ਦੋ ਤੁਕਾਂ ਲਿਖੋ ਵਿਚ ਨਹੀਂ ਹਨ, ਪੰਨਾ 215
2. ਪਾਠਾਂਤਰ 'ਖਾਣਾ ਹੋਰ ਹਰਾਮ' ਗੁ. ਨਾ. ਖੁ. 16 ਪੱਤਰਾ (146/ੳ) 'ਹੋਰ ਖਾਧਾ ਹੋਰ ਹਰਾਮੁ' ਗੁ. ਨਾ. ਖੁ. 17 ਪੱਤਰਾ (225/ੳ)
3. ਗੁ. ਨਾ. ਖੁ. 17 ਵਿਚ 'ਸਾੜਿਆ' ਜੋ ਅਸ਼ੁਧ ਹੈ। ਪੱਤਰਾ (225/ਅ)
4. ਗੁ. ਨਾ ਖੁ. 17 ਵਿਚ ਤੁਕ ਨਹੀਂ ਹੈ (ਉਹੀ)

[1]ਗਾਊ ਮੇਸ ਬੁਜੇ ਮੁਰਗੀਆ ਜੋ ਹੋਇ ਹੈਵਾਨ ਗ਼ੀਬ ।
ਤਿਹ ਪਰ ਛੁਰੀ ਹਰਾਮੁ ਹੈ ਖਾਵਨ ਤਿਨਾਹ ਪਲੀਤ ।
ਦੁਸਮਨ ਜੋ ਇਨਸਾਨ ਦੇ ਤਿਨਾਹ ਦਾ ਮਾਸੁ ਹਲਾਲੁ ।
ਮਾਰਨ ਤਿਨਾਹ ਦਾ ਰਵਾ ਹੈ ਸੁਨਹੁ ਇਮਾਮ ਕਮਾਲ ।
[2]ਜਬਰਾ ਮਾਰਨ ਹੰਘੀਐ ਜੋ ਕਰਨ ਅਗੇ ਤੇ ਜੋਰੁ ।
ਤਿਸ ਪਰ ਜੋਰ ਨ ਲਗੋ ਦੇਣ ਹਰਾਮੁ ਕਰ ਛੋੜ ।
ਜਾਲਮੁ ਮਾਰਨ ਹੰਘੀਅਨ ਚੀਤੇ ਸੇਰ ਪਿਲੰਗ ।
ਤਿਨਾਹਾ ਛਡਹਿ ਹਰਾਮ ਕਰ ਜੋ ਮਾਰਨ [3]ਅਗੇਂ ਚੰਗਿ ।
ਬਿਨਾ ਰਜਾਇ ਖੁਦਾਇ ਦੀ ਤਿਹ ਪਰ ਛੁਰੀ ਜਵਾਲ ।
ਮੁਈ ਸੋ (ਅ) ਮੁਰਦਾਰ ਹੁਇ ਸਹਕੇ ਜਾਨ ਕੁਹਾਇ ।
ਖਾਣੀ ਓਹੁ ਹਲਾਲੁ ਹੈ ਤਿਸ ਪਰ ਛੁਰੀ ਰਵਾਇ ।
ਖਾਧਿਆ ਮਾਸ ਗੁਨਾਹ ਹੈ ਜੋ ਜੋਰੀ ਕੀਆ ਹਲਾਲੁ ।
ਜੋਰੀ ਕੁਠਾ ਹਰਾਮੁ ਹੈ ਤਿਸਤੇ ਹੋਇ ਜਵਾਲੁ ।
[4]ਨਾ ਪਾਕਾ ਜਿਰਿ ਨਪਾਕ ਹੈ ਜੋ ਖਾਵੈ ਮਾਸੁ ਹਰਾਮੁ ।
ਮਨੀ ਖੂਨ ਤੇ ਉਪਜੇ ਓਹੁ ਖਾਣਾ ਕਿਸੇ ਨਾ ਕਾਮ ।
ਮਨੀ ਖੂਨ ਦੀ ਬੂੰਦ ਟੁਕਿ ਲਾਗੇ ਕਪੜੇ ਨਾਲ ।
ਕਪੜਾ ਹੋਇ ਨਾਪਾਕ ਤਬ ਸੁਨਹੁ ਇਮਾਮ ਕਮਾਲ ॥ ੪੦ ॥

ਹਦੀਸ । ਰਾਗੁ ਤਿਲੰਗ ਮਹਲਾ ॥ ੧ ॥
ਹਮ ਬੰਦੇ ਯਕ ਰੰਗੀ ਸਾਹ ।
ਦਗਾ ਹਿੰਦੂ ਨਾ ਜੋਗ ਤੁਰਕ ਕਾ ਇਨਾਹ ਦੋਨੋ ਤੇ ਰਾਖ ਇਲਾਹ । ੧ । ਰਹਾਉ ।
ਜਬ ਹਿੰਦੂ ਕੀ ਹੋਤ ਸਕਾਈ ਬਾਂਦੀ ਆਣੀ ਮੋਲ ਕਰਾਇ ।[5]
ਚਉਕਾ ਦੇਵੈ ਭਾਂਡੇ ਧੋਵੈ ਕਰਮ ਅਕਰਮੀ ਕਾਰ ਕਮਾਇ ।
ਦਾਮ ਲੈ ਕੇ ਬੇਟੀ ਬੇਚੀ ਤਿਸ [6]ਬਿਪਰਿ ਕਉ ਮਿਲੈ ਸਜਾਇ ।
ਐਸੇ ਅਮਲ ਹਿੰਦੂ ਕੇ ਦੇਖੇ ਮਤ ਕੋ ਹਿੰਦੂ ਨਾਮ ਕਹਾਇ ।
ਚਾਰ ਕਿਤੇਬੀ ਜੋਰ ਹਰਾਮੁ ਗਲ ਕਾਟੇ ਨਹੀਂ ਮੁਸਲਮਾਨ ।

---

1. ਗੁ. ਨਾ. ਖੁ. 17 ਵਿਚ ਪਾਠਾਂਤਰ 'ਗਊ ਮਾਰ ਬੁਜ' ਹੈ । ਪੱਤਰਾ (226/ੳ) ਲਿਖੱ ਵਿਚ 'ਭੇਂਸ ਤੇ' ਪੰਨਾ 215
2. ਗੁ. ਨਾ. ਖੁ. 16 ਵਿਚ ਸ਼ਬਦ 'ਗਬਿਹਾ' ਹੈ ਪੱਤਰਾ (147/ੳ)
3. ਮੂਲ ਵਿਚ ਪਾਠ 'ਤਿਨਾ ਹਲਾਲ' ਸੀ ਅਸਪਸ਼ਟ ਹੋਣ ਤੇ ਗੁ. ਨਾ. ਖੁ. 16 ਤੇ 17 ਵਿਚੋਂ ਉਪਰੋਕਤ ਪਾਠ ਲਿਆ ਹੈ । ਪੱਤਰਾ (147/ੳ), (266/ਅ)
4. ਲਿਖੱ ਵਿਚ ਅਗਲੀਆਂ ਚਾਰ ਲਾਈਨਾਂ ਨਹੀਂ ਹਨ, ਪੰਨਾ 215
5. ਗੁ. ਨਾ. ਖੁ. 17 ਵਿਚ ਸ਼ਬਦ 'ਬਿਆਹੀ ਹੈ ਲਿਖੱ ਵਿਚ 'ਖਹਾਇ' ਪੱਤਰਾ (227/ੳ), ਪੰਨਾ 216
6. ਉਪਰੋਕਤ ਸ਼ਬਦ ਗੁ. ਨਾ. ਖੁ. 16 ਤੇ 17 ਵਿਚੋਂ ਲਿਆ ਹੈ । ਮੂਲ ਵਿਚ ਸ਼ਬਦ 'ਪੀਰ' ਸੀ । ਜੋ ਅਢੁਕਵਾਂ ਹੈ । ਪੱਤਰਾ (147/ਅ), (227/ੳ

ਕਲਮਾ ਜਾਕਾ ਪੜਾ ਜੁ ਹੋਤਾ ।
ਸੂਰਤ ਭਿਨਿਤਾ ਨਬੀ ਨ ਹੋਤਾ । ੨ ।
ਪੈਗੰਬਰ ਕਲਮਾ ਕੂਕ ਸੁਣਾਇਆ ।
[1]ਸਭਨਾ ਅੰਦਰਿ ਇਕ ਜਵਾਇਆ ।
ਇਕ ਜਾਨਿ ਕਹੀਐ ਤਕਿਬੀਰ ।
ਸਾਚੀ ਦਰਗਹਿ ਮਿਲੈ ਤਜੀਰ ॥ ੩ ॥
[2]ਇਕ ਅਲਾਹੀ ਰਾਹ ਬਤਾਇਆ ।
[3]ਇਕ ਜਾਨ ਕਰੀਐ ਤਕਬੀਰ ।
ਸਾਚੀ ਦਰਗਹ ਮਿਲੈ ਤਸੀਰ ॥ ੩ ॥
ਭਈ ਮਰਜ ਨਬੀ ਬਹੁ ਦੁਖ ਪਾਇਆ ।
ਪਥਰ ਸਾੜ ਉਪਰ ਲਗਵਾਇਆ ।
ਦੰਦ ਭੰਨੇ ਪਥਰ ਫਿਰਿਆਦਾ ।
ਨਾਨਕ ਅਲਹੁ ਨ ਕੀਤਸੁ ਯਾਦ ॥ ੪ ॥
ਤਉਰੇਤ ਅੰਜੀਲ ਜੰਬੂਰੁ ਫੁਰਕਾਨਾ ।
ਚਾਰੇ ਕੂਕਹ ਜੋਰ ਹਰਾਮ ।
ਅਲਹੁ ਫੁਰਮਾਇਆ ਮਨੇ ਨ ਕੋਇ ।
ਖੁਦੀ ਬਖੀਲੀ ਕਰੇ ਸਭ ਲੋਇ ॥ ੫ ॥
ਬੇਜਬਾਨ ਪਰ ਛੁਰੀ ਹਰਾਮ ।
ਕਿਆਮਤਿ ਲੇਖਾ ਰਹਿਆ ਅਮਾਨ ।
ਜੈਸਾ ਕਰੇ ਤੈਸਾ ਹੀ ਪਾਵੈ ।
ਹਾਥੋ ਹਾਥੀ ਝਗੜ ਚੁਕਾਵੈ ।
ਸਾਬਰ ਦਰਦ ਵੰਦ ਦਰਵੇਸ ।
ਬੇ ਦਰਦਾ ਕਉ ਕਿਆਮਤ ਪੇਸ ।
ਲੈਣਾ ਦੇਣਾ ਛਡੇ ਨ ਕੋਇ ।
ਆਖਰ ਵਖਤ ਨਿਬੇੜਾ ਹੋਇ ॥ ੪ ॥
ਮਨ ਪਥਰ ਜਿਸੁ ਕਫਾਰ ਸੋਇ ।
ਆਤਸ ਬਿਨਾ ਨਾ ਚੂਨਾ ਹੋਇ ।
ਚੂਨਾ ਹੋਇ ਤਾ ਮੋਮੁ ਕਹਾਵੈ ।
ਤਬ ਨੇ ਮੋਮਨ ਨਾਮੁ ਸਦਾਵੈ ॥ ੫ ॥

---

1. ਮੂਲ ਵਿਚ ਤਿੰਨ ਤੁਕਾਂ ਨਹੀਂ ਸਨ ਪਰ ਬਾਕੀ ਸਾਰੀਆਂ ਲਿਖਤਾਂ ਵਿਚ ਹੋਣ ਤੇ ਰਖ ਲਈਆਂ ਗਈਆਂ ਹਨ ।
2. ਮੂਲ ਵਿਚ ਇਹ ਤੁਕ ਬਾਕੀਆਂ ਨਾਲੋਂ ਵਾਧੂ ਹੈ ।
3. ਗੁ. ਨਾ. ਮ੍ਰ. 17 ਵਿਚ ਅਗਲੀਆਂ ਦੋ ਤੁਕਾਂ ਨਹੀਂ ਹਨ । ਪੱਤਰਾ (227/ੳ)

ਹਕ ਰਾਹਿ ਵਿਚਿ ਰਹੇ ਹੈਰਾਨਾ ।
ਹਕੁ ਹਲਾਲ ਬਖੋਰੇ ਖਾਨਾ ।
[1]ਹੋਇ ਹਲਾਲੁ ਲਗੈ ਸਚੁ ਜਾਇ ।
ਤਉ ਨਾਨਕ ਦਰ ਦੀਦਾਰ ਸਮਾਇ ।
ਸਰਾ ਸਰੀਅਤ ਸਚੁ ਪਛਾਣੈ ।
ਸਭ ਤੇ ਮੰਦਾ ਆਪ ਕਉ ਜਾਣੈ ।
ਤਰਾ ਤਰੀਕਤ ਬਦ ਅਮਲ ਤਜਾਵੈ ।
ਤਬ ਹੀ ਹਕਿ ਰਾਸਤੀ ਪਾਵੈ ॥ ੭ ॥
ਮਾਫਰਤ ਨਫਸ ਕਉ ਮਾਰੇ ।
ਆਪ ਤਰੇ ਸਭ ਉਮਤ ਤਾਰੇ ।
[2]ਐਸਾ ਦਾਨਸਵੰਦ ਉਲਮਾਇ ।
ਮਰੈ ਨ ਜੀਵੈ ਆਇ ਨ ਜਾਇ ॥ ੮ ॥
ਤਬ ਲਗੁ ਦੁਨੀਆ ਆਤਸਮਾਹੀ ।
ਜਬ ਲਗ ਹਕਿ ਪਛਾਨਾ ਨਾਹੀ ।
ਹਕੁ ਮੁਕਾਮ ਜਿਨੀ ਪਛਾਨਾ ।
ਸਰਪਰ ਤਿਸਤੇ ਤਿਸਹੀ ਜਾਣਾ ॥ ੯ ॥
ਸਚ ਕੀ ਕਾਤੀ ਸਚੁ ਸਭ ਸਾਰੁ ।
ਘਾੜਤ ਘੜੀ ਦਊਦ ਲਹਾਰੁ ।
[3]ਸਚੁ ਕੀ ਸਾਣਿ ਲਈ ਕਿਲਕਾਇ ।
ਗੁਣ ਕੀ ਥੇਕਾ ਮਾਹਿ ਸਮਾਇ ॥ ੧੦ ।
ਤਿਸਦਾ ਕੁਠਾ ਹੋਵੈ ਸੇਖੁ ।
ਲੋਹੂ ਲਬੁ ਨਿਕਥਾ ਵੇਖੁ ।
ਹੋਇ ਹਲਾਲੁ ਹਰਾਮੁ ਤਜਾਵੈ ।
ਤਉ ਨਾਨਕ ਸੁੰਨ ਮਸੀਤ ਸਮਾਵੈ ॥ ਮ. ੧ ॥

ਤਿਲੰਗ ਮਹਲਾ ੧

ਅਵਲਾ ਅਵਲ ਏਕ ਖੁਦਾਈ ।
ਦੂਸਰੀ ਕੁਦਰਤ [4]ਸਾਜ ਦਿਖਾਈ ।
ਕੁਦਰਤ ਕਲਮਾ ਕੂਕ ਸੁਣਾਇਆ ।

---

1. ਦੋ ਤੁਕਾਂ ਗੁ. ਨਾ. ਖੁ. 17 ਵਿਚ ਨਹੀਂ ਹਨ । ਪੱਤਰਾ (228/ੳ)
2. ਮੂਲ ਤੇ ਗੁ. ਨਾ. ਖੁ 16 ਵਿਚ ਅਧੂਰਾ ਪਾਠ ਹੋਣ ਤੇ ਗੁ. ਨਾ. ਖੁ. 17 ਅਨੁਸਾਰ ਪੂਰਾ ਕੀਤਾ ਹੈ । ਪੱਤਰਾ (148/ਅ), (228)
3. ਅਗਲੀਆਂ ਤੁਕਾਂ ਦਾ ਪਾਠ ਆਦਿ ਗ੍ਰੰਥ ਆਧਾਰਿਤ ਹੈ, ਆਦਿ ਗ੍ਰੰਥ ਪੰਨਾ 956
4. ਪਾਠਾਂਤਰ 'ਕਰਿ ਦਿਖਲਾਈ' ਗੁ. ਨਾ. ਖੁ. 16 ਪੱਤਰਾ (148/ਅ)

ਏਕੁ ਅਲਾਹੀ ਰਾਹਿ ਬਤਲਾਇਆ ।
ਵਾਹੁ ਵਾਹੁ ਕਾਦਰ ਤੇਰੀ ਕੁਦਰਤਿ ਜਾਨਿ ।
[1]ਸਿਰ ਪਰਿ ਮਉਤ ਸਾਹ ਸੁਲਤਾਨੀ ॥ ੧ ॥ ਰਹਾਉ ॥
ਕੁਦਰਤਿ ਸਿਰਜੇ ਆਦਮੁ ਹਾਵਾ ।
ਤਿਨਾਹ ਭੀ ਕੀਤਾ ਬਹੁਤਾ ਦਾਵਾ ।
ਸਤ ਚੀਜ਼ ਜਿਨ ਮਿਲੇ ਬਕਾਈ ।
ਸੋ ਭੀ ਮਉਤੇ ਕੀਏ ਫਨਾਈ ।
ਆਦਮ ਕਈ ਪੈਕੰਬ੍ਰ ਹੂਏ ।
ਖੁਦੀ ਤਕਬਰੀ ਕਰ ਕਰ ਮੂਏ ।
ਆਪਣੀ ਕੁਠੀ ਰਵਾ ਕਰਮਾਨੀ ।
ਸੇਭੀ ਮਉਤੇ ਕੀਏ ਫਾਨੀ ॥ ੩ ॥
ਯਾਰ ਮਸਾਇਕ ਬੁਜਰਕ ਲਾਇਕ ।
ਮਿਹਤਰ[2] ਸਲੇਮਾ ਕੋ ਹੋਈ ਇਨਾਇਤ ।
ਪਰੀਆ ਦੇਵ ਜਿਨ ਬੰਦੀ ਦੀਨੇ ।
ਸੇ ਭੀ ਮਉਤਹਿ ਲਾਇਕ ਕੀਨੇ ॥ ੪ ॥
ਤਾਜਕੁਲਾਹ ਸਿਰਦਾਨੇ ਬੀਨੇ ।
ਖਾਲਿਕ ਸੋ ਪਾਸਿ ਪਤਿਦੇ ਕੀਨੇ ।
ਯਾਰ ਮਹੰਮਦ ਨਿਕਟਿ ਖੁਦਾਇ ।
ਸੇਭੀ ਮਊਤੇ ਕੀਏ ਫਨਾਈ ॥ ੪ ॥
ਮੂਰਤ ਜਾਲ ਅਲੀ ਸੇਰ ਖੁਦਾਈ ।
ਖਾਲਕ ਜਾ ਕੌ ਦੀਈ ਅਤਾਈ ।
ਯਾਰ ਮੰਹਮਦੀ ਬੰਧਪਾ ਭਾਈ ।
ਸੇਭੀ ਮਊਤੇ ਕੀਏ ਫਨਾਈ ।
[3]ਲੋਹ ਕਲਮ ਜਿਮੀ ਅਸਮਾਨ ।
ਖਾਲਕ ਰੂਹ ਰਖੇ ਅਮਾਨ ।
ਮਰਨ ਜੀਵਨ ਦੀ ਗਮੀ ਨ ਕਾਈ ।
ਸੇ ਭੀ ਮਉਤੇ ਕੀਏ ਫਨਾਈ ।
ਖਾਨ ਮਲੂਕ ਉਮਰੇ ਸਿਕਦਾਰਾ ।
ਸੇ ਭੀ ਮੁਸਾਫਰ ਚਲਣੇਹਾਰਾ ।

---

1. ਪਾਠਾਂਤਰ 'ਸਿਰਿ ਮਉਤਿ ਸਾਹਿਬੁ ਸੁਲਤਾਨੀ, ਪੱਤਰਾ (149/ੳ), (228/ਅ)
2. ਪਾਠਾਂਤਰ 'ਸਿਲੇਮਾਨਿ ਕੋਈ ਇਨਾਇਤ' ਗੁ. ਨਾ. ਯੂ. 17 ਪੱਤਰਾ (229/ੳ)
3. ਗੁ. ਨਾ. ਯੂ. 16 ਵਿਚ ਇਹ ਤੁਕ ਨਹੀਂ । 17 ਵਿਚ ਇਸ ਤੋਂ ਲੈ ਕੇ ਚਾਰ ਤੁਕਾਂ ਨਹੀਂ ਹਨ । ਪੱਤਰਾ (149/ੳ), (229/ਅ)

[1]ਢੋਲ ਦਮਾਮੇ ਗਏ ਬਜਾਈ ।
ਜੇ ਭੀ ਮਉਤੇ ਕੀਏ ਫਨਾਹੀ ।
ਕਹਤ ਕਬੀਰ ਖੁਦੀ ਜਣਾਵਹਿ ।
ਆਦ ਜੁਗਾਦ ਅਨੀਅਤ ਪਾਵਹਿ ।
ਨਾਨਕ ਜੇ ਕੋ ਏਕ ਪਛਾਨੇ ।
ਤਾ ਕੁਝ ਪੰਦ ਨਸੀਹਤ ਜਾਣੇ ॥ ੪ ॥ ੨ ॥

[2]ਤਿਲੰਗੁ ਮਹਲਾ ॥ ੧ । ਰਿਸਾਲਾ ॥

ਆਵੈ ਕਾਲ ਕਹਾ ਕੋ ਜਾਇ ।
ਜਲਥਲ ਮਹੀਅਲ ਕਾਲ ਸਮਾਇ ।
ਪਾਣੀ ਪਉਣ ਅਗਨੀ ਢੁਨਕਾਲ ।
ਧਰਤੀ ਕਾਲ ਪਸਾਰਿਆ ਜਾਲ ॥ ੧ ॥
ਰਵਿਸਸ ਤਾਰਾ ਮੰਡਲ ਹੂਏ ।
ਧਰੂਹ ਪ੍ਰਹਲਾਦ ਅਟਲ ਹੋਇ ਮੂਏ ।
ਜਤੀ ਸਤੀ ਨਉ ਨਾਥ ਕਹਾਏ ।
ਸਿਧ ਚਉਰਾਸੀ ਕਾਲ ਪਚਾਏ ॥ ੨ ॥
ਨਿਸਿ ਬਾਸੁਰ ਤਟ ਦੇਵ ਦਿਵਾਲਾ ।
ਕਾਲ ਨ ਛੋਡੇ ਕਾਨ ਗੁਆਲਾ ।
ਮੋਨੀ ਜੋਨੀ ਫਿਰ ਫਿਰ ਥਾਕੇ ।
ਸੁਰਨਰ ਮੂਏ ਕਾਲ ਕੇ ਚਾਪੇ ॥ ੩ ॥
ਰਾਣਾ ਰੰਕ ਨ ਕੋਈ ਰਹੇ ।
ਪਕੜ ਚੋਟ ਕਾਲ ਸਭ ਗਹੇ ।
ਖਾਣੀ ਚਾਰ ਨ ਰਹਸੀ ਜਗਮੇ ।
ਕਾਲ ਪਸਾਰਿਓ ਬੰਧਨ ਪਗਮੇ ॥ ੪ ॥
ਪੀਰ ਮੀਰ ਸਾਦਕ ਅਰ ਸਾਲਕ ।
ਖਲਕਤ ਮਰੇ ਸਦਾ ਥਿਰੁ ਖਾਲਕ ।[3]
ਜੋ ਦੀਸੈ ਸੋ ਸਗਲ ਸਿਧਾਵੈ ।
ਕਾਲ ਸਬਲੁ ਨਹੀਂ ਛੂਟਨ ਪਾਵੈ ॥ ੫ ॥
ਕਾਲ ਜਲਾਦ ਸਭਾ ਚੁਣ ਮਾਰੀ ।
ਰਿਖ ਮੁਨੀਸਰ ਅਰ ਸਿਸਾਰੀ ।
ਜੋ ਦੀਸੈ ਸੋ ਸਗਲ ਖਪਾਵੈ ।
ਤ੍ਰੈ ਲੋਕ ਮਹਿ ਬਚਨੁ ਨ ਪਾਵੈ ॥ ੫ ॥

1. ਗੁ. ਨਾ. ਖੁ. ਅਸ਼ੁਧ ਤੇ ਅਧੂਰਾ ਪਾਠ ਹੈ । ਉਹੀ
2. ਇਹ ਸ਼ਬਦ ਪੰਨਾ 377 ਉਪਰ ਵੀ ਆਇਆ ਹੈ ।
3. ਗੁ. ਨਾ. ਖੁ. 16 ਵਿਚ ਪਾਠ 'ਥਿਰ ਖਲਕਿਤਿ' ਹੈ । ਪੱਤਰਾ (150/ੳ)

[1]ਚਉਥਾ ਤਬਕ ਕਾਲ ਕੈ ਵਸਿ ।
ਕਾਲ ਛਾਡਿ ਵਿਤ ਜਾਈਐ ਨਸਿ ।
ਕਾਲ ਜਲਾਇ ਸਭੇ ਜਗ ਖਾਇਆ ।
ਤ੍ਰਾਈ ਲੋਕ ਮੈ ਰਹਿਣ ਨ ਪਾਇਆ ।
ਕਾਲ ਕੇ ਵਸਿ ਭਏ ਰਾਮ ਰਸੂਲ ।
ਬਰਸਿਰ ਨਾਨਕ ਕਾਲ ਕਬੂਲ ॥ ੪ ॥ ੩ ॥

ਸੂਹਾ[2] ॥
ਕਾਲ ਭਇਆ ਬਹੁਰੂਪੀਆ ਘਟਿ ਘਟਿ ਰਹਿਆ ਸਮਾਇ ।
ਜਹਾਂ ਜਹਾਂ ਦੇਖੋ ਧਿਆਨੁ ਧਰ ਸਭ ਮਹਿ ਰਹਿਆ ਸਮਾਇ ॥ ੪ । ੪ ॥
[3]ਸਾਹਦੀ ਕਬੀਰ ਭਗਤ ਰਾਗੁ ਤਿਲੰਗ ।
ਬੰਦੇ ਤੈ ਹਰਦਮ ਸਾਹਿਬ ਨ ਜਾਨਾ ।
ਹਿੰਦੂ ਪੂਜਹ ਦੇਵ ਦੇਹੁਰੇ ਮੁਰਦੇ ਗੋਰੀ ਤੁਰਕਾਨਾ ॥ ੧ । ਰਹਾਉ ॥
[4]ਆਨਿਆ ਜੀਉ ਪਸਾਰਿਆ ਕਰ ਬਸਿ ਗਲਾ ਕਾਟ ਕੇ ਮਾਸੁ ਲੀਅ ।
ਮਾਰਿਆ ਜੀਉ ਹਰਾਮ ਹੋਤ ਹੈ ਮੁਲਾਂ ਕਹੁ ਹਲਾਲੁ ਥੀਆ ।
ਮੁਲਾਂ ਕਹਤ ਮਾਸੁ ਪਾਕ ਹੈ ਪਾਕ ਪਵਿਤ੍ਰ ਸਭੇ ਕਰ ਖਾਈ ।
ਮਨੀ ਖੂਨ ਤੇ ਮਾਸੁ ਉਪੰਨਾ ਮਾਸੁ ਪਲੀਤ ਹੋਇਆ ਇਉ ਭਾਈ ।
ਮਾਸੁ ਨ ਪਾਕ ਨਹੀ ਹੋਵੈ ਜੀਆ ਮਾਰ ਦੁਖ ਦੇਵੈ ।
ਜਿਸ ਕਾ ਮਾਸ [5]ਚਰੇਰਹ ਮੁਲਾ ਫੇਰ ਮਾਸ ਓਹੁ ਲਵੈ ॥ ੩ ॥
ਮੁਲਾਂ ਮੁਰਗ ਮੁਰਗਿਣ ਹੋਇ ਮੁਲਾਂ ਏਹੁ ਪਰਤਖ ਦਿਸੀਵੈ ।
ਬਕਰੀਆ ਕਸਾਈ ਕੁਠੇ ਦਿਤਾ ਫੇਰ ਮੰਗੀਵੈ ॥ ੪ ॥
[6]ਬਾਤਲ ਬਾਤ ਨ ਮੁਖ ਤੇ ਸਾਚੀ ਪੜਦੇ ਵਿਚ ਜੁ ਹੋਈ ।
ਸਾਈ ਗਲ ਸਚਾਵੀ ਮੁਲਾਂ ਪ੍ਰਗਟ ਦਸੀਵੈ ਜੋਈ ।
ਪੁਸਤਕ ਪੜ ਪੜ ਹਿੰਦੂ ਭੁਲੇ ਮੁਸਲਮਾਨ ਕੁਰਾਨ ।
ਕਹਤ ਕਬੀਰ ਓਇ ਨਰਕ ਪੜੈਗੇ ਜਿਨ ਹਰਿਦਮੁ ਸਾਹਿਬ ਨ ਜਾਨ ॥ ੩ ॥
[7]ਗਊ ਸੂਰ ਕੀ ਏਕਾ ਕਾਇਆ ਏਕੋ ਲੋਹੁ ਚਾਮਾਰੇ ।
ਕਹਤ ਕਬੀਰ ਦੋ ਕਹੂੰ ਨ ਦੇਖੈ ਘਟਿ ਘਟਿ ਏਕੋ ਰਾਮਾਰੇ ॥ ੪ ॥ ੪ ॥

---

1. ਲਿਖੋ ਵਿਚ ਅਗਲੀਆਂ ਪੰਜ ਲਾਈਨਾਂ ਨਹੀਂ ਹਨ, ਪੰਨਾ 217
2. ਗੁ. ਨਾ. ਖ਼ੂ. 17 ਤੇ ਲਿਖੋ ਵਿਚ ਦੋ ਤੁਕਾਂ ਦਾ ਪਾਠ ਨਹੀਂ ਹੈ। ਪੱਤਰਾ (230/ਅ) ਪੰਨਾ 217, ਪੰਨਾ 376 ਤੇ ਦੁਬਾਰਾ ਆਈਆਂ ਹਨ।
3. ਲਿਖੋ ਵਿਚ ਅਗਲੇ ਪੰਜ ਸ਼ਬਦਾਂ ਦਾ ਪਾਠ ਨਹੀਂ ਹੈ। (ਉਹੀ)
4. ਮੂਲ ਨਾਲੋਂ ਥੋੜ੍ਹਾ ਅੰਤਰ ਹੋਣ ਤੇ ਬਹੁ ਸੰਮਤੀ ਵਾਲਾ ਪਾਠ ਰਖ ਲਿਆ ਹੈ।
5. ਗੁ. ਨਾ. ਖ਼ੂ. 17 ਵਿਚ ਸ਼ਬਦ 'ਚੂੜੇ' ਹੈ। ਪੱਤਰਾ (230/ਅ)
6. ਗੁ. ਨਾ. ਖ਼ੂ. 17 ਵਿਚ ਅਗਲੀਆਂ ਦੋ ਤੁਕਾਂ ਨਹੀਂ ਹਨ। ਪੱਤਰਾ (ਉਹੀ)
7. ਗੁ. ਨਾ. ਖ਼ੂ 16 ਤੇ 17 ਵਿਚ ਦੋ ਸ਼ਬਦਾਂ ਦਾ ਕ੍ਰਮ ਅੱਗੇ ਪਿਛੇ ਹੈ। ਪੱਤਰਾ (150/ਅ), (231/ੳ)

[1]ਗਉੜੀ ॥ ੫ ॥ ਐਸੇ ਲੋਗਨ ਸਿਉ ਕਿਆ ਕਹੀਐ ।
ਗਉੜੀ ॥ ਬੇਦ ਕਤੇਬ ਕਹਹੁ ਮਤ ਝੂਠੇ……
[2]ਤਿਲੰਗ ॥ ੧ ॥

ਦਰਦਵੰਦ ਦਰਵੇਸ ਹੈ । ਬੇਦਰਦ ਕਸਾਈ ਹੈ ।
ਕਉ ਗਲ ਛੁਰੀ ਚਲਾਈਐ ਹੋਇ ਨਹੀ ਪੀਤ ਪਰਾਈ ਹੈ ॥ ੧ ॥ ਰਹਾਉ ॥
ਕਿਆ ਬਕਰੀ ਗਾਇ ਹੈ ਕਿਆ ਆਪਣਾ ਜਾਇਆ ।
ਸਭ ਕਾ ਲੋਹੂ ਏਕੁ ਹੈ ਸਾਹਿਬ ਫੁਰਮਾਇਆ ।
ਸਵਾ [3]ਸੇਰ ਜੋ ਪੈਕੰਬਰ ਤਮਾਮ ਉਮਰਿ ਮਹਿ ਖਾਇਆ ।
[4]ਡਰਤੇ ਰਹੇ ਖੁਦਾਇ ਤੇ ਨਹੀ ਗਲ ਕਟਾਇਆ ॥ ੨ ॥
ਭੂਖੇ ਕਉ ਭੋਜਨੁ ਦੀਜੀਐ ਪਿਆਸੇ ਕਉ ਪਾਣੀ ।
ਦਰਗਹ ਏਹੁ ਮਨਜ਼ੂਰ ਹੈ ਸਾਚੀ ਕਰ ਜਾਨੀ ॥ ੩ ॥
ਕਿਆ ਧਰਤੀ[5] ਅਸਮਾਨ ਮਹਿ ਕਿਹਾ ਦੋਜਕਿ ਮਾਹੀ ।
ਕਹ ਕਬੀਰ ਬੇਦ ਰਦਿ ਕਉ ਕਹੂੰ ਠਉਰ ਜੁ ਨਾਹੀ ॥ ੪ ॥ ੪੭ ॥

[6]ਰਾਗ ਗਉੜੀ ॥

ਸਾਧੋ ਏਕ ਪੰਥ ਦੋ ਬਾਟਾ ਰੇ ।
ਆਦਿ ਏਕੁ ਅੰਤ ਹੈ ਏਕੋ ਜਹਾਂ ਮਾਰਗੁ ਤਹ ਫਾਟਾ ਰੇ ॥ ੧ ਰਹਾਉ ॥
ਹਿੰਦੂ ਕੀ ਹਦਿ ਗਊ ਦੇਹੁਰਾ ਤੀਰਥ ਬਰਤ ਇਸਨਾਨਾ ਰੇ ।
ਬਕਰੀ ਮਾਰਿ ਮਾਸੁ ਮੁਖ ਮੇਲਹਿ ਤਿਨ ਕੈਸੇ ਰਾਮਹਿ ਜਾਨਾ ਰੇ ।
ਰੋਜਾ ਰਖਹਿ ਨਿਮਾਜ ਗੁਜਾਰਹਿ ਮਕੇ ਮਸੀਤ ਲਪਟਾਨਾ ਰੇ ।

---

1. ਅਗਲੇ ਦੋ ਆਦਿ ਗ੍ਰੰਥ ਵਿਚੋਂ ਲਏ ਗਏ ਸ਼ਬਦ ਹਨ । ਪਾਠਾਂਤਰ ਵੀ ਕੋਈ ਨਹੀਂ, ਇਸ ਲਈ ਕੇਵਲ ਆਰੰਭ ਦਾ ਪਾਠ ਰਖ ਕੇ ਬਾਕੀ ਛਡ ਦਿੱਤਾ ਹੈ ।
2. ਆਦਿ ਗ੍ਰੰਥ ਤੋਂ ਬਾਹਿਰਾ ਸ਼ਬਦ ।
3. ਗੁ. ਨਾ. ਪ੍ਰ. 16 ਤੇ 17 ਵਿਚ ਸ਼ਬਦ 'ਮਣ' ਹੈ । ਪੱਤਰਾ (155/ਅ), (231/ੳ)
4. ਮੂਲ ਵਿਚ ਪਾਠ 'ਸਾਹਬ ਸੋਂ ਡਰਤੇ ਰਹੇ ਨਹੀਂ ਗਲ ਕਟਾਇਆ' ਸੀ ਪਰ ਬਾਕੀ ਸਭ ਵਿਚ ਉਪਰ ਦੀ ਤਰ੍ਹਾਂ ਹੋਣ ਤੇ ਬਹੁ ਸੰਮਤੀ ਪਾਠ ਰਖਿਆ ਹੈ ।
5. ਗੁ. ਨਾ. ਪ੍ਰ. 17 ਵਿਚ ਪਾਠਾਂਤਰ 'ਦੀਨ ਮਹਿ ਕਿਆ ਦੁਨੀ ਮਹਿ' ਹੈ । ਪੱਤਰਾ (231/ੳ)
6. ਇਸ ਸ਼ਬਦ ਦੀ ਥਾਂ ਵੱਖਰਾ ਸ਼ਬਦ ਹੈ । ਰਾਗ ਗਉੜੀ । ਸਾਧੋ ਦੇਉ ਮਹਿ ਮੈ ਡੀਠਾ । ਹਿੰਦੂ ਤੁਰਕ ਦੁਹੂ ਕਉ ਲਾਗਾ ਸੁਣਾਇ ਲੋਭ ਕਾ ਮੀਠਾ । ਰਹਾਉ । ਹਿੰਦੂ ਕੀ ਦੇਆ ਮਿਹਰ ਤੁਰਕਿਨ ਕੀ ਦੋਨੋ ਘਟਿ ਛੋ ਭਾਗੀ । ਉਹ ਛੁਰੀ ਧਰੇ ਉਹੁ ਝਟਕਾ ਮਾਰੈ । ਅਗਿ ਦੁਹੂ ਘਰਿ ਲਾਗੀ । ਹਿੰਦੂ ਇਕਾਦਸੀ ਬਰਤਿ ਕਰਉ ਸਾਧੋ ਦੂਧ ਸਿੰਘਾੜੇ ਸੇਤੀ । ਅੰਨ ਕੋ ਹਠਿ ਅੰਨ ਕੋ ਤਿਆਗੇ ਖਾਵਹਿ ਸਾਗਰ ਗੋਤੀ । 2 । ਰੋਜਾ ਰਖਹਿ ਨਿਵਾਜ ਗੁਜਾਰਹਿ ਕਿਬਲੇ ਸੀਸ ਨਿਵਾਵੈ । ਉਨ ਕੋ ਭਿਸਤਿ ਕਹਾ ਤੇ ਸਾਧੋ ਸਾਂਝਿ ਕੋ ਮੁਰਗੀ ਮਾਰਹਿ । 3 । ਗਊ ਭੀ ਏਕੋ ਸੂਰ ਭੀ ਏਕ ਏਕ ਲੋਹੂ ਇਕ ਚਾਮਾ । ਕਹਿਤ ਕਬੀਰ ਸੁਣਹੁ ਰੇ ਸਾਧੋ ਘਟਿ ਘਟਿ ਰਾਮ ਸਮਾਨਾ । 4 । ਪੱਤਰਾ (531/ਅ) ਅੱਗੋਂ ਸ਼ਬਦ ਐਸੇ ਲੋਗਨ ਸਿਉ ਕਿਆ ਕਹੀਐ——ਅਤੇ ਗਉੜੀ 'ਬੇਦ ਕਤੇਬ ਕਹੋ ਮਹਿ ਝੂਠੇ——ਚਲਦਾ ਹੈ । ਇਸ ਤੋਂ ਅੱਗੇ ਚਾਰ ਸ਼ਬਦ ਇਸ ਵਿਚ ਨਹੀਂ ਹਨ ।

ਤਸਬੀ ਫੇਰਹਿ ਤਕਬੀਰ ਨ ਛਾਡਹਿ ਤਿਨ ਕੈਸੇ ਅਲਹ ਪਛਾਨਾ ਰੇ ॥ ੧ ॥
ਮਾ ਕੇ ਗਲੇ ਜਨੇਊ ਨਾਹੀ ਪੂਤ ਕਹਾਵੈ ਪਾਡੇ ਰੇ।
ਬੀਬੀ ਕਉ ਤਾ ਸੁੰਨਤ ਨਾਹੀ ਬ੍ਰਾਹਮਣ ਕਾਜੀ [1]ਭਾਂਡੇ ਰੇ।
ਆਪਨੇ ਮਤ ਕਉ ਕਾਨ ਛਿਦਾਏ ਸੁਨਤ ਉਰੇ ਕਰਾਈ ਰੇ।
ਜੇ ਕਰ ਹੁਕਮ ਖੁਦਾਈ ਹੋਤਾ ਧੁਰ ਹੀ ਕਾਟੀ ਆਈ ਰੇ ॥ ੨ ॥
ਗਊ ਸੂਰ ਕੀ ਏਕਾ ਕਾਇਆ ਏਕੋ ਲੋਹੂ ਰਾਮਾ ਰੇ।
[2]ਕਹਿਤ ਕਬੀਰ ਦੋ ਕਹੂੰ ਨ ਦੇਖੋ ਘਟਿ ਘਟਿ ਏਕੋ ਰਾਮਾ ਰੇ ॥ ੪/੪੮ ॥

ਪ੍ਰਭਾਤੀ ॥
[3]ਅਲਹੁ ਏਕ ਮਸੀਤ ਬਸਤੁ ਹੈ ਅਵਰ ਮੁਲਖ ਕਿਸ ਕੇਰਾ।......

[4]ਰਾਗ ਮਾਰੂ ॥
ਮਤ ਵੇ ਲੋਕ ਬਹੁਸੋ ਕੋਈ।
ਜਬ ਲਗ ਖੁਹਰਮ ਮਹਲ ਨ ਹੋਈ ॥ ੧ ਰਹਾਉ ॥
ਏਕ ਹੀ ਈਖ ਏਕ ਹੈ ਰਾਸ।
ਕੋਊ ਭਇਆ ਮਾਨਸ ਕੋਊ ਭਇਆ ਪਸਾ ॥ ੧ ॥
ਏਕਾ ਬੂੰਦ ਕੇ ਸਕਲ ਸਰੀਰੁ।
ਕੋਊ ਭਇਆ ਗੁਰਵਾ ਕੋਊ ਭਇਆ ਪੀਰੁ।
ਹਿੰਦੂ ਤੁਰਕ ਝਗੜ ਮਤੁ ਮਰਹਿ।
ਆਪੋ ਆਪਣੀ ਕਰਨੀ ਕਰਹਿ ॥ ੩ ॥
ਰਾਮ ਰਹੀਮਾਂ ਹੈ ਦੋ ਕਸਬੀ।
ਉਨ ਲਈ ਮਾਲਾ ਉਨ ਲਈ ਤਸਬੀ ॥ ੪ ॥
ਓਇ ਪੂਰਬ ਓਇ ਪਛਹੁ ਹੇਰਾ।
ਦੋਊ ਕੀਮਤ ਹਿਰ ਲਈ ਚੇਰਾ।
ਓਇ ਜਾ ਰਹਿ ਓਇ ਗਾਭਰ ਗੋਰਾ।
ਉਨ ਮਸੀਤ ਉਨ ਠਾਕੁਰ ਦੁਆਰਾ।
ਦੋਨੋ ਤੇ ਹਰਿ ਰਹਿਓ ਨਿਆਰਾ ॥ ੬ ॥
ਕਹਤ ਕਬੀਰ ਸਗਲ ਰੇ ਭੰਦੂ।
ਬੋਲਣ ਹਾਰੁ ਤੁਰਕ ਨਹੀਂ ਹਿੰਦੂ।

---

1. ਇਸ ਤੋਂ ਪਹਿਲੇ ਮੂਲ ਵਿਚ 'ਦੋਨੋ ਕਾਚੇ' ਸ਼ਬਦ ਸਨ।
2. ਗੁ.ਨਾ.ਪ੍ਰ. 16 ਤੇ ਲਿਖਤ ਵਿਚੋਂ 'ਤੁਕ ਲੈ ਕੇ ਪਾਈ ਹੈ, ਮੂਲ ਵਿਚ ਨਹੀਂ' ਸੀ। ਪੱਤਰਾ (151/ਅ), ਪੰਨਾ 217
3. ਲਿਖਤ ਵਿਚ ਅਗਲੇ ਤਿੰਨ ਸ਼ਬਦ ਨਹੀਂ ਹਨ। ਗੁ. ਨਾ. ਪ੍ਰ. 19 ਵਿਚ ਇਸੇ ਸ਼ਬਦ ਦਾ ਸਿਰਲੇਖ 'ਗਉੜੀ' ਹੈ। ਪੱਤਰਾ (151/ਅ)
4. ਇਹ ਸ਼ਬਦ ਆਦਿ ਗ੍ਰੰਥ ਅਨੁਸਾਰ ਹੋਣ ਕਾਰਨ ਪਾਠਾਂਤਰ ਨਾ ਹੋਣ ਕਾਰਣ ਕਢ ਦਿੱਤਾ ਹੈ। ਕੇਵਲ ਆਰੰਭ ਰਖ ਲਿਆ ਹੈ।

[1]ਗਉੜੀ ॥

ਸੰਤੋ ਸਹਸੇ ਸਭ ਜਗੁ ਖਾਇਆ ਰੇ ।
ਏਕ ਰਾਮ ਦੂਜਾ ਨਹੀਂ ਕੋਈ ।
ਕਿਨ ਇਹੁ ਜਗੁ ਭਰਮਾਇਆ ਰੇ ।। ੧ ।। ਰਹਾਉ ।।
ਏਕਾਦਸੀ ਰਖ ਰਖ ਹਿੰਦੂ ਮੂਏ ਤੁਰਕ ਰਖੇ ਰਖ ਰੋਜਾਰੇ ।
ਖਟ ਦਰਸਨ ਤੀਰਥ ਭ੍ਰਮ ਮੂਏ ਤਨ ਮਨ ਕਿਸੇ ਨ ਖੋਜਾਰੇ ॥ ੧ ॥
ਤਨ ਮਨ ਖੋਜ ਜਾਹਿ ਸਭ ਸੰਸੇ ਭੂਲ ਰਹੇ ਅਚਾਰਾ ਰੇ ।
ਏਕ ਨ ਭੂਲਾ ਦੋਇ ਨ ਭੂਲੇ ਭੂਲਾ ਸਭ ਸੰਸਾਰਾ ਰੇ ॥ ੨ ॥
ਇਕ ਦੋਇ ਸਿਰੀਆ ਹਮ ਭੀ ਭੂਲੇ ਇਸ ਮਾਇਆ ਕੇ ਸਾਥਾਰੇ ।
ਕਹਤ ਕਬੀਰ ਅਬ ਨਹੀਂ ਭੂਲੇ ਕ੍ਰਿਪਾ ਕਰੇ ਰਘੁਨਾਥਾਰੇ ॥ ੩ ॥
ਹਿੰਦੂ ਤੁਰਕ ਨ ਮਾਰਗੁ ਛਡਿਆ ਮਾਚ ਰਹਿ ਸੋ ਆਈ ਰੇ ।
ਕਹ ਕਬੀਰ ਸਭ ਦੁਨੀਆਂ ਡੂਬੀ ਪ੍ਰਭ ਮੋਹ ਲੀਆ ਬਚਾਈ ਰੇ ।। ੧੧ ।।

[2]ਸੋਰਠਾ ॥

ਸਾਧੋ ਆਵੈ ਜਾਇ ਸੋ ਮਾਇਆ ।
ਹਰਿ ਪ੍ਰਤਿਪਾਲਕ ਕਾਲ ਨਹੀਂ ਵਾਂਕੇ ਨਾਂ ਕਛੁ ਗਇਆ ਨਾ ਆਇਆ ॥੧॥ਰਹਾਉ ॥
ਕਛੂ ਰੂਪ ਕਾ ਹੈ ਹਰਿ ਧਰਿਆ ਮੇਰ ਪੀਠ ਪਰ ਧਾਰਾ ।
ਜਹ ਤੇਂ ਖੇਲੁ ਪਵਨ ਕਾ ਕਹੀਐ ਕਲਾਧਾਰ ਥਿਰ ਥਾਰਾ ॥ ੧ ॥
ਕਈ ਮੇਰ ਪਰਬਤ ਪ੍ਰਭ ਧਾਰੇ ਕਈ ਧਰਵ ਅਕਾਸਾ ।
ਏਕੁ ਮੇਰੁ ਪ੍ਰਭ ਪਿਠ ਪਰ ਥਾਭਿਆ ਇਹ ਬਿਧਿ ਆਵਤ ਹਾਸਾ ।
ਮਛ ਰੂਪ ਕਾਹੇ ਹਰਿ ਕੀਨਾ ਬੇਦ ਕਉਨ ਤੇ ਲਿਆਏ ।
ਲਿਖੇ ਅਲੇਖ ਦੁਹੂ ਤੇ ਨਿਆਰਾ ਪ੍ਰਭ ਗਰਭ ਜੋਨਿ ਕਿਉ ਆਏ ।
ਹਰਿ ਬੈਰਾਹਿ ਭਏ ਕਾਹੇ ਕਉ ਧਰਨ ਦਸਨ ਪਰ ਧਾਰਾ ।
ਏਤੇ ਕਾਮ ਰਾਮ ਕੇ ਨਾਹੀ ਝੂਠੁ ਕਹਤ ਸੰਸਾਰਾ ॥ ੪ ॥
[3]ਨਾ ਤਦ ਅਕਾਸ[3] ਪਤਾਲ ਪ੍ਰਭ ਕੀਨੇ ਅੰਤੁ ਨ ਪਾਇਆ ਜਾਈ ।
ਏਕ ਧਰਨਿ ਬੈਰਾਹਿ ਉਬਾਰੀ ਅਵਰੋ ਕਉਨ ਲਿਆਈ ॥ ੫ ॥
ਨਰ ਸਿੰਘ ਹਰਿ ਕਿਉ ਕਰ ਕਹੀਐ ਕਉਣ ਕਾਜੁ ਜਿਹ ਖਿਗਰਿਆ ।
ਅਜੇ ਬਿਜੇ ਸ੍ਰਾਪ ਕੇ ਮਾਰੇ ਹਿਰਦ ਕਸਪ ਹੋਇ ਨਿਬਰਿਆ ।
ਅਜੈ ਬਿਜੈ ਬੈਕੁੰਠ ਬਸਤਹ ਅਗਵਾਨੀ[4] ਕਹਲਾਵਹ ।
ਸਨਕਾਦਕ ਕੇ ਸ੍ਰਾਪ ਪਾਇਕੈ ਦੈਤ ਜਨਮ ਧਰ ਆਵਹ ॥ ੬ ॥
ਦੇਵ ਦੈਤ ਮਹਿ ਆਪ ਬਿਰਾਜੈ ਆਪ ਚਰਿਤ ਪ੍ਰਭ ਕੀਨਾ ।

---

1. ਆਦਿ ਗ੍ਰੰਥ ਤੋਂ ਬਾਹਰਲਾ ਸ਼ਬਦ ।
2. ਇਹ ਸ਼ਬਦ ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ਹੈ । ਸਭ ਖਰੜਿਆਂ ਵਿਚ ਸ਼ਾਮਲ ਹੈ ।
3. ਗੁ. ਨਾ. ਪੁ. 16, 17 ਤੇ ਲਿਖੇ ਵਿਚ ਸ਼ਬਦ 'ਆਨਤਿ', 'ਆਨਤ', 'ਅਨੰਤ' ਵੱਖ ਵੱਖ ਹਨ । ਪੱਤਰਾ (153/ਅ), ਪੱਤਰਾ (233/ੳ), ਪੰਨਾ 218
4. ਲ੍ਰਮ ਵਿਚ ਅਵਗਾਨੀ' ਸ਼ਬਦ ਸੀ ।

ਆਪੇ ਮਾਰੇ ਆਪੇ ਰਾਖਾ ਆਪੇ ਦਾਨਾ ਬੀਨਾ ।
ਆਪੇ ਨਰਸਿੰਘੁ ਆਮ ਹਿਰਨ ਕਸ ਆਪ ਪ੍ਰਹਲਾਦ ਹੋਇ ਆਇਆ ।
ਵੈਰੁ ਭਾਵ ਮਹਿ ਹਰ ਜੀ ਨਾਹੀ ਮਾਇਆ ਖੇਲੁ ਬਨਾਇਆ ॥ ੯ ॥
ਬਾਵਨ ਹੋਇ ਕੇ ਬਲ ਨਹੀਂ ਜਾਚੈ ਸੋ ਜਾਚੈ ਸੋ ਮਾਇਆ ।
ਬਿਨ ਬਬੇਕ ਸਕਲ ਜਗ ਡੂਬਾ ਮਾਇਆ ਜਗ ਭਰਮਾਇਆ[1] ।
ਪਰਸਰਾਮ ਹਨਿ ਕਿਨ ਬਿਧਿ ਕਹੀਐ ਮਹਾਂ ਅਹੰਕਾਰੀ ਹੂਵਾ ।
ਛਤ੍ਰੀ ਮਾਰ ਸੰਘਾਰਾ ਕੀਨੋ ਜਹਿ ਬਿਨ ਵਡਾ ਨ ਹੂਵਾ ॥ ੧੧ ॥
ਵਰ ਸ੍ਰਾਪ ਤੇ ਭਿੰਨ ਸੁਆਮੀ ਵੈਰ ਵਿਰੋਧੁ ਨਹੀ ਭਾਵੈ ॥ ੧੨ ॥
[2]ਆਪਨ ਖੇਲ ਆਪੁ ਕਰਿ ਦੇਖੇ ਆਪੇ ਮਾਰਿ ਜੀਵਾਵੈ ।
ਰਾਮ ਕਾ ਬਾਪੁ ਦਸਰਥੁ ਕਹੀਐ ਦਸਰਥੁ ਕਾ ਕਾ ਜਾਇਆ ।
ਦਸਰਥ ਕਾ ਬਾਪੁ ਰਾਮ ਦਾ ਦਾਦਾ ਕਹੋ ਕਹਾ ਤੇ ਆਇਆ ॥ ੧੩ ॥
ਯਹ ਭੀ ਚਰਿਤ ਮਾਇਆ ਨੇ ਕੀਨਾ ਰਾਵਨ ਦੈਤ ਉਪਾਇਆ ।
ਮਾਇਆ ਰੂਪ ਰਾਮੁ ਹੋਇ ਉਤਰਿਆ ਰਾਵਣ ਨਾਸੁ ਕਰਾਇਆ ॥ ੧੪ ॥
ਸਭ ਪ੍ਰਪੰਚ ਪੇਟ ਕੇ ਕਾਰਨ ਬੇਦ ਕਿਤੇਬ ਬਿਚਾਰਾ ।
ਵਹ ਠਾਕੁਰ [3]ਆਸੰਭੂ ਕਹੀਐ ਗਰਭ ਜੋਨ ਤੇ ਨਿਆਰਾ ॥ ੧ ॥
ਗੋਪੀ ਗੁਆਲੁ ਨਹੀ ਵਹੁ ਗੋਕਿਲੁ ਕਰਤਾ ਕੰਸ ਨ ਮਾਰੇ ।
ਵਹੁ ਦਿਆਲੁ ਸਭਨਾ ਜੀਐ ਪਰਿ ਕੋ ਜੀਤੇ ਕੋ ਹਾਰੇ ॥ ੧੬ ॥
ਰਾਧਾ ਰੁਕਮਨ ਕ੍ਰਿਸਨ ਕੀ ਬਾਈ ਕ੍ਰਿਸਨ ਦੁਹਾ ਦਾ ਧੀਰਾ ।
ਸੋਲਹਿ ਸੇ ਗੋਪੀ ਜਿਨਿ [4]ਭੋਗੀ ਸੋ ਕ੍ਰਿਸ਼ਨ ਬਿਖਿਆ ਨਾ ਕੀਰਾ ॥ ੧੭ ॥
ਮਾਊ ਦੇਵ ਕੀ ਪਿਤਾ ਬਾਸੁ ਦੇਵ ਨੰਦ ਮਹਿਰ ਘਰ ਆਇਆ ।
ਸੁਣਹੁ ਸਾਧੋ ਵਹੁ ਕਰਤਾ ਨਾਹੀ ਜੋ ਕਰਮਾ ਹਾਥ ਬਿਕਾਇਆ ॥ ੧੮ ॥
ਬੋਧ ਅਉਤਾਰੁ ਕਉਣੁ ਬਿਧਿ ਕਹੀਐ ਸਿਲਾ ਰੂਪ ਸਾ ਸੂਝੇ ।
ਅਨਿਕ ਭੇਖ ਮਾਇਆ ਹੋਇ ਖੇਲੀ ਕੋ ਵਿਰਲਾ ਗਿਆਨੀ ਬੂਝੇ ॥ ੧੯ ॥
ਮਹੰਮਦ ਦੀਨ ਕਹੋ ਹਰਿ ਕਰਿਆ ਕਉਨ ਧਰਮੁ ਤਿਨ ਚੀਨਾ ।
ਹਿੰਦੂ ਧਰਮ ਭ੍ਰਿਸਟ ਕਰ ਡਾਰੇ ਅਪਨਾ ਕੀਆ ਕੀਨਾ ॥ ੨੦ ॥
ਨਿਹ ਕਲੰਕ ਕਾਹੇ ਹਰਿ ਹੂਵਾ [5]ਕਵਨ ਬਾਟ ਤਿਹ ਪਰਈ ।
ਦੇਵ ਦੈਤ ਦੋਊ ਸਮ ਪ੍ਰਭ ਕੇ ਮਾਇਆ ਲੜਿ ਲੜ ਮਰਈ ॥ ੨੧ ॥
ਹਰਿ ਜੀ ਪਾਪ ਪੁੰਨ ਤੇ ਨਿਆਰਾ ਕਰਮ ਭਰਮ ਮੋਨਾਹੀ ।

---

1. ਪਾਠਾਂਤਰ 'ਖੇਲ ਰਚਾਇਆ' ਗੁ. ਨਾ. ਯੂ. 17 ਤੇ ਲਿਖੇ ਪੱਤਰਾ (223/ਅ) ਪੰਨਾ 218
2. ਮੂਲ ਵਿਚ ਇਹ ਤੁਕ ਨਹੀਂ ਸੀ ਜੋ ਬਾਕੀ ਖਰੜਿਆਂ ਵਿਚ ਹੋਣ ਤੇ ਰਖ ਲਈ ਗਈ ਹੈ ।
3. ਗੁ. ਨਾ. ਯੂ. 17 ਵਿਚ ਸ਼ਬਦ 'ਅਸਭਵ' ਹੈ । ਪੱਤਰਾ (234/ੳ)
4. ਗੁ. ਨਾ. ਯੂ. 17 ਵਿਚ ਪਾਠਾਂਤਰ 'ਕੀਨੀ ਸੋ ਕਰਮਾ ਕਾ ਕੀਰਾ' ਪੱਤਰਾ (ਉਹੀ)
5. ਪਾਠਾਂਤਰ 'ਕਉਨ ਬਿਪਤਿ ਤਿਹ ਪਰਈ' ਗੁ. ਨਾ. ਯੂ. 17 ਪੱਤਰਾ (235/ੳ)

ਵੈਰੁ ਭਾਵ ਤਾਹਿ ਨਹੀ ਭਾਵੈ ਸਦਾ ਬਿਗਾਸੁ ਮਨਮਾਹੀ ॥ ੨੨ ॥
ਸਭ ਪ੍ਰਪੰਚ ਮਾਇਆ ਕੇ ਕੀਨੇ ਇਹੁ ਬਿਧਿ ਜਗ ਬਉਰਾਨਾ ।
ਜਿਹ ਨਰ ਅਕਾਲਿ ਨਿਰੰਜਨੁ ਜਾਨਾ ਤਾਹੀ ਤਤੁ ਪਛਾਨਾ ।
ਦਸ ਅਵਤਾਰ ਈਸਰੀ ਮਾਇਆ ਕਰਤਾ ਕਰ ਮਤੁ ਪੂਜੇ ।
ਕਹਤ ਕਬੀਰ ਰਾਮੁ ਅਬਿਨਾਸੀ ਉਪਜੇ ਥਾਪੇ ਦੂਜੇ ॥ ੨੪ ॥
ਸਾਧੋ ਕਰਤਾ ਕਰਮਾ ਤੇ ਨਿਆਰਾ ।
ਕਹਤ ਕਬੀਰ ਵਹੁ ਕਰਤਾ ਨਾਹੀ ਮਾਇਆ ਕੀਆ ਪਸਾਰਾ ॥ ੨੫ ॥
ਰਹਾਉ ॥ ਦੂਜਾ ॥ ੨੨ ॥ ੫੨ ॥ ਗਉੜੀ ॥
[1]ਸਾਧੋ ਦੋ ਜਗਦੀਸ ਕਹਾਂ ਤੇ ਆਏ ।
ਆਦਿ ਏਕ ਅੰਤ ਹੈ ਏਕੋ ਅਬ ਕਿਉ ਦੁਇ ਕਹਾਏ ॥ ੧ ॥ ਰਹਾਉ ॥
ਸੋਨਾ ਏਕ ਕਹਨ ਕਉ ਗਹਣਾ ਇਕ ਮੈ ਵੇਦ ਨ ਦੂਜਾ ।
ਕਹਨ ਸੁਨਨ ਕਉ ਦੋ ਕਰਿ ਥਾਪੇ ਉਸ ਨਿਮਾਜ ਉਸ ਪੂਜਾ ॥ ੧ ॥
ਓਹੀ ਮਹੰਮਦ ਓਹੀ ਮਹਾਦੇਵ ਆਦਮ ਓਹੀ ਕਹੀਐ ।
ਕੋ ਹਿੰਦੂ ਕੋ ਤੁਰਕ ਕਹਾਵੈ ਘਰਿ ਏਕੇ ਮੈ ਰਹੀਐ ॥ ੨ ॥
ਵਹੁ ਮਸੀਤ ਵਹੁ ਠਾਕੁਰ ਦੁਆਰਾ ਵਹੀ ਕਲਮਾ ਵਹੀ ਕਰਮਾ ।
ਮਾਨ ਲੀਏ ਕੀ ਜਿਦਿ ਪੜੀ ਹੈ ਕਾਜੀ ਪੰਡਿਤ ਭਰਮਾ ।
ਓਇ ਲੇ ਜਾਰਹਿ ਓਇ ਲੈ ਗਾਡਹਿ ਇਨਮੋ ਭੇਦਨ ਅੰਤਰੁ ।
ਚਾਰ ਦਾਸ ਦੋਨੋ ਕਉ ਹੋਤੇ ਧਰਤੀ ਪੌਣ ਪਾਣੀ ਬੈਸੰਤਰੁ ॥ ੪ ॥
ਬੈਸੰਤਰ ਕਉ ਦੋਜਕੁ ਕਹੀਐ ਕਿਸਤ ਸੁ ਕਬਰ ਅਸਤਾਨਾ ।
ਮੂਏ ਕਉ ਸਮ ਦੋਨੋ ਕਹੀਅਹਿ ਇਸ ਬਿਧਿ ਜਗ ਭੁਲਾਨਾ ।
[2]ਜਾਕਉ ਰਾਮ ਰਹੀਮ ਕਹਿਤ ਹੈ ਕ੍ਰਿਸਨ ਕਰੀਮਾ ਸੋਈ ।
ਹਰਿ ਹਜਰਤ ਦੁਇ ਨਾਮ ਧ੍ਰਤ ਹੈ ਭਰਮ ਨ ਭੂਲੋ ਕੋਈ ।
ਵਹੀ ਕੁਰਾਨਾ ਵਹੀ ਪੁਰਾਨਾ ਵਹੁ ਮੁਲਾਂ ਵਹੁ ਪਾਂਡੇ ।
ਘੜ ਕੁੰਭਿਆਰ ਕੀਏ ਬਹੁ ਤੇਰੇ ਇਕ ਮਾਈ ਕੇ ਭਾਂਡੇ ॥ ੭ ॥
ਵਹੁ ਸੁਨਤ ਵਹੁ ਕਾਨਾ ਛਿਦਾਵੈ ਵਹੀ ਗੁਸਲੁ ਇਸਨਾਨਾ ।
ਵਹੁ ਮਾਲਾ ਵਹੁ ਤਸਬੀ ਕਹੀਐ ਵਹੀ ਮੇਰੁ ਇਮਾਮਾ ॥ ੮ ॥
ਵਹੀ ਜਿਕਰ ਵਹੁ ਭਜਨੁ ਕਹਾਵੈ ਇਨ ਮੈ ਭੇਦੁ ਨ ਕੋਈ ।
ਵਹੁ ਗੰਗਾ ਵਹੁ ਕਾਬੇ ਜਾਵਹਿ ਇਸ ਬਿਧ ਭੂਲੇ ਕੋਈ ॥ ੯ ॥

---

1. ਗੁ. ਨਾ. ਸ਼੍ਰ. 17 ਵਿਚ ਲਿਖਾਰੀ ਨੇ ਗਲਤੀ ਨਾਲ ਪਾਠ ਛਡ ਦਿੱਤਾ ਹੈ । ਅਗਲੇ ਦੋ ਸ਼ਬਦਾਂ ਤੋਂ ਇਲਾਵਾ 'ਸੁਆਲ ਪੀਰ ਬਹਾਵਦੀ' ਛਡ ਦਿੱਤਾ ਹੈ 'ਜਵਾਬ ਨਾਨਕ ਸ਼ਾਹ ਸੂਰਾ' ਤੋਂ ਪਾਠ ਸ਼ੁਰੂ ਹੁੰਦਾ ਹੈ ।
2. ਮੂਲ ਵਿਚ ਦੋ ਪੰਕਤੀਆਂ ਦੀ ਸੰਯੁਕਤੀ ਸੀ ਸੋ ਪਾਠ ਲਿਖੇ ਤੇ ਗੁ. ਨਾ. ਸ਼੍ਰ. 16 ਅਨੁਸਾਰ ਕਰ ਦਿੱਤਾ ਹੈ । ਪੰਨਾ 219, ਪੱਤਰਾ (155/ਅ)

ਅੰਧਾ ਕਹਾ ਬਿਚਾਰੇ ਮਨਿ ਮੈ ਅੰਤਰ ਹੈ ਸਚੁ ਸੋਈ।
ਕਹਤ ਕਬੀਰ ਪੂਰਨ ਕੀ ਗਤ ਵਿਰਲਾ ਚੀਨੈ ਕੋਈ ॥ ੧੦ ॥
ਸਾਧੋ ਹਿੰਦੂ ਤੁਰਕੁ ਨ ਕੋਈ।
ਕਹਤ ਕਬੀਰ ਸੋਈ ਜਨਮੁਕਤਾ ਜੋ ਦੁਹ ਤੇ ਨਿਆਰਾ ਹੋਈ ॥ ੧ ॥ ਰਹਾਉ ॥੫੩॥
ਦੂਜਾ ॥ ੧੩ ॥ ੫੩ ॥ [1]ਰਾਗ ਭੈਰਉ।
ਸਤਰਿ ਸੈਇ ਸਲਾਰ ਹੈ ਜਾਕੇ।
ਸਵਾ ਲਾਖ ਪੈਕੰਬਰ ਤਾਕੇ।......

ਸੁਆਲੁ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹ।
ਸਭੇ ਗਲਾ ਛਡ ਕਰ ਚਲੀਐ ਸਿਧੇ ਰਾਹ।
ਰਾਹ ਰਿਆਜਤ ਚਲੀਐ ਛਡੀਅਹਿ ਰਾਹਿ ਸੈਤਾਨ।
ਛਡੀਅਹਿ ਝਗੜੇ ਦੁਨੀ ਦੇ ਛਡ ਹਿੰਦੂ ਮੁਸਲਮਾਨ।
ਰਾਹੁ ਨ ਕੂਹਾਂ ਪਾਇਆ ਕੂੜੇ ਝਗੜੇ ਲਗ।
ਜਿਉ ਚੋਰ ਮਿਲਨ ਜਾਇ ਚੋਰ ਕੂ ਠਗਾ ਮਿਲਦੇ ਠਗ।
ਸਾਧੂ ਮਿਲਦੇ ਸਾਧ ਕੂ ਸਚਾ ਰਾਹ ਪਛਾਨੁ।
ਚਲੀਐ ਰਾਹ ਖੁਦਾਇਦੇ ਜੋ ਆਖਰ ਆਵੈ ਕਾਮ।
ਹੁਣ ਕੀਚੇ ਗਲ ਖੁਦਾਇਦੀ ਮਿਲਣ ਦਾ ਡਸੁ ਰਾਹੁ।
ਡਸੁ ਰਿਆਜਤ ਬੰਦਗੀ ਡਸੋ ਸਭ ਸਨਾਹੁ।
ਕਿਉ ਕਰ ਮਿਲੀਐ ਸੁ ਰਬਕੂ ਕੇ ਲੈਕਰ ਕੇ ਭੇਟ।
ਜਿਤ ਪਾਈਐ ਦੀਦਾਰ ਖੁਦਾਇਦਾ ਫਿਰ ਲਗੇ ਨ ਜਮਕੀ ਫੇਟ।
ਸਾਹਬੁ ਮਿਲੈ ਤ ਕਰਮੁ ਹੋਇ ਜਨਮ ਮਰਨ ਭਉ ਜਾਇ।
ਆਖੇ ਪੀਰ ਬਹਾਵਦੀ ਸਚੁ ਡਸੋ ਬਰਾ ਖੁਦਾਇ ॥ ੫੫ ॥

[2]ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ।
ਰਾਹੁ ਖੁਦਾਈ ਸਖਤੁ ਹੈ ਕਰਦਾ ਬਹੁਤ ਜਹੀਰ।
ਵਾਲਹੁ ਨਕੀ ਆਖੀਐ ਖੰਨਿਅਹੁ ਤ੍ਰਿਖੀ ਧਾਰ।
ਇਨਾ [3]ਕੰਨੋਂ ਬਰੀਕ ਹੈ ਕਿਉ ਕਰਿ ਜਾਈਐ ਪਾਰ।
ਏਹੁ ਮਨੁ ਹਾਥੀ ਹੋਇ ਰਹਿਆ ਖੁਦੀ ਤਿਕਬਰ ਨਾਲ।
ਕਿਉ ਕਰ ਲੰਘੀਐ ਪੀਰ ਜੀ ਊਠ ਭਰੇ ਸੰਗਿ ਮਾਲ।

---

1. ਲਿਖਤ ਵਿਚ ਇਸ ਸ਼ਬਦ ਦਾ ਅਭਾਵ ਹੈ ਪਰ ਗੁ. ਨਾ. ਘੁ. 16 ਵਿਚ ਹੈ। ਇਹ ਸ਼ਬਦ ਆਦਿ ਗ੍ਰੰਥ ਵਿਚੋਂ ਹੈ। ਆਦਿ ਗ੍ਰੰਥ ਪੰਨਾ 116
2. ਗੁ. ਨਾ. ਘੁ. 17 ਵਿਚ ਪਾਠ ਏਥੋਂ ਸ਼ੁਰੂ ਹੁੰਦਾ ਹੈ।
3. ਪਾਠਾਂਤਰ 'ਕੰਨੋਂ ਭੀ' ਹੈ। ਪੱਤਰਾ (255/ਅ)

ਤੰਬੂ ਤੇ ਸਰਾਇਚੇ[1] ਲਸਕਰ ਲੇਹੁ ਹਜਾਰ ।
ਜੇਤ ਕੀਆ ਕੀਤਾ ਹਈ ਰਬ ਦਾ ਤਾ ਸਾਥੀ ਸਭ ਵਿਸਾਰ ।
ਕਰ ਅਲਹ ਦੀ ਬੰਦਗੀ ਏਕਾ ਏਕੀ ਹੋਇ ।
ਪਾਸ ਨ ਰਖੀਐ ਦੂਸਰਾ ਬਿਨੁ ਮੁਰਸ਼ਦ ਹੋਰੁ ਨ ਕੋਇ ।
ਸਿਲ ਅਲੂਣੀ ਚਟੀਐ ਸਚੇ ਮਾਰਗ ਲਗ ।
ਜਿਤੀ ਡਿਸਨ ਉਮਤੀ ਏ ਸਭ ਦੁਨੀਆ ਦੇ ਠਗ ।
ਆਖਰ ਬੇਲੀ ਕੋ ਨਹੀਂ ਬਾਝੁ ਪਾਕ ਖੁਦਾਇ ।
ਨਾਨਕ ਆਖੇ ਪੀਰ ਜੀ ਆਵਹੁ ਸਚੇ ਰਾਹ ॥ ੫੬ ॥

[2]ਤਿਲੰਗ ਮ: ੧ ॥
ਬਿੰਦੇ ਜਾਨ ਸਾਹਬੁ[3] ਸੁਰਤ ਕਾ ਤੂ ਰਾਖੁ ਰੋਜਾ ਨਿਰਤੁ ਤਜਉ ਕਵਾਉ[4] ।
ਆਤਮੇ ਕਉ ਨਿਗਾਹ ਰਾਖਹੁ ਸਹੀ ਤੂੰ ਉਲਮਾਉ ॥ ੧ ॥
ਰੋਜਾ ਬੰਦਗੀ ਅੰਦਰ ਕਬੂਲ ਚੁਨਤ ਦਸ ਦੁਆਰ ਮੰਦਰ ਹੋਇ ਰਹੁ ਰੋਜੂਲ ॥ ੧ ॥ ਰਹਾਉ ॥
ਮਾਰ ਮਨੂਆ ਦਿਸਟ ਬਾਂਧਿ ਤਜਹੁ ਦਉੜ ਦਲੀਲ ।
ਤੀਸ ਦਿਨ ਸੁਗੰਧਿ ਰਾਖਹੁ ਤਉ ਪਾਕ ਮਰਦੂ ਅਸੀਲ ॥ ੨ ॥
ਤਜ ਸਹਜ ਸਵਾਦ ਬਿਕਾਰ ਰਸਨਾ ਹੋਇ ਰਹੁ ਦਿਲਗੀਰ ।
ਆਤਮੇ ਮਹਿ ਸਾਚ ਆਨਹੁ ਕੂਫਰੁ ਕਰਤ ਕਬੀਰ ॥ ੩ ॥
ਕਾਮਲਿ ਹਰਨਿ ਵਾਰ ਜਲਤੀ ਹੋਇ ਰਹੁ ਠਰੂਰ ।
ਕਹੈ ਨਾਨਕ ਰਾਖੁ ਰੋਜਾ ਤੇਰਾ ਸਿਦਕ ਰਹੇ ਮਾਮੂਰ ॥ ੪ ॥ ੪੭ ॥

ਤਿਲੰਗ ਮ: ੧ ॥
ਬੰਦੇ ਜਾਨ ਸਾਹਿਬੁ ਗਨੀ ।
[5]ਸਮਝ ਬੇਦ ਕਤੇਬ ਬੋਲੇ ਬਾਬ ਮਹਿ ਕਿਆਮਨੀ ॥ ੧ ॥ ਰਹਾਉ ॥
ਜਾਨ ਦੁਨੀਆ ਜਮਾਲ ਸੂਰਤ ਦੇਖਤੇ ਥਿਰੁ ਨਾਹਿ ।
ਦਮ ਚਉਬੀਸ ਹਜਾਰ ਹਰਿਦਮੁ ਨਿਤ ਖਜਾਨੇ ਜਾਇ ॥ ੧ ॥
ਮਨੀ ਮਹਿ ਤੂ ਗਰਕ ਗਾਫਲ ਬੇ ਮਿਹਰ ਪੀਰੁ ।
ਦਰੀ ਖਾਨੇ (ਮਹਿ) ਪਵਹਿ ਚੋਬਾਂ ਹੋਤ ਨਹਿ ਤਕਸੀਰ ।
ਸਿਦਕੁ ਹੀਠਰੀ ਮਿਹਰ ਤੋਸਾ ਖੈਰ ਖੂਬੀ ਹਾਥਿ ।

1. ਮੂਲ ਵਿਚ ਸ਼ਬਦ 'ਸਲਾਇਚੇ' ਸੀ । ਬਾਕੀਆਂ ਵਿਚ ਉਪਰ ਵਾਲਾ ਪਾਠ ਹੈ ।
2. ਗੁ. ਨਾ. ਖੁ. 17 ਤੇ ਇਥੋਂ ਵਿਚ ਅਗਲੇ ਤਕਰੀਬਨ ਸਾਰੇ (14) ਸ਼ਬਦ ਨਹੀਂ ਹਨ । 'ਸੁਆਲ ਕਾਜੀ ਰੁਕਨਦੀਨ ਤੋਂ ਪਾਠ ਅੱਗੇ ਚਲਦਾ ਹੈ । ਇਵੇਂ ਲਗਦਾ ਹੈ ਕਿ ਸ...ਦਾਂ ਦਾ ਇਹ ਵਿਵਰਣ ਪਿਛੋਂ ਕੀਤਾ ਗਿਆ ਵਿਸਥਾਰ ਹੈ । ਗੁ. ਨਾ. ਖੁ. 16 ਵਿਚ ਮੂਲ ਵਾਂਗ ਇਹ ਸ਼ਬਦ ਹਨ ।
3. ਗੁ. ਨਾ. ਖੁ. 16 ਵਿਚ ਇਹ ਸ਼ਬਦ ਨਹੀਂ ਹਨ ।
4. ਮੂਲ ਵਿਚ ਅਸ਼ੁਧ ਪਾਠ ਹੋਣ ਤੇ ਗੁ. ਨਾ. ਖੁ. 16 ਵਿਚੋਂ ਲਿਆ ਹੈ । ਪਤਰਾ (157/ਅ)
5. ਮੂਲ ਵਿਚ ਅਸ਼ੁਧ ਪਾਠ ਹੋਣ ਤੇ 16 ਵਿਚੋਂ ਲਿਆ ਹੈ । ਉਹੀ

ਧਨੀ ਦਾ ਫੁਰਮਾਨ ਆਇਆ ਤੇਰਾ ਕੀਆ ਚਲਿਆ ਸਾਥਿ ॥ ੩ ॥
ਪੀਰ ਪੈਕੰਬਰ ਅਉਲੀਏ ਸਭ ਹੋਤ ਹੈ ਦਰਪੇਸ ।
ਓਹੁ ਦਰ ਕੀ ਖਬਰ ਨ ਜਾਨਤੇ ਅਕਲ ਕੇ ਫਰਮੋਸ ॥ ੪ ॥
ਤਜ ਕੁਨਜਰ ਜਬਾ ਕਰ ਕਰ ਖਸਮ ਕੀ ਕਰ ਕਾਣ ।
ਨਾਨਕ ਬਗੋਇਦ ਬੇਨਤੀ ਕਫੁ ਹਕੁ ਹਲਾਲੁ ਪਛਾਨੁ ॥ ੫ ॥ ੫੮ ॥

[1]ਤਿਲੰਗ ਮ: ੧ ॥
ਯਕ ਅਰਜ ਗੁਫਤਮ ਪੇਸ ਤੋ ਦਰਗੋਸ ਕੁਨਿ ਕਰਤਾਰ ।
ਹਕਾ ਕਬੀਰ ਕਰੀਮ ਤੂੰ ਬੇ ਐਬ ਪਰਵਦਿਗਾਰ ॥ ੧ ॥ ......

[2]ਤਿਲੰਗੁ ਮ: ੧ ॥
ਸਾਹਿਬ ਜਹਾਂ ਕਹਾਂ ਮਾਮੂਰ ॥
ਦਿਲੋਂ ਖੇਨ ਕੁਲਫ[3] ਕਲੀਦ ਸੋ ਮਕਾਮ ਅਰਸਿ ਹਜੂਰ ॥ ੧ ॥ ਰਹਾਉ ॥
ਹਰਿ ਵਜੂਦੇ ਏਕ ਸਾਹਿਬੁ ਬੇ ਵਜੂਦ ਮਾਹਿ ।
ਬੇ ਨਮੂੰਨ ਬੇ ਚਗੂੰਨੇ ਭਿਸਤ ਦੋਜਕੁ ਨਾਹਿ ॥ ੧ ॥
ਨਾਮੁਰਾਦੇ ਸਦਾ ਸਾਹਬ ਬੇ ਵਜੀਰੇ ਰਾਜੁ ।
ਨਾਹ ਬੇਦ ਕਤੇਬ ਕਾਜੀ ਦੇਹਿ ਨ ਮੁਲਾਂ ਬਾਂਗ ॥ ੨ ॥
ਨੂਰ ਰੋਸਨੁ ਹਰਿ ਦੁਆਲਮੁ ਨਾਹਿ ਤੁਲਸੀ ਭਾਂਗ ।[4]
ਬਿਲਕੁਲ ਤਮਾਮ ਦੀਦਿਮ ।
ਲਾਹੂਤਿ ਲਾਮਕਾਮ ।
ਕੁਫਰ ਦੀਨ ਹਰਿ ਦੋ ਨਾਹੀ ਏਕੋ ਏਕ ਕਰਿ ਮਾਨ ।
ਨਾਨਕ ਦਿਵਾਨਾ ਮਨੇ ਮਾਨਾ ਰੋਜੁ ਸਭ ਹੈਰਾਨ ॥ ੪ ॥ ੧੯੦ ॥

[5]ਸਾਹਦੀ ਕਬੀਰ ਤਿਲੰਗ ।
ਬੇਦ ਕਤੇਬ ਇਫਤ੍ਰਾ ਭਾਈ ਦਿਲ ਕਾ ਫਿਕਰੁ ਨ ਜਾਇ ।......
[6]ਭੈਰਉ । ਮਨੁ ਕਰਿ ਮਨਾ ਹਜਿ ਕਰਿ ਦੇਹੀ ।
ਬੋਲਣਹਾਰੁ ਜਗਤ ਗੁਰ ਏਹੀ ।
ਪੜ ਰੇ ਮੁਲਾਂ ਬਾਂਗ ਨਿਮਾਜਾ ਏਕ ਮਸੀਤ ਦਸੋ ਦਰਵਾਜਾ ॥ ੧ ॥ ਰਹਾਉ ॥
ਮਿਸ ਮਿਲ ਤਾਮਸ ਭਰਮ ਕਦੂਰੀ ।
ਭਖਲੇ ਪੰਚਾ ਹੋਏ ਸਬੂਰੀ ॥ ੨ ॥

---

1. ਇਹ ਆਦਿ ਗ੍ਰੰਥ ਵਿਚੋਂ ਪਾਠ ਹੈ । ਆਦਿ ਗ੍ਰੰਥ ਪੰਨਾ 721
2. ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ।
3. ਭਾਵ ਕੁਫਲ 'ਤਾਲਾ' ਲਿਖੋ ਵਿਚ ਸ਼ਬਦ ਕੁਫਲ ਹੈ ਪਰ ਮੂਲ ਤੇ ਗੁ. ਨਾ. ਯੂ. 16 ਵਿਚ ਸ਼ਬਦ ਕੁਲਫ ਹੀ ਹੈ ।
4. ਮੂਲ ਵਿਚ ਪਾਠ ਅਸਪਸ਼ਟ ਹੋਣ ਤੇ ਗੁ ਨਾ. ਯੂ. 16 ਤੋਂ ਲਿਖੋਂ ਅਨੁਸਾਰ ਕਰ ਦਿੱਤਾ ਹੈ ।
5. ਆਦਿ ਗ੍ਰੰਥ ਵਿਚੋਂ, ਪੰਨਾ 727
6. ਆਦਿ ਗ੍ਰੰਥ ਤੋਂ ਬਾਹਰਲੀ ਬਾਣੀ । ਪਰੰਤੂ ਆਦਿ ਗ੍ਰੰਥ ਵਿਚਲੇ ਕਬੀਰ ਦੇ ਸ਼ਬਦ ਮਨਿ ਕਰ ਮਕਾ——ਉਪਰ ਅਧਾਰਿਤ । ਆ. ਗ੍ਰੰ. ਪੰਨਾ 1158

ਨਹੀ ਦੋਜਕੁ ਨਹੀਂ ਭਿਸਤ ਮੁਕਾਮਾ ਏਕੋ ਰਾਮ ਏਕੋ ਰਹਮਾਨ ॥ ੩ ॥
ਹਕੁ ਹਲਾਲੁ ਬਮੇਰਹੁ ਖਾਣਾ, ਕਹਤ ਕਬੀਰ ਮੈ ਨਾਮ ਪਛਾਣਾ ॥ ੪ ॥ ੨ ॥

[1]ਸਾਹਦੀ ਬੈਣੀ ਭਗਤ ਕੀ ॥ ਰਾਮਕਲੀ ॥

ਮੂਲ ਬਾਂਧੇ ਗਗਨੁ ਗਾਜੇ ।
ਮੁਕਟ ਭੀਤਰ ਨਾਦੁ ਬਾਜੇ ।
ਕਾਲੁ ਕਰਵੈਂ ਜਨਮੁ ਮਰਣੈ ਭਏ ਨਿਰਭਉ ਕਾਟ ਕਰਮੰ ।
ਜੋ ਤੁਮ ਖੋਜਤੇ ਨਾਮੰ ।
ਸੋ ਤਤੁ ਆਤਮ ਰਾਮੰ ॥ ੧ ਰਹਾਉ ॥
ਪੰਖੜੀ ਕਲਾ ਫੂਟੀ ।
ਮੋਹੀ ਭੀਤਰ ਗੀਠ ਫੂਟੀ ।
ਬ੍ਰਹਮੁ ਬ੍ਰਹਮੀ ਪਛਾਨਾ ।
ਚੀਨ ਤੇ ਚੀਨ ਤੇ ਜਾਨਾ ॥ ੨ ॥
ਤੂੰ ਤੌ ਆਤਮ ਨਿਰਧਾਰੀ ।
ਨਿਰਾਲੰਭੀ ਨਿਰੰਕਾਰੀ ।
ਤੂੰ ਹੀ ਮਨਸੂਖਮ ਅਸਥੂਲੰ ।
ਆਤਮ ਅਨੰਦ ਮੂਲੰ ॥ ੩ ॥
ਤੂਹੀ ਸਰਬ ਭੀਤਰ ਸਰਬ ਬਿਆਪੰ ।
ਜਹਾਂ ਦੇਖਾਂ ਤਹਾਂ ਆਪੰ ।
ਜਹਾ ਨਾਹੀ ਤਹਾਂ ਬਾਪੰ ।
ਗੁਣਤ ਬੇਣੀ ਤਤਜਾਪੰ ।

[2]ਸਾਹਦੀ ਭਗਤ ਪੀਪਾ ॥ ਰਾਗੁ ਰਾਮ ਕਲੀ ॥

ਭੇਦ ਨਾਹੀ ਕਹੂੰ ਭੇਦ ਨਹੀਂ ।
ਭੇਦ ਚੁਕੇ ਤੇ ਭਰਮੁ ਜਾਹੀ ॥ ੧ ਰਹਾਉ ॥
ਮਿਲਣ ਕੇ ਭੇਦ ਮੈ ਭਰਮੁ ਭੀਤ ਸਾਹਬ ਰਚੀ ਭਰਮ ਕੇ ਬੀਚ ਟੂਕਰ ਚੀਥਾ ਰੀ ।
ਕਲਾ ਕੇ ਕੁਲਫ ਕਾ ਹੋਇ ਜੋ ਮਹਰਮੀ ਸੋਈ ਸੂਰਾ ਖਿੜਕੀ ਉਡਾਰੀ ॥ ੧ ॥
ਭਰੁਮੁ ਕੀ ਭੀਤ ਕਉਢਾਹਿ ਮੈਦਾਨ ਕਰਿ ਖੇਲ ਚਉਗਾਨ ਮੈਦਾਨ ਮਾਹੀ ।
ਮਾਰ ਮਨੁ ਗੋਇਲੇ ਮਰਹਮੀ ਹੋਇਲੇ ਮਿਲੈ ਗੋਵਿੰਦ ਪ੍ਰਤੀਤ ਤਾਹੀ ॥ ੨ ॥
ਅਗਮ ਗੜ ਭੀਤਰੇ ਲਾਲ ਕਾ ਚਾਂਦਨਾ ਜੁਗ ਜੁਗ ਜਉਹਰੀ ਮਹਰੂ ਜਾਨੇ ।
ਭੇਦ ਤੇ ਪਰੇ ਹੈ ਭੇਦ ਪਾਈਐ ਨਾਹੀ ਮਹਲ ਕਾ ਮਰਹਮੀ ਇਉ ਬਖਾਨੇ ॥ ੩ ॥
ਤੀਨ ਕਉ ਦਲ ਮਲੇ ਵਸੇ ਜਾਇ ਚਉਘਰੇ ਭਾਨ ਕਾ ਚਾਂਦਨਾ ਦਿਸਟ ਆਵੈ ।
ਦਾਸ ਪੀਪਾ ਕਹੈ ਕਾਲ ਕਾ ਕਉ ਸਹੇ [3]ਭੇਦ ਖੋਜੀ ਲਏ ਕਾਲ ਕਉ ਕਾਲੁ ਕਹੁ ਕਹਾ ਖਾਵੈ ॥ ੪ ॥ ੬੪ ॥

---

1. ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ।
2. ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ।
3. ਗੁ. ਨਾ. ਯੂ. 16 ਵਿਚੋਂ ਪਾਠ, ਪੱਤਰਾ (160/ੳ)

[1]ਸਾਹਦੀ ਭਗਤ ਨਾਮ ਦੇਵ ਕੀ ॥ ਰਾਮਕਲੀ ॥
ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉ ਗੋ......
[2]ਸਾਹਦੀ ਗੋਰਖ ਨਾਥ ਜੀ ਕੀ ॥ ਰਾਗੁ ਆਸਾਵਰੀ ॥
ਪੰਡਤਾ ਜਨ ਜਨ ਭਨ ਜੋ ਬਾਦੁ ਨ ਹਈ ।
ਜਿਨਿ ਜਾਨਿਆ ਅਵਧੂ ਸੋਈ ॥ ੧ ॥ ਰਹਾਉ ॥
ਪੜੇ ਬ੍ਰਹਮਾ ਡਾਲੀ ਬਿਸਨੰ ਫੂਲ ਮਧੇ ਰੁਦ੍ਰ ਦੇਵੰ ।
ਪ੍ਰਥਮੈ ਤੀਨ ਦੈਵ ਕਾ ਛੇਦਨ .....
ਕੀਆ ਤੁਮ ਕਰਹੁ ਕਵਨ ਕੀ ਸੇਵੰ ॥ ੧ ॥
ਏਕਾ ਡਾਂਡੀ ਦੋਇ ਡਾਂਡੀ ਤੀਜੀ ਡਾਂਡੀ ਭਗਵਾਨ ਹੂਵਾ ।
ਬਿਸਨ ਕੇ ਜਿਨ ਪਾਰੁ ਨ ਪਾਇਆ ਤੀਰਥ ਕ੍ਰਮ (ਕ੍ਰਮ) ਮੂਆ ॥ ੨ ॥
ਕਾਲਾ ਮੂਹੁ ਜਟਾ ਧਾਰੀ ਲਿੰਗ ਉਪਾਸ ਕਹੂਆ ।
ਮਹਾਂ ਦੇਵ ਕੇ ਪਾਰੁ ਨ ਪਾਇਆ ਰਾਖੇ ਰੋਲ ਰੋਲ ਮੂਵਾ ॥ ੩ ॥
ਪ੍ਰਬਾਰ ਮਹਾਂ ਧਰ ਬਾਹਰ ਚੇਲੇ ਏਕੰਕਾਰੀ ਹੂਵਾ ॥
ਕਾਇਆ ਕਾ ਜਿਨ ਪਾਰੁ ਨ ਪਾਇਆ ਜੋਤ ਬਾਲ ਬਾਲ ਮੂਆ ।
ਏਕ ਮਉਲਾਨਾ ਦੋਇ ਕੁਰਾਨਾ ਗਿਆਰਹ ਖੁਰਸਾਨੀ ਹੂਵਾ ।
ਅਲਹ ਦਾ ਜਿਨ ਪਾਰੁ ਨ ਪਾਇਆ ਬਾਂਗਾ ਦੇ ਕੇ ਮੂਵਾ ॥ ੫ ॥
ਚਉਦਸ ਜਾਨੇ ਪੂਰਮ ਜਾਨੇ ਜੈਨ ਬ੍ਰਤਿ ਧਾਰੀ ਹੂਵਾ ।
ਅਰਹੰਤ ਕਾ ਜਿਨ ਪਾਰੁ ਨ ਪਾਏਆ ਲੋਚਨ ਹੋਇ ਹੋਇ ਮੂਵਾ ॥ ੬ ॥
ਨਉ ਨਾਥ ਸਿਧ ਚਉਰਾਸੀ ਆਸਨ ਧਾਰੀ ਹੂਵਾ ।
ਜੋਗੁ ਕਾ ਜਿਨ ਪਾਰੁ ਨ ਪਾਇਆ ਪਖੰਡ ਭ੍ਰਮ ਭ੍ਰਮ ਮੂਆ ॥ ੭ ॥
ਪਾਂਚ ਤਤ ਕੀ ਕਾਇਆ ਬਿਨਸੀ ਰਾਖ ਨ ਸਕਿਆ ਕੋਈ ।
ਕਾਲ ਕਵਨ ਜਬ ਗਿਆਨ ਪ੍ਰਕਾਸਿਆ ਬੰਦਤ ਗੋਰਖ ਸੋਈ । ੮ ॥ ੬੬ ॥
ਸਤਿ ਸਤਿ ਭਾਖੰਤ ਸ੍ਰੀ ਗੁਰਖੁ ਹਮੇ ਤਉਰਹ ਬਾਰੰਗੇ ।
ਅਲੇਖ ਪੁਰਖ ਜਿਨ ਗੁਰਮੁਖ ਚੀਨਾ ਹਰਿ ਹਰਿ ਬਾਤਿ ਸਕੇ ਸੰਗੇ ॥ ੧ ॥ ਰਹਾਉ ॥
ਸਤਿਜੁਗ ਏਕ ਰਚੀਅਲੇ ਬਿਸੀਅਰ ਏਕੁ ਪਾਇਆ ।
ਜਾਨ ਬਿਹੂਨਾ ਗਣ ਗੰਧ੍ਰਬ ਅਵਧੂ ਸਭ ਹੀ ਡਸ ਡੰਸ ਖਾਇਆ ॥ ੧ ॥
ਤ੍ਰੇਤਾ ਜੁਗ ਮਧੇ ਜੁਗ ਦੋਇ ਰਚੀਅਲੇ ਰਾਮ ਰਮਾਇਣੁ ਕੀਨਾ ।
[3]ਨਰਬਦਿ ਰਸਥਲ ਕੀਨਾ ਦੁਆਪਰੁ ਜਿਨਪਿਮੂਵਾ ਤਿਨ ਭੀ ਗਿਆਨੁ ਨ ਚੀਨਾ ॥੨॥
ਦੁਆਪਰ ਮਧੇ ਜੁਗਤੀਨ ਰਚੀਅਲੇ ਬਹ ਭਿੰਭਰੁ ਬਹੁ ਭਾਰੀ ।

---

1. ਆਦਿ ਗ੍ਰੰਥ ਵਿਚੋਂ ਸ਼ਬਦ ਆਦਿ ਗ੍ਰੰਥ, 962-73
2. ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ।
3. ਗੁ. ਨਾ. ਯੂ. 16 ਵਿਚ ਪਾਠਾਂਤਰ 'ਨਰਬਦ ਰਸੂਬਲ ਰਜਿ ਰਖਿ ਮੂਵਾ——' ਪੱਤਰਾ (161/ਅ)

ਕੈਰੋ ਪਾਂਡੋ ਲੜ ਲੜ ਮੂਏ ਨਾਰਦ ਕੀਆ ਸੰਘਾਰੀ ॥ ੩ ॥
ਕਲਜੁਗ ਮਧੇ ਜੁਗ ਚਾਰ ਰਚੀਅਲੇ ਚੂਕਾ ਚਾਰ ਬਿਚਾਰੀ ।
ਘਰ ਘਰ ਦਾਦੀ ਘਰ ਘਰ ਬਾਦੀ ਘਰ ਘਰ ਕਥਨੈ ਹਾਰੀ ।
ਚਹੁ ਜੁਗ ਮਧੇ ਜੁਗ ਚਾਰ [1]ਕਥੀਅਲੇ ਗਿਆਨ ਨਿਰਾਲੰਬੁ ਰਹਿਆ ।
ਮਛਿੰਦ੍ਰ ਪ੍ਰਸਾਦੇ ਜਤੀ ਗੋਰਖ ਬੋਲੈ ਕੋਈ ਵਿਰਲਾ ਪਾਰ ਉਤਰਿਆ ॥ ੫ ॥ ੬ ॥

[2]ਸਾਹਦੀ ਕਬੀਰ ਜੀ ਕੀ ॥ ਰਾਗੁ ਆਸਾ ॥
ਪਾਤੀ ਤੋਰੈ ਮਾਲਨੀ ਪਾਤੀ ਪਾਤੀ ਜੀਉ......

[3]ਰਾਮ ਕਲੀ ਮ: ੧ ॥
ਸੁਰਤ ਅੰਤਰ ਗਹੇ ਛੰਦ ਮੁਕਤਾਲਹੇ ਨਾਦ ਕੇ ਘਟ ਮਹਿ ਸਹਜ ਖੇਲੇ ।

[4]ਰਾਮ ਕਲੀ ॥
ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਾਰਤੁ ।
ਗੁ ਸਨਬਧੁ ਕੀਜੈ......

[5]ਸਾਹਦੀ ਭਗਤ ਜੇ ਦੇਵ ।
ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜ ਸਾਦਤੁ ਕੀਆ......

ਸੁਆਲ ਕਾਜੀ ਰੁਕਨਦੀਨ ਸੂਰਾ ॥
ਆਖੇ ਕਾਜੀ ਰੁਕਨਦੀ ਸੁਣੀਐ ਨਾਨਕ ਸਾਹ ।
ਤ੍ਰੀਹੇ ਹਰਫ ਕੁਰਾਨ ਦੇ ਸਾਜੇ ਆਪ ਅਲਾਹਿ ।
ਮਾਇਨੇ ਇਕੁ ਇਕੁ ਹਰਫ ਦੇ ਕਹੀਐ ਕਪ ਤਦਬੀਰ ।
ਜਿਸ ਮਰਾਤਬ ਕੋਈ ਪਹੁਚਿਆ ਕੋ ਸਾਧੂ ਪੀਰ ।
ਅਲਫ ਬੇ ਫੁਰਮਾਈਐ ਮਾਇਨੇ ਕਰਕੇ ਬਿਆਨ ।
ਤੁਸੀ ਭੀ ਆਖਹੁ ਸਾਹ ਜੀ ਸਾਚੀ ਰਬਿ ਕਲਾਮ ।
ਸਿਫਤ ਤਮਾਮੀ ਰਬ ਦੀ ਸਭਾ ਖੋਲ ਸੁਣਾਇ ।
ਆਖੇ ਕਾਜੀ ਰੁਕਨਦੀ ਕਹੀਐ ਬਾਰ ਖੁਦਾਇ ।
ਹਿੰਦੂ ਮੁਸਲਮਾਨ [6]ਤੂੰ ਡਿਠੇ ਗੁਮਰਾਹਿ ।
ਬਾਝੂ ਝਗੜੇ ਹੋਰੁ ਨਹਿ ਢੂਢ ਸਚੁ ਨ ਰਾਹਿ ।
ਜੇਹੜੀ ਗਲ ਖੁਦਾਇ ਦੀ ਕਹੇ ਨ ਕੋਈ ਮੂਲ ।

---

1. ਥਪੀਅਲੇ ਪਾਠ ਹੈ ਗੁ. ਨਾ. ਪ੍ਰ. 16 ਪੱਤਰਾ (162/ੳ)
2. ਆਦਿ ਗ੍ਰੰਥ ਵਿਚਲੀ ਬਾਣੀ, ਪੰਨਾ 479
3. ਆਦਿ ਗ੍ਰੰਥ ਵਿਚੋਂ ਬਾਣੀ ।
4. ਆਦਿ ਗ੍ਰੰਥ ਵਿਚਲੀ ਬਾਣੀ ਪਰੰਤੂ ਸਿਰਲੇਖ 'ਮਾਰ ਮਹਲਾ ੧' ਆਦਿ ਗ੍ਰੰਥ, ਪੰਨਾ 991
5. ਆਦਿ ਗ੍ਰੰਥ ਵਿਚਲੀ ਬਾਣੀ ਰਾਗ ਮਾਰੂ, ਪੰਨਾ 1106
6. ਗੁ. ਨਾ. ਪ੍ਰ. 17 ਵਿਚ ਪਾਠਾਂਤਰ 'ਦੋਇ ਦਿਸਦੇ ਨੂੰ ਗੁਮਰਾਹਿ' ਪੱਤਰਾ (236/ਅ)

ਕਾਰਨ ਲਾਲਚ ਦੁਨੀ ਦੇ ਝਗੜਾ ਰਾਮ ਰਸੂਲ ।
ਰਾਹ ਸਚਾਵਾ ਦਸੀਐ ਜਿਤ [1]ਵਲ ਆਵੇ ਜੀਉ ।
ਹਜਤ ਹਾਜਤ ਵਰਜ ਕਰਿ ਰਹੇ ਨਿਮਾਣਾ ਥੀਉ ॥ ੭੨ ॥

ਜਵਾਬ ਨਾਨਕ ਸਾਹ ਸੂਰਾ ॥

[2]ਸੁਣਹੋ ਕਾਜੀ ਰੁਕਨਦੀ ਆਖੇ ਨਾਨਕ ਪੰਦਿ ।
ਸੋਈ ਸਿਆਣੀ ਇਕੁ ਗਲ ਤਿਸ ਵਿਚ ਬਹੁਤੇ ਬੰਦ ।
ਤ੍ਰੀਹੇ ਹਰਫ ਕੁਰਾਨ ਦੇ ਤ੍ਰੀਹ ਸੁਪਾਰੇ ਕੀਨ ।
ਤਿਸ ਵਿਚੁ ਬਹੁਤੁ ਨਸੀਹਤਾ ਸੁਣ ਕਰਿ ਕਰਹੁ ਯਕੀਨ ।
ਪੜੇਹ ਪੁਰਾਨ ਕੁਰਾਨ ਬਹੁ ਖਾਤੁ ਜਮਾ ਨ ਹੋਇ ।
ਜੋ ਰਾਹ ਸੈਤਾਨੀ ਗੁਮ ਥੀਏ ਪਹੁਚੇ ਜਾਇ ਨ ਸੋਇ ।
ਅਲਫੁ ਅਲਾਹ ਕੋ ਯਾਦ ਕਰਿ ਗਫਲਤ ਮਨਹੁ ਵਿਸਾਰ ।
ਸਾਸ ਪਲਟਹਿ ਨਾਮ ਬਿਨੁ ਧ੍ਰਿਗ ਜੀਵਣ ਸੰਸਾਰ ॥ ੧ ॥
ਬੇ ਬਿਦਾਇਤ ਦੂਰਿ ਕਰਿ ਕਦਮੁ ਸਰੀਅਤ ਰਾਖੁ ।
ਨਿਵਚਲੁ ਅਗੋ ਸਭਸਿ ਦੇ ਮੰਦਾ ਕਿਸੇ ਨ ਆਖੁ ॥ ੨ ॥
ਤੇ ਤੋਬਹਿ ਕਰ [3]ਬਦੀ ਤੇ ਮਤ ਤੂੰ ਪਛੋਤਾਹਿ ।
ਤਨ ਬਿਨਸੇ ਮੁਖ ਗਡੀਐ ਤਬ ਤੂੰ ਕਹਾਂ ਕਰਾਹਿ ॥ ੩ ॥
ਸੇ ਸਨਾਈ ਬਹੁਤੁ ਕਰ ਖਾਲੀ ਸਾਸੁ ਨ ਕਢੁ ।
ਹਟੋ ਹਟ ਵਿਕਾਂਦਿਆਂ ਮੁਲੁ ਨ ਲਹਸੀ ਅਢੁ ॥ ੪ ॥
ਜੀਮੁ ਜਮਾਇਤ ਜਮਾ ਕਰ ਚਲਣ ਕਾ ਕਰਿ ਬੰਧੁ ।
ਬਾਝੁ ਸਾਈਂ ਆਪਣੇ ਫਿਰਸੀ ਅੰਧੋ ਅੰਧ ॥ ੫ ॥
ਤੇ ਹਲੀਮੀ ਪਕੜ ਤੂੰ ਦਿਲ ਦੀ ਹਿਰਸ ਨਿਵਾਰ ।
ਧਾਵਤ [4]ਵਰਜਹੁ ਰੁਕਨਦੀ ਹਰਦਮ ਖਾਲਕੁ ਸਾਰ ॥ ੬ ॥
ਖੇ ਖਾਮ ਤੇਊ ਭਏ ਜਿਨ ਵਿਸਰਿਆ ਕਰਤਾਰੁ ।
ਦੁਨੀਆ ਲਾਲਚ ਲਗ ਮਰਹਿ ਮੂਢ ਉਠਾਵਹਿ ਭਾਰ ॥ ੭ ॥
ਦਾਲ ਦਿਆਤੁ [5]ਕਰੇ ਮਾਨ ਆਠ ਪਹਰ ਨ ਸੋਈ ।
ਏਕ ਪਹਰ ਭਰ ਜਾਗਣਾ ਸਾਈ ਸਚ ਬਗੋਇ ॥ ੮ ॥

---

1. ਗੁ. ਨਾ. ਯੂ. 17 ਵਿਚ ਸ਼ਬਦ 'ਵਸਿ' ਹੈ । ਪੱਤਰਾ (ਉਹੀ)
2. ਇਹ ਦੋ ਪੰਕਤੀਆਂ ਗੁ. ਨਾ. ਯੂ. 16 ਤੇ 17 ਵਿਚੋਂ ਲਈਆਂ ਹਨ । ਮੂਲ ਵਿਚ ਅਧੂਰੀ ਪੰਕਤੀ ਸੀ । ਪੱਤਰਾ (164/ੳ), (236-37)
3. ਗੁ. ਨਾ. ਯੂ. 17 ਵਿਚ ਸ਼ਬਦ 'ਬੰਦਗੀ' ਹੈ । ਪੱਤਰਾ (237/ੳ)
4. ਗੁ. ਨਾ. ਯੂ. 17 ਵਿਚ ਸ਼ਬਦ 'ਰਾਖਹੁ' ਹੈ । ਪੱਤਰਾ (237/ਅ)
5. ਗੁ. ਨਾ. ਯੂ. 17 ਵਿਚ ਪਾਠਾਂ 'ਮੰਨ ਤੂੰ' ਹੈ । ਪੱਤਰਾ (ਉਹੀ)

ਜ਼ਾਲ ਜਿਕਰ ਕਰ ਆਜਜ਼ੀ ਖਾਤਰ [1]ਨ ਡੋਲਾਇ ।
[2]ਤਰੁ ਨ ਲਗੈ ਰਵਾਲ ਤਨ ਲੋਭ ਮਨਹੁ ਕਾਇ ।
ਰੇਰਹਤ ਈਮਾਨ ਕੀ ਤੇਊ ਦੇਖਹੁ ਜਾਇ ।
ਪਜ ਵਰਜਹੁ ਰੁਕਨਦੀ ਸਾਈ ਸੌ ਚਿਤ ਲਾਇ ॥ ੧੦ ॥
ਜੇ ਜਾਰੀ ਕਰ ਮਨ ਮਾਹਿ ਸਾਈ ਬੇਪ੍ਰਵਾਹੁ ।
ਜੋ ਕਛੁ ਚਾਹੇ ਸੋ ਕਰੇ ਤਿਸਦਾ ਕਿਆ ਵੇਸਾਹਿ ॥ ੧੧ ॥
ਸੀਨ ਸੋਧ ਮਨੁ ਆਪਣਾ ਸਭ ਕਿਛੁ ਇਸਹੀ ਮਾਹਿ ।
ਤਨੁ ਵਾਂਡਾ ਮਨੁ ਵਸਤੁ ਕਰ ਹੁਕਮੀ ਬੰਧ ਸਮਾਹਿ ॥ ੧੨ ॥
[3]ਸੀਨ ਸਹਾਦਤ ਪਾਈਐ [4]ਮਰੀਐ ਪੀਅ ਲਿਵਲਾਇ ।
ਰੁਕਨਲੁ ਇਤ ਮਨ ਜਾਇਸੀ ਕੀਚੇ ਤਲਬ ਖੁਦਾਇ ॥ ੧੩ ॥
ਸੁਆਦ ਸਲਾਵਾਤ ਗੁਜਸਤ ਰਬ ਹੈ ਅਖਹੁ ਮੁਖ ਤੇ ਨਿਤ ।
ਖਾਸੇ ਬੰਦੇ ਰਬ ਦੇ ਸਿਰ ਮਿਤ੍ਰਾ ਦੇ ਮਿਤੁ ॥ ੧੪ ॥
ਜੁਆਦਿ ਜਲਾਲਤਿ ਗੁਮ ਰਹੀ ਆਇਤ ਹੀ ਸੋ ਮੇਲੁ ।
ਉਠੀ ਬੰਦੇ ਨਜ਼ਰ ਕਰ ਚੀਨੇ ਨਾਹੀ ਖੇਲੁ ॥ ੧੫ ॥
ਤੋਇ ਤਲਬ ਹਕਿ ਰਾਸਤੀ ਦੇਇ ਸਜਣਿ ਰੀਸਾਲੁ ।
ਜਿਨਾ ਡਿਠਿਆ ਦੁਖ ਜਾਇ ਤਨ ਤੁਟੇ ਮਾਇਆ ਜਾਲੁ ॥ ੧੬ ॥
ਜੋ ਜਾਲਮ ਸੇਈ ਭਏ ਚੇਤਹਿ ਨਾਹੀ ਨਾਮ ।
ਜ਼ਾਈ ਤੇਰੇ ਨਾਮ ਬਿਨੁ ਕਿਉ ਆਵੈ ਆਰਾਮ ॥ ੧੭ ॥
[5]ਐਨ ਅਮਲ ਕਮਾਈਅਨਿ ਜੇ ਕੋ ਪਾਰਿ ਵਸਾਇ ॥ ੧੮ ॥
[6]ਬਿਨ ਅਮਲਾ ਨਹੀਂ ਪਾਈਐ ਮਰੀਐ ਪਛੋਤਾਇ ।
ਗੈਨ ਗਨੀਮਤ ਰੁਕਨਦੀ ਜਿਨੀ ਸਿਵਾਤਾ ਆਪੁ ।
ਇਸ ਪਿੰਜਰੇ ਵਿਚ ਖੇਲੁ ਹੈ ਨ ਤਿਸੁ ਮਾਈ ਨ ਬਾਪੁ ॥ ੧੯ ॥
ਫੇ ਫਾਰਗੁ ਤੇਊ ਭਏ ਜੋ ਚਲਹਿ ਮੁਰਸਦੁ ਭਾਇ ।
ਆਪ ਕੀਆ ਤਹਕੀਕ ਤਨੁ ਰੰਗੋ ਰੰਗ ਮਿਲਾਇ ॥ ੨੦ ॥

---

1. ਮੂਲ ਵਿਚ ਅਸ਼ੁਧ ਪਾਠ ਸੀ ਜੋ ਗੁ. ਨਾ. ਖ਼ੁ. 16 ਵਿਚੋਂ ਪਾਠ ਲਿਆ ਹੈ । ਪੱਤਰਾ (164/ਅ)
2. ਗੁ. ਨਾ. ਖ਼ੁ. ਵਿਚ ਬਹੁਤ ਅਸ਼ੁਧ ਪਾਠ ਹੈ ।
3. ਗੁ. ਨਾ. ਖ਼ੁ. 17 ਵਿਚ ਸ਼ਬਦ 'ਸਦਾਵਿਤ' ਹੈ ਬਾਕੀ ਸਭ ਵਿਚ ਉਪਰ ਵਾਲਾ ਹੀ ਸ਼ਬਦ ਹੈ । ਇਹ ਅਸ਼ੁਧ ਸ਼ਬਦ ਹੈ ।
4. ਪਾਠਾਂਤਰ ਵੱਖ ਵੱਖ ਹਨ 'ਮਰੀਐ ਪ੍ਰੀਤ ਵਲਾਇ' ਗੁ. ਨਾ. ਖ਼ੁ. 17 ਪੱਤਰਾ (238/ਅ) । ਲਿਥੋ ਵਿਚ ਪਾਠ 'ਪੀਆ ਸੋਂ ਲਿਵਲਾਇ' ਹੈ, ਪੰਨਾ 221
5. ਮੂਲ ਵਿਚ ਦੋ ਤੁਕਾਂ ਦੀ ਸੰਯੁਕਤੀ ਹੋਈ ਹੈ ਜਿਸ ਨਾਲ ਇਕ ਅਗਲੀ ਤੁਕ ਰਹਿ ਗਈ ਹੈ ਉਸ ਦਾ ਅੰਤਲਾ ਸ਼ਬਦ ਇਸ ਤੁਕ ਦੇ ਅੰਤ ਵਿਚ ਆ ਲਗਾ ਹੈ । ਸੋ ਪਾਠ ਬਾਕੀ ਖਰੜਿਆਂ ਅਨੁਸਾਰ ਕਰ ਦਿੱਤਾ ਹੈ ।
6. ਇਹ ਤੁਕ ਬਾਕੀ ਖਰੜਿਆਂ ਵਿਚੋਂ ਲੈ ਕੇ ਪਾਈ ਹੈ ।

ਕਾਫ ਕਲਮਾ ਇਕ ਯਾਦ ਕਰਿ ਅਵਰ ਨ ਭਾਖਹੁ ਬਾਤ ।
ਨਫਸ ਹਵਾਈ ਰੁਕਨਦੀ ਤਿਨ ਸੋ ਹੋਇ ਨ ਸਾਤ ॥ ੨੧ ॥
ਕਾਫ ਕਰਾਰ ਨ ਆਵਈ ਜਿਤੁ ਮਨ ਉਪਜੈ ਚਾਉ ।
ਤੇ ਪਾਰਸ ਕੰਚਨ ਮਏ ਜਿਨ ਭੇਟਿਆ ਹਰਿ ਰਾਉ ॥ ੨੨ ॥
ਲਾਮ ਲਾਨਤ [1]ਬਰਿਸਰ ਤਿਨਾ ਜੋ ਤਰਕੁ ਨਿਵਾਸ ਕਰੇਨ ।
ਥੋੜਾ ਬਹੁਤਾ ਖਟਿਆ ਹਥੋਂ ਹਥ ਗਵੇਨ ॥ ੨੩ ॥
ਮੀਮ ਮੁਰਸਦ ਮੰਨ ਤੂੰ ਮੰਨ ਕਤੇਬਾ ਚਾਰ ।
ਮੰਨ [2]ਖੁਦਾਇ ਰਸੂਲ ਨੂੰ ਖਾਸਾ ਜਿਸੁ ਦਰਬਾਰ ॥ ੨੪ ॥
ਨੂੰਨ ਨਹੀਂ ਉਹੁ ਗੁਮਰਾਹੀ ਜਿਸ ਕੀਤੇ ਅਮਲ ਕਬੂਲੁ ।
ਮਾਇਆ ਬੰਧਨ ਗਲ ਪੜੇ ਮੜ ਖਾਲੀ ਵੈਂਝਹਿ ਕੂਲ ॥ ੨੫ ॥
ਵਾਉ ਜੁਆਵੈ ਰੁਕਨਦੀ ਸਿਰ ਫਾਟੇ ਹਥ ਨਾਲ ।
ਉਮਰ ਵਿਹਾਣੀ ਬਾਵਰੇ ਪੜਿਓ ਕਿਤੁ ਜੰਜਾਲ ॥ ੨੬ ॥
ਹੇ ਹੈਬਤ ਤਿਸ ਰਬ ਦੀ ਜਿਸ ਦਿਨੁ ਅਦਲੁ ਕਰੇਇ ।
ਬਾਬ ਹਮਾਰੇ ਰੁਕਨਦੀ ਕੇਹਾ ਹੁਕਮੁ ਪੜੇਇ ।
ਲਾਮ ਲਾਇਕ ਤੇਊ ਭਏ ਜਿਨਾ ਰਹਮਤ ਨਦਰ ਧਰੇਇ ।
ਜੇ ਸਉ ਲੋਚਨ ਕਿਆ ਥੀਐ ਜੇ ਆਪਨ ਸਮਾਲੇਇ ॥ ੨੮ ॥
ਅਲਫ ਅਲਹ ਤੁਹਿ ਨਾਲ ਹੈ ਚੇਤਹਿ ਕਿਉ ਨ ਅਜਾਨ ।
ਗੁਰ ਸੇਵਾ ਤੇ ਛੁਟਸੀ ਅਉਸਰ ਅੰਤ ਨਿਦਾਨ ॥ ੨੯ ॥
ਯੇ ਯਾਰੀ ਕਰ ਰਬ ਸੋ ਜਿਸਦਾ ਅਬਚਲ ਰਾਜੁ ।
ਇਕ ਇਕੱਲਾ ਨਾਨਕਾ ਕਿਸਹਿ ਨ ਹੋ ਮੁਹਤਾਜਿ ।

[3]ਪਾਕਨਾਮਾ ॥ ਰਾਗੁ ਤਿਲੰਗ ਮਹਲਾ ੧ ॥

ਈਮਾਨੁ ਕੁਰਾਨ ਕਉ ਜਤਨ ਕੀ ਜਿਲਦਿ ਕਰ ਰਹਮ ਕੀ ਰਿਹਲਿ ਪਰ ਧਰ ਪੜੀਜੈ ।
ਸਚ ਗਰਦਾਨ ਲੇ ਦਿਲੇ ਜੁਜਦਾਨ ।
ਮਹਿ ਤਬਹਿ ਈਮਾਨੁ ਕਬਹੂੰ ਨ ਛੀਜੈ ।
ਬਗੋਰੇ ਕਾਜੀ ਪਾਕਨਾਮਾ ।
ਕੁਫਰ ਕਾ ਕੁੜਤਾ ਦੂਰਿ ਕਰਿ ਦਿਲੋ ਤੇ ਅੰਗ ਮਹਿਸਾਚ ਕਾ
ਪਹਰੁ ॥ ੧ ॥ ਰਹਾਉ ॥

---

1. ਇਹ ਪਾਠ ਗੁ. ਨਾ. ਖੁ. 16 ਵਿਚੋਂ ਲਿਆ ਹੈ । ਮੂਲ ਵਿਚ ਅਸਪਸ਼ਟ ਪਾਠ ਸੀ । ਗੁ.ਨਾ.ਖੁ. 17 ਵਿਚ ਪਾਠ 'ਬਰਸ ਤਿਨਾ ਜੋ ਤੁਰਕਿ'——ਹੈ । ਕ੍ਰਮਵਾਰ ਪੱਤਰਾ (165/ਅ), (239/ੳ)
2. ਗੁ.ਨਾ.ਖੁ. 17 ਵਿਚ 'ਖੁਦਿ ਖੁਦਾਇ' ਹੈ ਲਿਖੋਂ ਵਿਚ 'ਤੂ ਖਿਕ ਖੁਦਾਇ ਹੈ' ਪੱਤਰਾ 239/6, ਪੰ.222
3. (ੳ) ਗੁ. ਨਾ. ਖੁ. 17 ਤੇ ਲਿਖੋਂ ਵਿਚ ਪਾਕਨਾਮਾ ਨਹੀਂ ਹੈ । ਬਾਕੀਆਂ ਵਿਚ ਹੈ ਇਸ ਤੋਂ ਇਲਾਵਾ ਇਨ੍ਹਾਂ ਦੋ ਖਰੜਿਆਂ ਵਿਚ ਬਹੁਤ ਸਾਰਾ ਬਾਕੀ ਪਾਠ ਪੰਨਾ 382 ਤਕ ਨਹੀਂ ਹੈ । ਪੰਨਾ 382 ਤੇ ਸੁਆਲ ਕਾਜੀ ਰੁਕਨਦੀਨ ਤੋਂ ਅੱਗੋਂ ਚਲਦਾ ਹੈ ।
   (ਅ) ਇਹ ਪਾਕਨਾਮਾ ਖਿ. 40 ਵਿਚ ਸਾਖੀ ਨੰਬਰ 6 ਵਿਚ ਆਇਆ ਹੈ ।

ਮੰਨਿ ਮਾਰ ਕਾਗਦੁ ਕਰਹੁ ਕਲਮ ਕਰਣੀ ਸਰਹੁ ਨੈਨ ਦਾਵਾ ਬਮਹਿ ਸਰਮ ਸਾਹੀ।
ਲੋਭ ਅਹਿੰਕਾਰ ਬੇਕਾਰ ਕਉ ਦੂਰਿ ਕਰ ਹਕ ਕਾ ਰਾਜੁ ਪਾਵਹੁ ਇਲਾਹੀ ॥ ੨ ॥
ਮੀਰ ਸੁਲਤਾਨ ਅਰੁ ਆਨ ਉਮਰੇ ਸਭੇ ਰਬ ਕੇ ਨਾਮ ਬਿਨੁ ਜਾਹਿ ਬਾਂਧੇ।
ਅਜਰਾਈਲੁ ਫਰੇਸਤਾ ਰਹੇ ਸਿਰ ਉਪਰੇ ਸਦਾ ਪਾਰਧੀ ਜਿਵੇਂ ਓਹੁ ਫਾਂਧ ਫਾਂਧੇ ॥ ੩ ॥
ਸਹਜਿ ਸੋ ਸੋਇ ਰਹੇ ਸਚਿ ਕਉ ਗਹਿ ਰਹੇ ਸਚ ਕੇ ਗਹੇ ਤੇ ਕੂਫਰ ਤੂਟੇ।
ਪੰਜ ਨਿਮਾਜਾ ਤੀਸ ਰੋਜੇ ਰਖਹੁ ਕਰਹੁ ਬੰਦਗੀ ਤਬ ਪਿੰਡ ਛੂਟੇ ॥ ੪ ॥
ਨਾਮ ਸਾਚਾ ਗਹੋ ਸਬਦ ਸੋ ਮਿਲ ਰਹੋ ਏਕੋ ਨਾਮੁ ਸਦਾ ਸਦਾ ਘੋਖੇ।
ਬੇਦ ਕਤੇਬ ਪੜ ਮਿਤ ਨਹੀ ਪਾਈਐ ਤੁਰਕ ਹਿੰਦੂ ਪੜੇ ਵਡੇ ਧੋਖੇ ॥ ੫ ॥
ਕਤੇਬ ਮੁਲਾਂ ਕਹੇ ਬੇਦ ਪੰਡਿਤ ਪੜੇ ਬੇਦ ਕਤੇਬ[1] ਪੜਿ ਪੜਿ ਦੋਊ ਭੂਲੇ।
ਲੋਭ ਕੇ ਕਾਰਨੇ ਗਿਆਨ ਬਹੁਤਾ ਕਰਹਿ ਕਿਉ ਗੁਰੂ ਕੇ ਸਬਦ ਬਿਨ ਭਰਗ ਖੂਲੇ।
ਬਦ ਅਮਲ ਬਦਗੋਈ ਦਿਲੇ ਤੇ ਦੂਰ ਕਰ ਦਿਲ ਬੰਧਹੁ ਅਪਨਾ ਨਹੀ ਛੋਡ ਖੂਲਾ।
ਅਲਹ ਦਿਲ ਹੋਇ ਰਹੁ ਬੁਰਾ ਮਤ ਕਿਸੇ ਕਹੁ ਮਿਹਰ ਮਹਿਰ ਹੋ ਪਵਹੁ ਕਬੂਲਾ ॥੭॥
ਏਕੁ ਹੈ ਕਲਮਾ ਹਕੁ ਹੈ ਮਉਲਾ ਸਚ ਹੈ ਨਾਮੁ ਜੁਗ ਜੁਗ ਮਕਾਮਾ।
ਗੁਫਤ ਨਾਨਕ ਸੁਣਹੁ ਰੁਕਨਦੀ ਕਾਜੀ ਤਜਹੁ ਕੂਫਰ ਮਕਰੂਹੁ ਜੋ ਹੈ ਹਰਾਮਾ ॥੮॥੭੪॥

[2]ਤਿਲੰਗ ਮਹਲਾ ੧ ॥

ਯਿਲ ਮਿਲ੍ਹਾ ਬਿਸੀਅਰ ਦੁਨੀਆ ਫਾਨੀ।
ਕਾਲੁਬਿ ਅਕਲ ਮਨ ਗੋਰ ਨ ਮਾਨੀ।......
[3]ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ।......

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਪੀਰ।
ਕਹੋ ਹਕੀਕਤ ਮਉਤ ਦੀ ਸਚੀ ਕਰ ਤਦਬੀਰ।
ਕਿਉ ਕਰ ਬਚੀਐ ਅਜਲ ਤੋਂ ਕਉਣ ਬਚਾਵਣ ਹਾਰੁ।
ਬਚੀਐ ਕਉਣ ਪਨਾਹ ਜਾਇ ਆਖਹੁ ਸਚੁ ਬੀਚਾਰ।

ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ।
ਸੁਣਹੁ ਹਕੀਕਤ ਮਉਤ ਦੀ ਸਚੀ ਕਰ ਤਦਬੀਰ।
ਜੁਸੇ ਅੰਦਰ ਜੋ ਥੀਆ ਆਖਰ ਮਰਸੀ ਸੋਇ।
ਪੀਰ ਪੈਕੰਬਰ ਅਉਤਾਰ ਸਭੁ ਮਉਤ ਨ ਛਡਿਆ ਕੋਇ।
ਬਾਝੂ ਅਲਹ ਪਾਕ ਦੇ ਰਬੀ ਥੀਈ ਫਨਾਹ।
ਰਹੇ ਨ ਜੋਗੀ ਜੰਗੀਆ ਮੀਰ ਮਲਕ ਪਾਤਸਾਹ।
ਕੂੜਾ ਤਕੀਆ ਪੀਰ ਜੀ ਕਰੀਐ ਮਨ ਤੇ ਦੂਰ।

---

1. ਜ਼ੁ. ਨਾ. ਖ਼ੁ. 16 ਵਿਚੋਂ ਪਾਠ ਲਿਆ ਹੈ ਮੂਲ ਵਿਚ ਨਹੀਂ ਸੀ। ਪੱਤਰਾ (166/ਅ)
2. ਆਦਿ ਗ੍ਰੰਥ ਮਲਾਰ ਰਾਗ, ਪੰਨਾ 1291
3. ਵਾਰ ਮਾਝ ਸਲੋਕ ਮ: ੧ ਆਦਿ ਗ੍ਰੰਥ ਪੰਨਾ 143

ਮਉਤ ਨ ਵਿਸਰੇ ਮਨੇ ਤੇ ਜੋ ਰਹਦੀ ਸਦਾ ਹਜੂਰ ।
ਜਿਨਾਹ ਨਾਉ ਧਰਾਇਆ ਆਖਰ ਫਾਨੀ ਹੋਇ ।
ਨਾਨਕ ਆਖੇ ਪੀਰ ਜੀ ਇਕ ਰਹਸ ਅਲਹ ਸੋਇ ।[1]
ਆਪੇ ਕਾਲ ਖੁਦਾਇ ਹੈ ਮਾਰੇ ਰਾਖੇ ਆਪ ।
ਜੋ ਤਾਕੇ ਮਹਰਮੁ ਭਏ ਤਾਕਉ ਪੁੰਨ ਨ ਪਾਪ ।
ਰਹੇ ਸਭਨ ਕੇ ਅੰਤਰੇ ਬਾਹਰ ਭੀ ਹੈ ਸੋਇ ।
ਅਜਲ ਖੁਦਾਇ ਨਹੀ ਭੇਦ ਕਹੁ ਵਿਰਲਾ ਜਾਨੇ ਸਾਇ ।
ਜੋ ਮੁਆ ਰਬ ਨੂੰ ਮਿਲਿਆ ਜੀਦਾ ਥੀਆ ਗੈਰ ਰਹੇ ਸਭਨ ਕੇ ਅੰਤਰੇ ਬਾਹਰ ਭੀ ਹੈ ਸੋਇ ।
ਭੂਲਾ ਕੂੜਾ ਮਨੀ ਵਿਚ ਰਖੇ ਡਿੰਗੇ ਪੈਰ [2]ਨਾਨਕ ਆਖੇ ਪੀਰ ਜੀ ਆਪੇ ਆਪ ਖੁਦਾਇ ।
ਆਪੇ ਮਾਰਿ ਪੈਮਾਲਿ ਕਰ ਆਪੇ ਲਏ ਜੀਵਾਇ ।

ਰਾਗੁ ਤਿਲੰਗ ਮਹਲਾ ੧ ॥

ਸੁਣਹੁ ਸਚੁ ਕਾਜੀ ਬਾਂਗ ਸਲਵਾਤ ਹਾਜਰੁ ਨਾਜਰੁ ਕਾਇਮ ।
ਕੁਦਰਤੀ ਆਪ ਹੀ ਆਪ ਅਲਹ ਹੈ ਪਾਕ ॥ ੧ ॥
ਸੁੰਨ ਮਸੀਤ ਵਿਚੁ[3] ਕਰਹੁ ਨਿਮਾਜ ਨਿਤ ਤਹਾ ਬਾਂਗ ਬਲੇ ਲ ਅਜਗੈਬ (ਤੇ) ਹੋਈ ।
ਜੋ ਹਜ ਕਰੇ ਫਿਰਿ [4]ਆਵਹੋ ਨਾਹੀ ਸੁੰਨ ਮਸੀਤ ਵਿਚ ਵੜੇ ਜੋਈ ।
ਤਹਾਂ ਏਕ ਹੀ ਏਕ ਅਲਾਹ ਆਪੇ ਰਹੇ ਦੂਸਰਾ ਹੋਆ ਨਹਿ ਹੋਨਹਾਰਾ ।
ਆਮਦ ਰਫਤ ਵਿਚਿ ਖਲਕ ਸਭ ਸਾਜੀ ਆਪ ਖਾਲਕੁ ਕਾਇਮੁ ਸਦਾ ਨਿਆਰ ॥ ੧ ॥
[5]ਤਹਾਂ ਸਚੁ ਨਿਮਾਜ ਹੈ ਸਾਚ ਹੀ ਰੋਜਾ ।
ਬਾਂਗ ਬਲੈਲ ਸਦਾ ਸਦਾ ਹੋਈ ।
ਸਚ ਕਲਮਾ ਪੜੇ ਪਾਕ ਖਿਨ ਮੈ ਕਰੇ ਕੁਫਰ ਤੂਟੇ ਪਾਕ ਹੋਇ ਸੋਈ ॥ ੩ ॥
ਨਵੇ ਦਰ ਮੂੰਦਿ ਘਰ ਦਸਮਿ ਚਿਲੇ ਬਹੇ ਸਹੀ ਉਲਮਾਉ ਜਗ ਮੋ ਕਹੀਜੇ ।
ਮਾਰਫਤ ਮਾਰ ਮਨੁ ਵਸ ਕਰੇ ਆਪਨੇ ਤਊ ਕਬਹੂੰ ਨਹੀ ਪਿੰਡ ਛੀਜੇ ॥ ੪ ॥
ਸਿਰੁ ਮੁਸਲਾ ਕਰਹੁ ਪਸਮਿ ਕੀ ਕਾਬਲੀ ਕਰਹੁ ਨਿਮਾਜ ਸਭਿ ਤਿਸੈ ਆਗੈ ।
ਹੋਇ ਰਾਜੀ ਤਬੇ ਸਾਫ ਅਰਪਾਕ ਦਿਲ ਸਭੇ ਅਜਾਬ ਤਨੁ ਕੇ ਜੁ ਭਾਗੈ ।
[6]ਮੁਖ ਕਰ ਮਕਾ ਮਸੀਤ ਮਸਤਕਿ ਕਰਹੁ ਨੈਨ ਵਿਚਿ ਨਬੀ ਕਰ ਕਰਨ ਕਾਬਾ ।

---

1. ਇਸ ਤੋਂ ਅੱਗੇ ਸ਼ਬਦ 'ਰਿਸਾਲਾ ਮਹਲਾ ੧' ਸਿਰਲੇਖ ਹੇਠ ਦਿੱਤਾ ਹੈ ਜੋ ਪਹਿਲਾਂ ਪੱਤਰਾ 340 ਉਪਰ ਆ ਚੁੱਕਾ ਹੈ। ਦੁਬਾਰਾ ਦੇਣਾ ਯੋਗ ਨਹੀਂ ਸਮਝਿਆ। ਸ਼ਬਦ ਦੀਆਂ ਪਹਿਲੀਆਂ ਤੁਕਾਂ "ਆਵੇ ਨਾਲ ਕਹਾ ਕੋ ਜਾਇ। ਜਲਿ ਥਲਿ..." ਗੁ. ਨਾ. ਪ੍ਰ. 16 ਵਿਚ ਵੀ ਮੂਲ ਲਿਖਤ ਵਾਂਗ ਸ਼ਬਦ ਦਾ ਦੁਹਰਾਉ ਹੈ। ਪੱਤਰਾ (168/ਅ)
2. ਇਹ ਦੋ ਤੁਕਾਂ ਪੰਨਾ 341 ਉਪਰ ਆ ਚੁੱਕੀਆਂ ਹਨ।
3. ਮੂਲ ਵਿਚ ਦੋ ਤੁਕਾਂ ਦੀ ਸੰਯੁਕਤੀ ਹੋਣ ਕਾਰਨ ਪਾਠ ਅਸਪਸ਼ਟ ਸੀ ਜੋ ਗੁ. ਨਾ. ਪ੍ਰ. 16 ਵਿਚੋਂ ਦੋ ਤੁਕਾਂ ਲਈਆਂ ਹਨ। ਪੱਤਰਾ (169/ੳ)
4. ਪਾਠ ਅਸਪਸ਼ਟ ਹੋਣ ਤੇ ਗੁ. ਨਾ. ਪ੍ਰ. 16 ਵਿਚੋਂ ਲਿਆ ਹੈ। ਪੱਤਰਾ (169/ੳ)
5. ਗੁ. ਨਾ. ਪ੍ਰ. 16 ਵਿਚ ਪਾਠ ਅੱਗੇ ਪਿਛੇ ਹੈ। (ਉਹੀ)
6. ਇਹ ਪਾਠ ਥੋੜ੍ਹੇ ਬਹੁਤੇ ਅੰਤਰ ਨਾਲ ਪਹਿਲਾਂ ਮੂਲ ਵਿਚ ਪੱਤਰਾ (2) ਉਪਰ ਆ ਚੁੱਕਾ ਹੈ।

ਕਬਰੁ ਕਰ ਨਾਕੁ ਅਰੁ ਹਥਿ ਹਜਰਤ ਕਰਹੁ ਪਾਇ ਰਸੂਲ ਕਰ ਹੋਇ ਸਹਾਬਾ ।
ਰੂਹ ਅਜਾਦਿ ਅਰੁ ਸਿਕਮ ਬਗਦਾਇ ਹੈਰਾਨ ਬਾਜੂ ਚਾਰੋ ਇਮਾਮਾ ।
ਮਨੁ ਮਦੀਨਾ ਅਰੁ ਜਬਾਂ ਫੁਰਕਾਨ ਕਰ ਹਰਫਿ ਸੀਕਾਇਦਾ ਸਭ ਅੰਗ ਜਾਨਾ ।
ਵਸ ਜਬ ਹੋਇ ਮਨੁ [1]ਪਾਕਿ ਤਬ ਹੋਇ ਤਨੁ ਹੋਇ ਭਿਸਤੀ ਬਹੇ ਸਚ ਮਕਾਮਾ ।
ਮੋਮਦਿਨ ਹੋਇ ਮਨਿ ਰਹੁ ਬੁਰਾ ਨਹ ਕਿਸੇ ਕਹੁ ਕੁਫਰ ਤੂਟੇ ਹੋਵੈ ਇਮਾਮਾ ॥ ੮ ॥
ਕੁਲ ਜੁਸੇ ਜਿਤੀ ਨਸਲ ਆਦਮ ਭਏ ਕਰਹੁ ਸਿਜਦਾ ਤੁਮ ਤਿਨੇ ਆਗੈ ।
ਆਬ ਅਰੁ ਖਾਕ ਕਉ ਮੇਲ ਆਦਮੁ ਕੀਆ ਸਮਝ ਮਾਸੀਤ ਸਭ ਭਰਮੁ ਭਾਗੈ ॥ ੯ ॥
ਸਾਜਿਆ ਬੁਤੁ ਖਾਲਕ ਅਵਲ ਆਦਮੀ ਖਾਕ ਸੂਰਤ ਭਲੀ ਚਿਤ੍ਰ ਕੀਨੀ ।
ਬਾਦ ਅਰ ਆਬ ਆਤਸ (ਹੀ) ਤੀਨੇ ਮਲਕਿ ਕਉ ਕਰਹੁ ਸਿਜਦਾ ਆਗਿਆ ਜੁ ਦੀਨੀ ॥ ੧੦ ॥

ਬਾਦ ਆਬੀ ਹੁਕਮੁ ਮਾਨਿਆ ਸੀਸ ਪਰ ਕੀਆ ਸਿਜਦਾ ਦੋਨੋ ਬੁਤਿ ਆਗੇ ।
ਫੇਰ ਹੁਕਮ ਸੈਤਾਨੁ ਆਤਸ ਭਇਆ ਕਰ ਗਰੂਰ ਤਿਨਹੀ ਪਾਇ ਲਾਗੇ ॥ ੧ ॥
ਪਾਇਆ ਗਲ ਤਵਕਲਾ [2]ਨ ਤਗਲੇ ਆਤਸੀ ਦੀਆ ਨਿਕਾਲ ਤਿਹ ਵਿਸਤ ਮਾਹੀ ।
ਭਇਆ ਸੈਤਾਨੁ ਆਤਸ ਤਬਹਿ ਨਾਮੁ ਤਿਹ ਕੀਆ ਰੋਸਿ ਆਹੁਰੰਗੁ ਦੇਖੁ ਸਿਆਹੀ ॥ ੧੨ ॥

ਨਫਸ ਕਾਫਰ ਸਭੋ ਸੰਗ ਹੀ ਡੋਲੇ ਪੰਚ ਹਵਾਸ ਸਿਰ ਡੰਡੁ ਦੇਵਹਿ ।
ਕਾਮ ਅਰ ਕ੍ਰੋਧ ਅਹੰਕਾਰ ਆਤਸ ਜਬਰੁ ਮੋਹੁ ਅਰ ਲੋਭੁ ਤਤ [3]ਮੂਸਿ ਲੇਵਹੁ ॥੧੩॥
ਗੁਫਤ ਨਾਨਕ ਸੁਣਹੁ ਰੁਕਨਦੀ ਕਾਜੀ ਤਰਕਹੁ ਹੁਜਤ ਗਹੋ[4] ਸਚੁ ਪਨਾਹਾ ।
ਸਚ ਕੇ ਗਹੇ ਪੈਕੰਬਰ ਹੋਇ ਇਨੀ ਪੰਜੇ ਸਵਾਲ ਖੁਨਾਮੁ ਸਾਜੇ ਇਲਾਹਾ ॥੧੪॥੯੦॥
[5]ਤਿਲੰਗੁ ਮ: ੧ ॥ ਮਤ ਵਾਰੋ ਮਤਵਾਰਾ ਰੇ ।
ਰਹੇ ਅਲਮਸਤ ਹਮੇਸਾ ਕੈਫੀ ਹਰਿ ਗਤ ਨਾਹ ਖੁਮਾਰਾ ਰੇ ॥ ੧ ॥ ਰਹਾਉ ॥
ਯਾਹੂ ਹਰਿਦਮ ਦਿਲ ਮੈਂ ਸਾਬਤੁ ਲਾਹੂਤੁ ਓਅੰਕਾਰਾਰੇ ।
ਆਬ ਖਾਕ ਆਤਸ ਅਰਬਾਦੀ ਸਭ ਵਜੂਦ ਗਿਲਕਾਰਾਰੇ ।
ਲਾਮਕੀਨ ਤਰਾਂ ਹੋਇ ਮੁਕਾਮੀ ਆਮਦ ਰਫਤ ਜੁਗਾਰਾਰੇ ।
ਖਾਲਕ ਮਹਿ ਖਲਕ ਖਲਕ ਮਹਿ ਖਾਲਕ[6] ਇਸਲਾਮੁ ਕੁਫਰੁ ਯਕਸਾਰਾਰੇ ।
ਜਿੰਦਾ ਕਸੇ ਨ ਮਾਨਦੀ ਜਾ ਪੁਰਸੁ ਕਤੇਬ ਸਿਪਾਰਾਰੇ ।

1. ਪਾਠ ਗੁ. ਨਾ. ਖ਼ੂ. 16 ਵਿਚੋਂ ਲਿਆ ਹੈ। ਪੱਤਰਾ (169/ਅ)
2. ਏਥੋਂ ਪਾਠ ਅਸ਼ੁਧ ਹੈ। 'ਤਿਨ ਗਲੇ' ਚਾਹੀਦਾ ਹੈ।
3. ਗੁ. ਨਾ. ਖ਼ੂ. 16 ਵਿਚੋਂ ਲਿਆ ਸ਼ਬਦ ਮੂਲ ਵਿਚ 'ਮੂਲਸਿ' ਸ਼ਬਦ ਸੀ ਜੋ ਅਸਪਸ਼ਟ ਸੀ (ਪੱਤਰਾ 170/ੳ)
4. ਗੁ. ਨਾ. ਖ਼ੂ. 16 ਵਿਚ ਅਸਪਸ਼ਟ ਪਾਠ ਹੈ। (ਉਹੀ)
5. ਗੁ. ਨਾ. ਖ਼ੂ. ਆਦਿ ਗ੍ਰੰਥ ਬਾਹਰੀ ਬਾਣੀ।
6. ਗੁ. ਨਾ. ਖ਼ੂ. 16 ਵਿਚੋਂ ਪਾਠ ਲਿਆ ਹੈ। ਪੱਤਰਾ (170/ੳ)

ਦਸਤਗੀਰ ਪੀਰ ਬਿਨੁ ਮੁਸਕਲੁ ਰਾਹੁ ਤਰੀਕ ਗੁਬਾਰਾ ਰੇ ॥ ੩ ॥
ਤਾਲ ਆਮਦ ਜੁਆਂ ਮਰਦੁ ਰਸੀਦਹ ਖਬਰ ਨਬੇਖ ਬਰਾਰਾਰੇ ।
ਗੁਫਤ ਸੁਨੀਦ ਨੇਸਤ ਜਨ ਨਾਨਕ ਔਨਲ ਹਕਿ ਪੁਕਾਰਾਰੇ ॥ ੯੧ ॥

ਸੁਆਲ ਕਾਜੀ ਰੁਕਨਦੀਨ ਸੂਰਾ ॥

ਆਖੇ ਕਾਜੀ ਰੁਕਨਦੀ ਸੁਣੀਐ ਨਾਨਕ ਸਾਹ ।
ਪੁਛਦੇ ਹਾਂ ਇਕ ਮਸਲਾ ਡਸੇਂ ਸਨਾਹ ।
ਅਰਬਾ ਨਾਸਰ ਰਬ ਸਾਜਿਆ [1]ਅਨਸਰ ਚਾਰ ਮਿਲਾਇ ।
ਬਾਦੀ ਨਾਰੀ ਆਬ ਖਾਕ ਚਾਰ ਲਤੀਫ ਕਹਾਇ ।
ਚਉਹਾਂ ਵਿਚੋਂ ਗੋਇ ਕਰ ਕੀਰੇ ਇਕੁ ਲਤੀਫ ।
ਡਿਠੇ ਸਰਫੁ ਲਤੀਫ ਕੂ ਕੀਚਨ ਹੋਰ ਕਤੀਫ ।
ਇਨਾਂ ਚਉਹਾਂ ਕਉ ਮੇਲ ਕਰ ਸੂਰਤੁ ਬਨਹਿ ਡਿਖਾਇ ।
ਅਵਲ ਸੂਰਤ ਆਦਮੀ ਕਿਉ ਕਰ ਸਿਕਮ ਮਸਮਾਇ ।[2]
ਮਨੀ ਖੂੰਨ ਕੂੰ ਮੇਲ ਕਰ ਕਿਉ ਕਰ ਥੀਏ ਰੂਹਿ ।
ਜਬ ਸਾਬਤੁ ਥੀਏ ਆਦਮੀ ਤਬ ਆਖਨ ਅਲਹ ਹੂਹਿ ।
ਸਾਬਤ ਥੀਏ ਨਬੂਦ ਥੀ ਕੁਦਰਤ ਕਰਿ ਕਰਿਤਾਰਿ[3] ।
ਆਖਰ ਫੇਰ ਨਬੂਦ ਹੋਇ ਡਸੇਂ ਸਭ ਵੀਚਾਰ ।
ਬਿਨੁ ਨਰਮਾਦਾ ਜਿਫਤ ਤੇ ਤਵਲਦ ਹੋਇ ਨ ਕੋਇ ।
ਬਰਾ ਖੁਦਾਈ ਸੋਧ ਕਰ ਨਾਨਕ ਸਚੁ ਬਗੋਇ ॥ ੯੨ ॥
ਕਲਮ ਰਬਾਣੀ ਸਭ ਸਿਰਿ ਵਗੀ ਹਿਕੋ ਵਾਰ ।
ਹਿਕਿ ਜਨ ਥੀਏ ਰਜਤੀ ਹਿਕ ਥੀਏ ਸਿਰਿਦਾਰ[4] ।
ਹਿਕੁ ਜੁਲਦੇ ਪੈਰ ਪਿਆਦਿਆਂ ਹੋਇ ਕਰ ਹਿਕ ਤੁਰੀ ਚੜੇਹ ਸਵਾਰਿ ।
ਹਿਕ ਚੜ ਜੁਲਦੇ ਪਾਲਕੀ ਇਕ ਮੋਢੀ ਢਾਈ ਜਾਨਿ ।
[4]ਹਿਕੁ ਨਾ ਪਹਰਨ ਪਟਿ ਦੇ ਹਿਕ ਲਿੰਗੜੇ ਕੂੰ ਤਰਸਾਨ ।
ਡੋਹਿ ਹਥਿ ਖੁਦਾਇ ਦੇ ਸਭ ਡੇਦਾ ਰਿਜਕ ਪਹੁਚਾਇ ।
ਹਿਕਿ ਖਾਂਦੇ ਅਜਬੁ ਨਿਆਮਤਾਂ ਹਿਕ ਭੁਖੇ ਕੂਕਨ ਹਾਇ ।
ਹਿਕਨਾ ਮਿਸੀਆਂ ਰੋਟੀਆਂ ਬਿਨ ਲਾਵਣ ਜੁੜੀਆਂ [5]ਆਨ ।

---

1. ਮੂਲ ਵਿਚ ਸ਼ਬਦ 'ਮਸਰਕ', ਸੀ ਜੋ ਅਢੁਕਵਾਂ ਹੈ ਗੁ. ਨਾ. ਖੁ. 17 ਵਿਚ 'ਆਨ ਚਾਰਿ ਸ਼ਬਦ ਹੈ' ਲਿਖੰ ਵਿਚ ਅਤੇ ਗੁ. ਨਾ. ਖੁ. 16 ਵਿਚੋਂ ਉਪਰੋਕਤ ਸ਼ਬਦ ਲਿਆ ਹੈ । ਪੱਤਰਾ (250/ੳ) ਪੰਨਾ 222, ਪੱਤਰਾ (170/ਅ)
2. ਮੂਲ ਵਿਚ ਦੋ ਤੁਕਾਂ ਦੀ ਸੰਯੁਕਤੀ ਸੀ ਇਸ ਵਾਸਤੇ ਪਾਠ ਗੁ. ਨਾ. ਖੁ. 16 ਤੇ 17 ਅਤੇ ਲਿਖੰ ਅਨੁਸਾਰ ਕੀਤਾ ਹੈ । (ਪੱਤਰਾ 171/ੳ), (240/ਅ), ਪੰਨਾ 222
3. ਮੂਲ ਵਿਚ ਇਸ ਤੁਕ ਦਾ ਅਭਾਵ ਸੀ ਜੋ ਬਾਕੀ ਲਿਖਤਾਂ ਵਿਚੋਂ ਲਈ ਗਈ ਹੈ ।
4. ਮੂਲ ਵਿਚ ਦੋ ਤੁਕਾਂ ਦੀ ਸੰਯੁਕਤੀ ਸੀ ਜੋ ਬਾਕੀ ਲਿਖਤਾਂ ਅਨੁਸਾਰ ਪਾਠ ਵੱਖ ਵੱਖ ਕੀਤਾ ਹੈ ।
5. ਮੂਲ ਵਿਚ 'ਜੜੀਆਂ' ਸ਼ਬਦ ਸੀ ਬਾਕੀ ਲਿਖਤਾਂ ਵਿਚ ਉਪਰਲਾ ਸ਼ਬਦ ਹੋਣ ਤੇ ਮੂਲ ਵਿਚੋਂ ਕੱਢ ਦਿੱਤਾ ਹੈ ।

ਹਿਕਨਾ ਪਕਾ ਤਾਮ ਬਹੁ ਸਗੋ ਸੁਟਿ ਸੁਟਿ ਪਾਨ ।
ਲਗੀ ਅਗ ਦਰਗਾਹ ਵਿਚ ਜਿਥੈ ਵਿਤਕਰ ਲਗੇ ਹੋਨ ।
ਹਿਕਨਾ ਭਰੇ ਤੁਖਾਰ ਦਿਰਬ ਹਿਕ ਟੁਕਰ ਕੂ ਬਹਿ ਰੋਨਿ ।
ਕੇਹੀ ਵਾਣੀ ਦਰਗਾਹ ਵਿਚਿ ਸਭ ਹਿਕੋ ਜੇਹੇ ਨ ਭਾਇ ।
ਏਹੁ ਹਕੀਕਤ ਨਾਨਕਾ ਡੇਹੋਂ ਸਭ ਬੁਝਾਇ ।
ਸਭ ਪੈਕੰਬਰਾਂ ਆਖਿਆ ਸਭ ਸੇ ਹਿਕੁ ਖੁਦਾਇ ।
ਏਥੇ ਹੋਈ ਹੋਰ ਗਲ ਕਮੀ ਜਿਆਦਿ ਡਿਖਾਇ ।
[1]ਏਹ ਹਕੀਕਤ ਜੋ ਡਸੇ ਸੋਈ ਅਵਲ ਫ਼ਕੀਰ ।
ਸਿਰਿ ਰਸੂਲਾ ਦੇ ਰਸੂਲ ਹੈ ਸਭ ਉਮਤ ਦੇ ਸਿਰਿ ਪੀਰ ॥ ੮੩ ॥

ਜਵਾਬ ਨਾਨਕ ਸਾਹ ਸੂਰਾ ॥

ਸੁਣਹੋ ਕਾਜੀ ਰੁਕਨਦੀ ਆਖੇ ਨਾਨਕ ਸਾਹ ।
ਗੈਬੀ ਸਿਰਰ ਖੁਦਾਇ ਦੇ ਸਕੇ ਨ ਕੋਇ ਅਲਾਇ ।
ਬੇਦ ਨ ਬੁਝਨ ਬਪੜੇ ਪੰਡਿਤ ਕਰਨ ਬੀਚਾਰ ।
ਲਿਖਿਆ ਨਾਹਿ ਕਤੇਬ ਵਿਚਿ ਕਾਜੀ ਕਰਨ ਪੁਕਾਰ[2] ।
ਕੋਇ ਨ ਜਾਨੈ ਗੇਬ ਗਲ ਕਦ ਹੋਆ ਆਕਾਰ ।
ਅਵਲ ਰੂਹ ਖੁਦਾਇ ਹਿਕ ਹੁਣ ਥੀਏ ਰੂਹ ਅਪਾਰ ।
ਗੁਜਰੀ ਨੂ ਸਲਵਾਤ ਕਰ ਜੋ ਹੁਣ ਹੋਏ ਸੋ ਡੇਖੁ ।
ਅਵਲ ਆਖਰ ਜੋ ਥੀਆ ਸਚੁ ਨਾਨਕ ਕਹੇ ਬਬੇਕੁ ॥ ੮੪ ॥
ਅਵਲ ਮਨੀ ਨ ਮੂਲ ਸੀ ਨਾ ਕਛੁ ਵਿਛੁੜਿ ਨ ਮੇਲ ।
ਨਰ ਮਾਦਾ ਦੁਇ ਮਿਲ ਕਰ ਬਨਿਆ ਅਚਰਜ ਖੇਲ ।
ਮਨੀ ਖੂੰਨ ਮਿਲ ਬੂੰਦ ਦੁਇ ਟੰਕ ਇਕ ਪਰਵਾਨ ।
ਮਨੀ ਮਾਸਾ ਡੇਵ ਹੈ ਖੂਨ ਅਢਾਈ ਜਾਨ ।
ਦੋਵੇ ਥੋਕ ਇਕੱਤ੍ਰ ਹੋਇ ਭਰਿਆ ਗਲੋਲਾ ਰੂਪ ।
[3]ਲਟਕੇ ਆਂਤ੍ਰਾ ਸੋ ਲਗਾ ਜੈਸੇ ਫਲੁ ਸਰੂਪ ।
ਆਬ ਖਾਕ ਦੀ ਗ੍ਰਿਹਾ ਹੋਇ ਬਾਮ ਕੁਖ ਅਸਥਾਨ ।
ਪਕੇ ਆਤਸ ਬਾਦ ਮਿਲਿ ਹੋਵੇ ਪਿੰਡ ਪਰਾਨਿ ।
ਚਾਰ ਖਸੀਅਤ ਮੇਲ ਕਰ ਹੂਆ ਸਗਲਾ ਸੂਤ ।
ਜੈਸੇ [4]ਰਤਕਾ ਤੁਖਮੁ ਹੈ ਤੈਸਾ ਆਦਮ ਰੂਪ ।
ਜੈਸੇ ਜਮਾਨੇ ਬੀਜੀਐ ਤੈਸਾ ਹੀ ਪ੍ਰਕਾਰ ।
ਇਸੀ ਭਾਂਤ ਕੀਜੁਗਤਿ ਮਿਲ ਉਪਜਤ ਹੈ ਸੰਸਾਰ ।

1. ਗੁ. ਨਾ. ਖੁ. 17 ਵਿਚ ਤੁਕ ਰਹਿ ਗਈ ਹੈ । ਪੱਤਰਾ (241/ਅ)
2. ਮੂਲ ਵਿਚ ਦੋ ਤੁਕਾਂ ਦੀ ਸੰਯੁਕਤੀ ਸੀ ਸੋ ਬਾਕੀ ਖਰੜਿਆਂ ਅਨੁਸਾਰ ਪਾਠ ਵੱਖ ਵੱਖ ਕਰ ਦਿੱਤਾ ਹੈ।
3. ਗੁ. ਨਾ. ਖੁ. 17 ਵਿਚ ਤੁਕ ਨਹੀਂ ਹੈ । ਪੱਤਰਾ (241/ਅ)
4. ਮੂਲ ਵਿਚ ਸ਼ਬਦ 'ਰਜ ਕਾ' ਸੀ । ਉਪਰਲਾ ਪਾਠ ਲਿਬ ਵਿਚੋਂ ਲਿਆ ਹੈ । ਪੰਨਾ 222

ਓਹੀ ਪਲ ਓਹੀ ਚਸੇ ਓਹੀ ਥਿਤ ਓਹੀ ਵਾਰ ।
ਓਹੀ ਸਮਾ ਸਾਇਤ ਓਹੀ ਧਰਿਆ ਨਿਫਤ੍ਰ ਸੁਮਾਰੁ ।
ਦੁਖ ਸੁਖ ਖਾਣਾ ਪੀਵਣਾ ਨੇਕ ਬਦ ਬੀਚਾਰ ।
ਪਲ ਅਢਾਈ ਸੂਤ੍ਰ ਕਾ ਮਸਤਕ ਲਿਖਿਆ ਕਰਤਾਰ ।
ਸਿਰ ਤਲਵਾਹਾ ਸਿਕਮ ਵਿਚਿ ਲਿਖੇ ਪੈਸਾਨੀ ਲੇਖੁ ।
ਕੋਈ ਮੇਟ ਨ ਸਕਈ ਕਰਮ ਕਾਲ ਕੀ ਰੇਖ ।
[1]ਕਉਣ ਸਮਾ ਤਾਕਾ ਲਿਖੇ ਕਉਣ ਥਿਤ ਕਉਣ ਵਾਰ ।
ਕਵਣ ਸੁ ਰੁਤੀ ਮਾਹਿ ਕਉਣ ਕੀਤਾ ਰਬ ਅਕਾਰੁ ।
ਨਉ ਮਹੀਨੇ ਗਰਭ ਕੁੰਡ ਲਟਕੇ ਫਲ ਕੀ ਭਾਂਤਿ ।
ਪੈਰ ਊਤੇ ਸਿਰ ਕਰ ਤਲੇ ਨਾ ਸੁਖੁ ਦਿਹੁੰ ਨ ਰਾਤ ।
ਸਿਮਰਨੁ ਕਰਦਾ ਉਰਧ ਮੁਖ ਪਲ ਪਲ [2]ਲੈਂਦਾ ਸਵਾਸ ।
ਜੋ ਇਕ ਪਲੁ ਰਬ ਨ ਜਪੇ ਤਬ ਜੁਸਾ ਹੀ ਜਲ ਜਾਸ ।
ਜੋ ਕਿਛੁ ਮਾਦਰ ਖਾਇ ਪੀ ਤਾਂ ਤੇ ਜੋ[3] ਰਸੁ ਹੋਇ ।
ਨਾੜੇ ਧਿਰੇ ਹੋਇ ਕਰ ਅੰਦ੍ਰ ਜਾਵੇ ਸੋਇ ।
ਨਾੜਾ ਲਾਗਾ ਨਾਭਸੋ ਜੈਸੋ ਵਲ ਕੀ ਭਾਂਤ ।
[4]ਬਾਦ ਆਬ ਅਰੁ ਨਾਰ ਮਹਿ ਪਕੇ ਦਿਨ ਅਰੁ ਰਾਤ ।
ਗੁਥੀ ਅੰਦ੍ਰ ਤਨੁ ਰਹੇ ਖੂਨ ਮਨੀ ਕੇ ਮਾਹਿ ।
ਹਿਰਦੇ ਅੰਦਰ ਜਪੁ ਕਰੇ ਬਾਹਰ ਕਿਸ ਬਿਧਿ ਜਾਹਿ ।
ਜੋਗ ਰਿਆਜਤ ਤਪ ਕਰੇ ਸੁਰਤ ਖਸਮ ਕੇ ਬੀਚ ।
ਤਾਕਉ ਸੁਝਿਹਿ ਲਾਇ ਤੂੰ ਅਚਰਜੁ ਹੈ ਜਗਦੀਸ ।
ਸਤਨਾਮੁ ਮੁਖ ਜਪੁ ਕਰੇ ਹਉ ਨਾਹੀ ਤ ਆਹਿ ।
ਨਾਉ ਮਾਸ ਤਾਉ ਅਗਨ ਮਹਿ[5] ਫਿਰਿ ਚਲਿਆ ਬਾਹਰਿ ਜਾਇ ।
ਸਾਹਿਬ ਸੋ ਬਿਨਤੀ ਕਰੇ ਵਿਸਰੁ ਸਾਸ ਗਿਰਾਸ ।
ਤੁਝ ਬਿਨੁ ਮੇਰਾ ਕੋ ਨਹੀਂ ਜੀਉ ਪਿੰਡ ਸਭ ਤਾਸ ।
ਕੀਨੀ ਵਾਚਾ ਖਸਮ ਸੋ ਮਾਨ ਹਿਤਿ, ਤੁਝਹਿ ਧਿਆਇ ।
ਗੁਥੀ ਤੋੜੀ ਅੰਦਰੋਂ ਬਾਦ ਝਕੋਰਾ ਲਾਇ ।

---

1. ਮੂਲ ਵਿਚ ਇਹ ਤੁਕ ਰਹਿ ਗਈ ਹੈ ਜੋ ਬਾਕੀ ਲਿਖਤਾਂ ਵਿਚੋਂ ਲੈ ਲਈ ਗਈ ਹੈ ।
2. ਪਾਠਾਂਤਰ 'ਸਵਾਸ ਸਵਾਸ' ਗੁ. ਨਾ. ਖੁ. 16 ਪੱਤਰਾ (172/ਅ)
3. ਮੂਲ ਵਿਚ ਅਸਪਸ਼ਟ ਪਾਠ ਹੋਣ ਤੇ ਗੁ. ਨਾ. ਖੁ. 16 ਤੇ 17 ਵਿਚੋਂ ਪਾਠ ਲਿਆ ਹੈ, ਪੱਤਰਾ (172/ਅ), (242/ੳ)
4. ਗੁ. ਨਾ. ਖੁ. 16 ਵਿਚ ਇਸ ਪੰਕਤੀ ਦਾ ਕ੍ਰਮ ਤੁਟਾ ਹੋਇਆ ਹੈ । ਬਾਕੀਆਂ ਦਾ ਮੂਲ ਵਾਂਗ ਹੈ, ਪੱਤਰਾ (172/ਅ)
5. ਗੁ. ਨਾ. ਖੁ. 16 ਵਿਚ ਸ਼ਬਦ 'ਮਹਹ' ਹੈ, ਪੱਤਰਾ (172/ਅ)

ਬਾਦੇ ਮੇਲਿਆ ਚਲਿਆ ਦਉੜਿਆ ਭਗ ਦੁਆਰ ।
ਮਾਦਰ ਦੁਖ ਪੁਕਾਰਿਆ ਕਹਾਂ ਕੀਓ ਕਰਤਾਰ ।
ਤੰਦੁ ਜਿਵੇ ਛਿਕ ਕਢਿਆ ਜਿਉ ਲੋਹੇ ਜੰਤ੍ਰੀ ਮਾਹੀ ।
[1]ਮਾਦ੍ਰ ਪਿਸਰ ਦਹੁ ਦੁਖ ਲਗਾ ਨਰਕ ਨੀਸਾਨੁ ਦੁਹਾਇ ।
ਨੇਕ ਬਦ ਸਿਰ ਪੰਡ ਲੈ ਬਾਹਰਿ ਨਕਲਿਆ ।
ਲਗਾ ਟਹੋਲਾ ਸੀਸ ਪਰ[2] ਮਾਇਆ ਛਿਕ ਲਇਆ ।
ਅੰਦਰ ਦੇਖਿਆ ਅਉਰ ਕਿਛੁ ਜਿਕਰ ਕੀਆ ਕਿਛੁ ਅਉਰੁ ।
ਬਾਹਰ ਆਇ ਜਹਾਨ ਵਿਚ ਫੇਰਿਆ ਆਪਨਾ ਦਉਰੁ ।
ਤਬ ਲਾਗਾ ਹਉ ਹਉ ਕਰਨ ਹਉ ਹੀ ਹਉ ਹੀ ਆਹਿ ।[3]
ਇਸ ਬਿਚਾਰੇ ਦੋਸ਼ ਕੀ ਹੁਕਮੁ ਹੀ ਐਸਾ ਪਾਹਿ ॥ ੮੫ ॥
ਮਾਇਆ ਮਮਤਾ ਮੋਹ ਕੀ ਦੇਹ ਰਚੀ ਜਗਦੀਸ ।
ਬ੍ਰਹਮਾ ਬਿਸਨੁ ਮਹੇਸ ਤ੍ਰੈ ਸਾਜੁ ਕੀਆ ਸਭ ਬੀਚ ।
ਕੋਟਿ ਤੇਤੀਸੀ ਦੇਵਤਾ ਸਭ ਕਛੁ ਦੇਹੀ ਮਾਹਿ ।
ਸਾਹਿਬ ਸਗਲੀ ਸ੍ਰਿਸਟਿ ਕਾ ਭੰਬਲ ਭੂਸੇ ਖਾਹਿ ।
ਜੋ ਸਮਗ੍ਰੀ ਖੰਡ ਦੀ ਪਿੰਡੇ ਹੀ ਵਿਚ ਕੀਨ ।
ਅਸਟ ਦਸਾ ਸਿਧ ਨਉ ਨਿਧੀ ਸਾਹਬ ਕਰਤਲ ਦੀਨ ।
ਚਾਰ ਪਦਾਰਥ ਸਗਲ ਗੁਣ ਨਾਮ ਦਾਨ ਇਸਨਾਨ ।
ਸਤਨਾਮੁ ਅਕਾਲ ਕਾ ਮੰਤ੍ਰ ਮਿਲਿਆ ਤਬ ਦਾਨ ।
ਏਹੋ ਹੀ ਤੁਹਿ ਭਾਰਸੀ ਨਿਸਦਿਨ ਜਪੁਰੇ ਮੀਤ ।
ਈਹਾ ਹਉ ਹਉ ਕਰ ਉਠਿਆ ਭਈ ਬੁਧ ਬਿਪ੍ਰੀਤ ।
ਲੇਖੁ ਲਿਖਿਆ ਥਾ ਸਿਧਿਆ ਜੋ ਸਿਧਾ ਨ ਬਾਹਰ ਹੋਇ ।
ਸਿੱਧੇ ਕਾ ਉਪਠਾ ਭਇਆ ਤਾਲਿਆ ਨੁ ਬਹਿ ਰੋਇ ।
ਅੰਦ੍ਰ ਕੂਕੇ ਤੂੰ ਤੂੰ ਬਾਹਰਿ ਹਉਮੈ ਹੋਇ ।
ਕਿਉ ਕਰਿ ਲੇਖੁ ਮਿਟਾਈਐ ਤਕਦੀਰਿ ਨ ਛਾਡੀ ਤੋਹਿ ।[4]
ਮੁਰਸਦ ਸਰਣੀ ਜੋ ਪਵੈ ਕਦਮੀ ਸੀਸੁ ਨਿਵਾਇ ।
ਕਰ ਇਤਬਾਰ ਖੁਦਾਇ ਤੇ ਧੁਰੀ ਲੇਖੁ ਮਿਟਾਇ ।[5]
ਸਿਧਾ ਮਾਰਗ ਰਬ ਦਾ ਜਿਮੀ ਕੀ ਧੂੜ ਬਤਾਇ ।

---

1. ਗੁ. ਨਾ. ਖੁ. 17 ਵਿਚ ਤੁਕ ਨਹੀਂ ਹੈ । ਪੱਤਰਾ (243/ੳ)
2. ਗੁ. ਨਾ. ਖੁ. 17 ਤੇ ਲਿਖੇ ਵਿਰ ਪਾਠਾਂਤਰ 'ਦੁਨੀਆ ਛਿਕ ਲਇਆ' । ਪੱਤਰਾ (243/ੳ), ਪੰਨਾ 223
3. ਗੁ. ਨਾ. ਖੁ. 16 ਵਿਚੋਂ ਪਾਠ ਲਿਆ ਹੈ । ਮੂਲ ਵਿਚ ਅਸਪਸ਼ਟ ਸੀ । ਪੱਤਰਾ (173/ੳ)
4. ਗੁ. ਨਾ. ਖੁ. 16 ਤੇ 17 ਵਿਚ ਪਾਠਾਂਤਰ 'ਨ ਛਾਡੇ ਕੋਇ' ਪੱਤਰਾ (173/ੳ), (244/ੳ)
5. ਅਗੋਂ ਦੋ ਤੁਕਾਂ ਗੁ. ਨਾ. ਖੁ. 17 ਵਿਚ ਨਹੀਂ ਹਨ, ਪੱਤਰਾ (244/ੳ)

ਪਗ ਤਲ ਹੋਇ ਮਹੀਨ ਜਬ ਤਬ ਮਸਤਕ ਲਾਗੇ ਆਇ ।
ਉਲਟਾ ਖੇਲੁ ਖਸਮ ਕਾ ਕਦਮੋ ਸੀਸ ਝੁਕਾਇ ।
ਸਿਰ ਤਲੇ ਪੈਰ ਉਪਰੇ ਤਬ ਮਾਰਗੁ ਸੀਧਾ ਲੇਖ ਪੜ੍ਹੇਇ/ਸੀਧਾ ਪਾਇ ।
[1]ਹਉਮੈ ਛਡੇ ਜਪੁ ਜਬ ਤੂੰ ਤੂੰ ਜਾਪੁ ਕਰੇਇ ।
ਫਿਰ ਕਰਮਨ ਲਾਗੂ ਹੋਇ ਤਿਸੁ ।
[2]ਭਲਾ ਬੁਰਾ ਦੁਇ ਲੇਖੁ ਥਾ ਤੇਰੇ ਲਿਖ ਪਾਇਆ ।
ਧੂੜੀ ਬੁਰਾ ਮਿਟਾਇਆ ਭਲਾ ਸੁਖ ਭਲਾਇਆ ।[3]
ਸੀਸ ਨਿਵਾਇਆ ਏਹੁ ਫਲ ਸੁਣਹੋ ਰੁਕਨਲਦੀਨ ।
ਹੋਣੀ ਮੇਟੇ ਇਉ ਰਬੁ ਮਨ ਤੇ ਕਰਹੁ ਯਕੀਨ ॥ ੯੬ ॥
ਪੰਜ ਤਤ ਪ੍ਰਵਾਣ ਕਰਿ ਛਿਵਾ ਸਚੁ ਮਿਲਾਇ ।
ਸਭਨਾ ਸੀਸੁ ਨਿਵਾਇਆ ਧਰਤੀ ਅਗੇ ਆਇ ।
ਜਿਸ ਗਰੂਰਤ ਮਨ ਕਰੀ ਸੋਈ ਭਇਆ ਸੈਤਾਨੁ ।
ਨਾ ਜੀਵੈ ਨ ਮਰਿ ਸਕੇ ਆਤਸ ਵਿਚ ਹੈਰਾਨੁ ।
ਹੁਕਮ ਸਾਹਿਬ ਕਾ ਫੇਰਿਆ ਕਿਉ ਕਰ ਹੋਵੈ ਸੁਖੁ ।
ਜਮ ਪੰਡੁ ਸਿਰੋ ਨ ਉਤਰੇ ਆਈਐ ਜਾਈਐ ਦੁਖੁ ।
ਸਾਹਿਬ ਦਾ ਏਹੁ ਹੁਕਮੁ ਹੈ ਪੈਰੀ ਪਵਣੁ ਨ ਛੋੜ ।
ਸਤਿਗੁਰ ਤਾਰੀਆ ਉਨਤੀ ਕੋਤੀ ਲਖ ਕਰੋੜ ।
ਧਰਤੀ ਮਥਾ ਟੇਕਿਆ ਕਾਜੁ ਸੁਹੇਲਾ ਹੋਇ ।
ਜਾ ਪਹਿਲੇ ਧੂੜੀ ਮੰਗੀਐ ਤਾਂ ਪਿਛੇ ਮੰਗੇ ਲੋਇ ।
ਸਿਰ ਮੁਕਦਰਾ ਦੇ ਲਿਖਿਆ ਧਰਤੀ ਮਥਾ ਟੇਕ ।
ਮੁਹਰ ਉਪਨੀ ਖੋਦੀਐ ਨਿਵਿਆਂ[4] ਸਿਧਾ ਲੇਖ ।
ਸੀਸ ਨਿਵਾਈ ਅੰਦੂ[4] ਨਿਵਿਆ ਸੋ ਪਰਵਾਨੁ ।
ਏਥੇ ਮਿਲਨ ਵਡਿਆਈਆ ਦਰਗਹ ਪਾਵੈ ਮਾਨੁ ।
ਕਪਟ ਨ ਅੰਦਰ ਰਖੀਐ ਧਰਤੀ ਸੀਸ ਨਿਵਾਇ ।
ਕਰ ਇਤਬਾਰ ਖੁਦਾਇ ਤੇ ਨਹ ਪੁਛੇ ਜਮਰਾਇ[5] ।
ਵਡਾ ਪਾਨੀ ਜੀਉ ਹੈ ਜੀਆ ਜੀਉ ਕਹਾਇ ।
ਜਿੰਦਾ ਪੀਰ ਵਖਾਨੀਐ ਸਭ ਕਾ ਵਡਾ ਕਹਾਇ ।

---

1. ਵਜ਼ਨ ਅਨੁਸਾਰ ਪਾਠ ਗੁ. ਨਾ. ਧੂ. 16 ਵਿਚੋਂ ਲਿਆ ਹੈ । ਮੂਲ ਤੇ ਗੁ. ਨਾ. ਧੂ. 17 ਵਿਚ ਪਾਠ ਵਜ਼ਨ ਰਹਿਤ 'ਹਉਮੈ ਛਡੇ ਜਬ ਤੂੰ ਜਾਪੁ ਕਰੇਇ' ਸੀ, ਪੱਤਰਾ (174/ੳ), (244/ੳ)
2. ਅਗੋਂ ਦੋ ਤੁਕਾਂ ਦਾ ਪਾਠ ਗੁ. ਨਾ. ਧੂ. 17 ਵਿਚ ਨਹੀਂ ਹੈ । ਪੱਤਰਾ (244/ਅ)
3 ਗੁ. ਨਾ. ਧੂ. 16 ਤੇ ਲਿਖਤ ਵਿਚ ਵੱਖ ਵੱਖ ਪਾਠਾਂਤਰ 'ਭਲਾ ਸੁ ਬਖਸੁ ਪਾਇਆ' 'ਭੁਖ ਸੌ ਭਾਇਆ' ਪੱਤਰਾ (174/ੳ), (244/ਅ)
4. ਗੁ. ਨਾ. ਧੂ. 16 ਤੇ ਲਿਖਤ ਵਿਚ ਸ਼ਬਦ 'ਆਹੀ' ਹੈ, ਪੱਤਰਾ (174/ਅ), ਪੰ. 224
5. ਗੁ. ਨਾ. ਧੂ. 16 ਵਿਚ ਸ਼ਬਦ 'ਧਰਮਰਾਇ' ਹੈ, ਪੱਤਰਾ (ਉਹੀ)

ਪਾਣੀਓ ਹੋਆ ਮਾਨਸਰੁ ਹੰਸਾ ਚੋਗ ਚੁਗਾਇ ।
ਨਉ ਸੈ ਨਦੀ ਨੜਿਨਵੇਂ ਸਪਤ ਸਮੁੰਦਰ ਵਹਾਇ ।
ਪਾਨੀ ਧਰਤੀ ਹੇਠ ਹੈ ਉਤੇ ਧਰਤ ਤਰਾਇ ।
ਧਰਤੀ ਉਤੇ ਅਸੰਖ ਜੀ ਹਲ ਚਲ ਮੂਲ ਨ ਖਾਇ ।
ਪਾਨੀ ਅੰਦਰ ਇਹ ਗੁਣ ਅੰਤ ਵਹੇ ਨੀਵਾਣ ।
ਸੀਸੁ ਨਿਵਾਇ ਸੁ ਧਰਤ ਨੋ ਲਈਅਸੁ ਨਾਹਿ ਕੁਬਾਣਿ ।
ਬੂੰਦ ਅਕਾਸਹੁ ਉਤਰੇ ਨਿਵੇ ਧਰਤੀ ਆਗੇ ਆਇ ।
ਆਪਣਾ ਆਪੁ ਸੰਕੋਚ ਕੇ ਵਿਚ ਲੈਂਦੀ ਧਰਤ ਸਮਾਇ ।
ਦੂਜਾ ਗੁਣ ਹੈ ਪਉਣ ਦਾ ਸੁਣ ਹੋ ਮੇਰੇ ਮਿਤ ।
ਮਨਹਿਤ ਮਨਹਿਤ ਸੀਸ ਨਿਵਾਇਦਾ ਧਰਤੀ ਆਗੈ ਨਿਤ ।
ਧੂੜੀ ਕਾਰਨ ਆਵਦਾ ਕੋਹੁ ਕਾਫ ਤੇ ਚਲ ।
ਧੂੜੀ ਧਰਤ ਕੀ ਮੇਲ ਕੇ ਜਾਂਦਾ ਮੁਹਤੇ ਮਲ ।
ਦੇਖ ਅਕਾਸ ਅਹੰਕਾਰ ਵਿਚਿ ਸਭ ਤੇ ਊਚਾ ਹੋਇ ।
ਨਿਵਿਆ ਅਗੇ ਧਰਤ ਦੇ ਲਗਾ ਦਿਸੇ ਸੋਇ ।
ਨਿਤ ਨਿਤ ਧੂੜੀ ਜਾਚਦਾ ਸਤਿਗੁਰ ਧਰਤੀ ਰੂਪ ।
ਇਸ ਬਿਧ ਸਚੁ ਵਧਾਇਕੇ ਕੀਆ ਨੀਚ ਤੇ ਊਚ ।
ਸਭੇ ਅਉਗਣ ਆਤਸੇ ਊਚਾ ਆਪ ਜਣਾਇ ।
ਸਿਰ ਨ ਨਿਵਾਇ ਧਰਤ ਨੋ ਛਿਤਰ ਉਤੇ ਖਾਇ ।
ਵਟੀ ਘਟੀ ਮਾਰੀਐ ਭਰ ਭਰ ਮਿਟੀ ਛਜੁ ।
ਅਜੋ[1] ਨ ਸੀਸ ਨਿਵਾਇਦੀ ਆਤਸ ਵਡੀ ਨਿਲਜ ।
ਜੇ ਪਾਨੀ ਉਤੇ ਮਾਰੀਐ ਤਦੇ ਨਿਵਾਏ ਸੀਸ ।
ਬਦ ਖਸੀਅਤ ਆਤਸੀ ਵਡੀ ਨਿਗੁਰੀ ਢੀਠਿ ।
ਆਤਸ ਸਿਰ ਨਹਿ ਦੋਸ ਕੁਹੁ ਧਰਤੀ ਲਿਖਿਆ ਤਾਹਿ[2] ।
ਸੁਣਹੁ ਸਨੇਹਾ ਸਚ ਦਾ ਲਾਈਐ ਮਨ ਕੇ ਮਾਹਿ ।
ਅਵਲ ਭਇਆ ਅਕਾਰ ਜਬ ਖਾਹਸਿ ਕਰੀ ਖੁਦਾਇ ।
ਪੰਚ ਤਤ ਉਤਪਤ ਕਰਿ ਛੇਵਾ ਸਚੁ ਮਿਲਾਇ ।
ਬਾਦੀ ਆਬੀ ਆਤਸੀ ਚਉਥੀ ਖਾਕ ਸਰੂਪ ।
ਪੰਜਵਾ ਆਪ ਖੁਦਾਇ ਮਿਲ ਸਾਜਿਆ ਕੁਦਰਤ ਰੂਪ ।
ਮਾਇਆ ਕੁਦਰਤਿ ਇਕ ਹੈ ਇਨਮਹਿ ਨਾਹੀ ਭੇਦ ।
ਭੇਦ ਕੀਏ ਵਿਚ ਆਦਮੀ ਕਥ ਕਰ ਬੇਦ ਕਤੇਬ ।

---

1. ਗੁ. ਨਾ. ਖੁ. 17 ਵਿਚ ਸ਼ਬਦ 'ਆਗੇ' ਹੈ, ਪੱਤਰਾ (246/ੳ)
2. ਗੁ.ਨਾ.ਖੁ. 16 ਵਿਚ ਸ਼ਬਦ 'ਲੇਖ' ਹੈ ਪਰ 17 ਵਿਚ ਮੂਲ ਵਾਲਾ ਹੀ ਪਾਠ ਹੈ, ਪੱਤਰਾ (176/ੳ), (246/ੳ)

ਅਵਲ ਖੁਦ ਖੁਦਾਇ ਸੀ ਜਿਸ ਦਾ ਰੂਪ ਨ ਰੇਖ ।
ਸੂਰਤ ਮੂਰਤ ਨਾਹਿ ਕਛੁ ਰਹੇ ਅਦਿਸਟ ਅਲੇਖ ।
ਵਚਨੋ ਚਿਹਨੋ ਬਾਹਰਾ ਅਲਖੁ ਨ ਲਖਿਆ ਜਾਇ ।
ਸੁਣੀਐ ਕਾਜੀ ਰੁਕਨਦੀ ਸਚੁ ਨਾਨਕ ਕਹੇ ਅਲਾਇ ॥ ੯੭ ॥
ਖਾਹਸ ਕਰੀ ਖੁਦਾਇ ਜਬ ਸਾਜਿਆ ਕੁਦਰਤਿ ਰੂਪੁ ।
ਆਖਿਆ ਕੁਨ ਖੁਦਾਇ ਤਬੁ ਫਿਰ ਥੀਆ ਅਲਖ ਸਰੂਪ ।
ਕੁਦਰਤਿ ਭਈ ਜਹੂਰ ਤਬ ਤੀਨ ਸਰੂਪ ਉਪਾਇ ।
ਬਾਦੀ ਆਬੀ ਆਤਸੀ ਮਾਇਆ ਲਏ ਬਣਾਇ ।
ਬ੍ਰਹਮਾ ਬਿਸਨ ਮਹੇਸ ਤ੍ਰੈ ਕੀਏ ਪ੍ਰਗਟ ਸਰੂਪ ।
ਦਿੱਤਾ ਸਭ ਇਖਤਿਆਰੁ ਤਿਹ ਕੀਤੇ ਜਗਤ ਪਤਿ ਭੂਪ ।
ਫਿਰ ਬ੍ਰਹਮੇ[1] ਮਨ ਮੈ ਧਾਰਿਆ ਕਛੁ ਕੀਜੈ ਹੋਰੁ ਅਕਾਰ ।
ਕਾਨੋ ਮੈਲ ਨਿਕਾਲ ਕੇ ਮਾਨਸ ਰੂਪ ਸਵਾਰ ।
ਦੂਜੇ ਕਾਨੋ ਮੈਲ ਕਢ ਕੀਨਾ ਦੈਤ ਸਰੂਪ ।
ਮਧੁ ਕੈਟਭ ਤਿਹ ਨਾਮ ਧਰ ਨਾਰੀ ਦੁਇ ਰੂਪ ।
ਨਰੁ ਨਾਰੀ ਮਾਨਸ ਭਇਆ ਜਿਨ ਕੀਤੀ ਸ੍ਰਿਸਟਿ ਸੁਧਾਰ ।
ਰਾਜਾ ਮਨੁ ਤਿਹ ਨਾਮ ਧਰ ਮਹਾਰਥੀ ਅਉਤਾਰ ।
ਜਾ ਕੇ ਰਥ ਕੇ ਚਕਰ ਕਰ ਥੀਏ ਸਪਤ ਸਮੁੰਦ ।
ਸਾਤੋ ਹੀ ਸੰਗ ਦੀਪ ਕਦ ਮਹਾਰਾਜ ਨਾਰਿੰਦ ।
[2]ਦੁਤੀਐ ਸਾਜਿਆ ਮਧ ਕੈਟਭ ਦਾਨੋ ਬਡੀ ਬਲਾਇ ।
ਨਿਤ ਪ੍ਰਤ ਜੋਜਨ ਇਕੁ ਸਹੰਸ੍ਰ ਬਢਤਾ ਊਪਰ ਜਾਇ ।
ਤਬ ਬ੍ਰਹਮੈ[3] ਮਨੇ ਬੀਚਾਰਿਆ ਕਹਾਂ ਭਇਆ ਇਹੁ ਪੂਤੁ ।
ਹਉ ਰਚਣਾ ਸੰਸਾਰ ਕੋ ਸਗਲ ਖਾਇਗੋ ਕੂਟੁ ।
[4]ਤਬ ਬ੍ਰਹਮਾ ਭੰਨਾ ਖਾਇ ਭਉ ਗਇਆ ਮਹੇਸੇ ਪਾਸ ।
ਫਿਰ ਈਸਰ ਬ੍ਰਹਮਾ ਮਿਲਿ ਕਰ ਬਿਸਨ ਪਹਿ ਕਰੀ ਅਰਦਾਸ ।
ਤੀਨੋ ਜਾਇ ਪੁਕਾਰਿਆ ਖੀਰ ਸਮੁੰਦ੍ਰ ਜਾਇ ।
ਦਿਤਾ ਹੈ ਬਹੁ ਤ੍ਰਾਸ ਕੋ ਦਾਨੋ ਬੁਰੀ ਬਲਾਇ ।
ਦਾਨੋ ਬੁਰੀ ਬਲਾਇ ਹੈ ਦੇਦਾ ਹੈ ਬਹੁ ਤ੍ਰਾਸ ।

---

1. ਗੁ. ਨਾ. ਯੂ. 17 ਤੇ ਲਿਖਤ ਵਿਚ ਸ਼ਬਦ 'ਮਾਇਆ' ਹੈ, ਪੱਤਰਾ (246/ਅ) ਪੰਨਾ 225 ਮਾਇਆ ਹੀ ਠੀਕ ਹੈ ਅਗੋਂ ਉੱਤਰ ਪ੍ਰਸ਼ਨ ਮਾਇਆ ਨਾਲ ਹੀ ਹੁੰਦੇ ਹਨ, ਦੇਖੋ ਪੱਤਰਾ 404
2. ਮੂਲ ਵਿਚ ਤੁਕ ਨਹੀਂ ਸੀ ਜੋ ਬਾਕੀ ਲਿਖਤਾਂ ਵਿਚ ਹੋਣ ਤੇ ਸਵੀਕਾਰ ਕੀਤੀ ਹੈ ।
3. ਗੁ. ਨਾ. ਯੂ. 17 ਤੇ ਲਿਖਤ ਵਿਚ 'ਮਾਇਆ' ਹੈ । (ਉਹੀ)
4. ਗੁ. ਨਾ. ਯੂ. 17 ਤੇ ਲਿਖਤ ਵਿਚ ਅਗਲੀਆਂ 7 ਲਾਈਨਾਂ ਨਹੀਂ ਹਨ । ਪੱਤਰਾ (247/ਅ), ਪੰਨਾ 225

ਸੰਖ ਚਕਰ ਅਰ ਗਦਾ ਕੋ ਸਾਰੰਗ ਧਰਿਲੇ ਹਾਥ ।
ਮੁਦਿ ਜੁਧ ਕੋ ਧਾਰ ਕਰਿ ਆਈ ਦਾਨੋ ਪਾਸ ।
ਮਾਇਆ ਦਾਨੋ ਡਹੇ ਰਣ ਹੋਏ ਲਾਗੀ ਮਾਰ ।
ਛਤ੍ਰੀ ਜੁਗ ਲੜਦੇ ਰਹੇ ਬਹੁ ਹੂਆ ਧੁੰਧੂਕਾਰ ।
ਮਧੁ ਕੋਟ ਕੇ ਸੀਸ ਕੋ ਕਟਿਆ ਚਕਰੋ ਮਾਰ ।
ਦਾਨੋ ਤੇ ਵਹ ਨਿਕਲੀ ਮੇਧਾ ਹੜ ਹੜਿ ਕਾਰ ।
ਚਿਕਨਾਈ ਜਲ ਪਰ ਤਰੀ ਤਬ ਭਈ ਮੇਦਨੀ ਰੂਪ ।
ਮਾਇਆ ਮਾਨਸੁ ਹੋਇ ਤਬ ਫਿਰ ਬਧੇ ਨੇ ਸੂਤ ।
ਪਾਂਚ ਤਤ ਪ੍ਰਵਾਣ ਕਰ ਫਿਰ ਕੀਆ ਸਗਲਾ ਸਾਜੁ ।
ਤਬ ਮਾਇਆ ਮਾਨਸ ਕਉ ਕਹਿਆ ਜਾਇ ਕਰਹੁ ਤੁਮਰਾਜੁ ।
ਸਿਰਧਰ ਮੁਕਟ ਬੰਧਾਇਆ ਮਾਥੇ ਤਿਲਕੁ ਚੜਾਇ ।
ਸਿਰ ਊਪਰ ਛਤ੍ਰ ਫਿਰਾਇਆ ਵਰ ਦਿਤਾ ਮਹਾਂ ਮਾਹਿ ।
ਅਬਚਲ ਤੁਮਾਰਾ ਰਾਜੁ ਹੈ ਜੁਗਹ ਜੁਗੰਤ੍ਰ ਮਾਹਿ ।
ਤੁਮਰਾ ਸਾਨੀ ਦੂਸਰਾ ਹੋਰੁ ਜਗਤ ਕੋਈ ਨਾਹਿ ।
ਤੀਨੋ ਗੁਣਾ ਬੁਲਾਇਕੇ ਆਗਿਆ ਕੀਨੀ ਮਾਇ ।
ਸੀਸ ਨਿਵਾਹੋ ਪੂਤ ਤੁਮ ਮਾਨਸ ਆਗੈ ਜਾਇ ।
ਦੋਨੋ ਸੀਸ ਨਿਵਾਇਆ ਤੀਜੇ ਦੀਨਾ ਫੇਰ ।
ਤਾਂ ਤੇ ਭਾਇਆ ਸੈਤਾਨੁ ਜਗ ਸਭਣਾ ਮਾਹਿ ਦੁਫੇੜ ।
ਪਉਣ ਗੁਰੂ ਪਾਨੀ ਪਿਤਾ ਮਾਤਾ ਧਰਤ ਮਹਤੁ ।
ਭਾਇਆ ਸੈਤਾਨੀ ਆਤਸੀ ਭਿਸਤੋ ਦਿਤਾ ਸਟ ।
ਮ੍ਰਿਤ ਲੋਕ ਕੇ ਵਿਚ ਰਹੇ ਭਿਸਤ ਨ ਜਾਣੇ ਪਾਇ ।
ਜਬ ਜਿਉ ਕਿਉ ਪਹੁਚੇ ਭਿਸਤ ਕਉ ਫਿਰ ਦੇਵਨ ਆਗੋ ਗਿੜਾਇ ।
ਆਤਸ ਜਗਤੁ ਜਲਾਇਆ ਬਚਨ ਨ ਪਾਇਆ ਕੋਇ ।
ਹਿੰਦੂ ਮੁਸਲਮਾਨ ਦੁਇ ਜਲ ਬਲ ਮਾਟੀ ਹੋਇ ।
ਗੁਸਾ ਉਠੇ ਆਤਸੋ ਖਾਕ ਕਰੇ ਪਲ ਬੀਚ ।
ਨਿਸਦਿਨ ਰਾਣੇ ਰੰਕ ਕਉ ਕਇਆ ਨੀਸਾਨੀ ਮੀਚਿ ।
ਤਾਮੁ ਪਕੇ ਸੰਗ ਆਤਸੀ ਤਿਸ ਵਿਚਿ ਭੀ ਸੈਤਾਨੁ ।
ਖਾਧਿਆ ਤ੍ਰਿਪਤਿ ਅਰਾਮੁ ਹੋਇ ਪਾਛੇ ਉਪਜੇ ਕਾਮ ।
ਕਾਮੋ ਰੂਹੁ ਮਲੀਨ ਹੋਇ ਕਹੇ ਕਰੋ ਰਸ ਭੋਗੁ ।
ਖੋਸ ਬਿਗਾਨੇ ਨ ਸੁਝਈ ਕਰਨੇ ਲਾਗਾ ਭੋਗੁ ।
ਮਹਾਂ ਪਾਪਨੀ ਅਗਨ ਹੈ ਜਹਾਂ ਕਹਾਂ ਨਹੀਂ ਠਉੜ ।
ਜੇਤੇ ਮਾਨਸ ਦੇਵਤਾ ਸਭਨਾ ਕਰਦੀ ਰਉੜ ।
ਅੰਦਰ ਬਾਹਰ ਰਵਿ ਰਹੀ ਲਖ ਚਉਰਾਸੀ ਮਾਹਿ ।
ਕਿਸੈ ਥੋੜੀ ਕਿਸੇ ਅਗਲੀ ਖਾਲੀ ਕੋਈ ਨਾਹਿ ।

ਧਨ ਧਰਤੀ ਸਤਿਗੁਰੂ ਫਿਰ ਆਤਸ ਲਈ ਸਮਾਇ ।
ਇਤਨੇ ਅਉਗਣ ਜਾਣ ਕੇ ਜਰਾ ਨ ਚਿਤ ਵਸਾਇ ।
ਐਸਾ ਸਤਿਗੁਰ ਧਰਤਰੀ ਰਹੇ ਚਰਨ ਤਲ ਲੀਨ ।
ਉਧਰ ਫਿਰਦੇ ਜੀਆਂ ਜੰਤ ਦੁਖਨ ਕਤਰਾ ਦੀਨ ॥ ੯੯ ॥
ਨਿਸਦਿਨ ਕਰਹਿ ਪ੍ਰਦਖਣਾ ਸੂਰ ਚੰਦ ਦੁਇ ਰਾਇ ।
ਜਿਨ੍ਹਾਹ ਦੇ ਚਾਨਣ ਜੀਅ ਜੰਤ ਰਹਦੇ ਬੇਪ੍ਰਵਾਇ ।
ਤਿਨ੍ਹਾਹ ਭੀ ਸੀਸੁ ਨਿਭਾਇਆ ਧਰਤੀ ਅਗੇ ਆਇ ।
ਰਾਜਿਆ ਮਹਿ ਬੜ ਰਾਜ ਹੈ ਪਾਤਸਾਹਾਂ ਸਿਰ ਪਾਤਸਾਹ ।
ਜੇਤੇ ਰਿਖ ਮੁਨੀਸਵਰਾ ਹੋਏ ਵਡ ਅਉਤਾਰ ।
ਪੀਰ ਪੈਕੰਬਰ ਅਉਲੀਏ ਗਉਸ ਕੁਤਬ ਸਲਾਰ ।
ਤਿਨ੍ਹਾਹ ਭੀ ਸੀਸ ਨਵਾਇਆ ਧਰਤੀ ਅਗੇ ਆਇ ।
ਧਰਤੀ ਪੂਰੇ ਸਤਿਗੁਰੂ ਸਭ ਹੀ ਲਏ ਸਮਾਇ ।
ਦਾਗ ਪਵਿਤ੍ਰ ਧਰਤਰੀ ਜੋ ਧਰਤੀ ਹੋਇ ਸਮਾਇ ।
ਤਾਕੇ ਨਿਕਟਿ ਨ ਆਵਈ ਦੋਜਕ ਸੰਦੀ ਭਾਹਿ ।
ਧਰਤੀ ਵਿਚ ਸਮਾਈਅਨਿ ਜੋਗੀ ਕੇ ਸੰਨਿਆਸ ।
ਸੂਰ ਵੀਰ ਵਰੀਆਮ ਦੀ ਪੂਰਨ ਕਰਦੀ ਆਸ ।
ਧਰਤੀ ਉਤੇ ਬੈਠ ਕੇ ਜੇ ਕੋ ਸਾਧੇ ਜੋਗੁ ।
ਪੂਰਨ ਹੋਵਹਿ ਕਾਮਨਾ ਮਿਟ ਜਾਵਹਿ ਭਉ ਰੋਗੁ ।
ਮਰਨਾ ਭਲਾ ਉਜਾੜਦਾ ਜਹਾਂ ਜੀਅ ਜੰਤ ਵਰਸਾਹਿ ।
[1]ਪਾੜੇ ਰਹੇ ਸੁਆਲ ਹਡਿ ਧਰਤੀ ਵਿਚ ਸਮਾਹਿ ।
ਜੇ ਕੋ ਧਰਤੀ ਹੋਇ ਰਹੇ ਧਰਤੀ ਕਾ ਗੁਰੁ ਸੋਇ ।
ਜਿਥੇ ਧਰੇ ਓਹੁ ਚਰਨ ਕਉ ਤਿਥੇ ਪਾਵਨੁ ਹੋਇ ।
ਲਖ ਧਰਤੀ ਧੁਰ ਧਰੀ ਲਵੈ ਨ ਲਾਗੇ ਸੋਇ ।
ਜੇ ਕੋ ਧਰਤੀ ਦੇਹਿ ਵਿਚਿ ਗੁਣ ਹੈ ਲੈ ਧਰਤੀ ਹੋਇ ।
ਧਰਤੀ ਧੀਰਜ ਧਰਮਸਾਲ ਸਾਧੂ ਕਰਨ ਜੁਹਾਰ ।
ਜਾਚਨ ਚਰਨਾ ਧੂੜ ਨੌ ਮੁਖ ਤੇ ਲਾਇਨਿ ਛਾਰ ।
ਸਾਧੂ ਜਗ ਵਿਚਿ ਇਉ ਰਹਨ ਜਿਉ ਪਾਰਸ ਪਥਰ ਮਾਹਿ ।
ਅਚਨਚੇਤੀ ਧਾਰਨੀ ਕੰਚਨੁ ਵਰਨੁ ਕਰਾਹਿ ।
ਮਣਸਿਰ ਵਿਚ ਜਿਸ ਸਪਦੇ ਸਪਾਂ ਵਿਚਿ ਫਿਰਾਹਿ ।
ਆਪਣਾ ਮਰਮੁ ਨ ਦੇਵਨੀ ਗੁਪਤ ਵਲਾਏ ਮਾਹਿ ।
ਚੰਦਨੁ ਬਾਵਨੁ ਆਖੀਐ ਰੁਖਾਂ ਉਤੇ ਹੋਇ ।
ਆਪਣੀ ਮੁਸਕੋ ਸਹੰਸ੍ਰਤ ਰੁਖ ਚੰਦਨੁ ਕਰਦਾ ਬੋਇ ।

1. ਗੁ. ਨਾ.ਪ੍ਰ. 17 ਵਿਚ ਇਸ ਤੋਂ ਅਗਲੀਆਂ 40 ਲਾਈਨਾਂ ਦਾ ਪਾਠ ਨਹੀਂ ਹੈ । ਪੱਤਰਾ (249/ਅ)

ਪਾਰਜਾਤ ਜਗ ਵਿਚ ਰਹੇ ਮਰਮੁ ਨ ਪਾਵੈ ਕੋਇ ।
ਜੋ ਇਛਾ ਕਰ ਮੰਗੀਐ ਸੋਈ ਪਰਾਪਤ ਹੋਇ ।
ਕਾਮ ਧੇਨ ਜਗ ਵਿਚ ਰਹੇ ਮਰਮੁ ਨ ਕੋਈ ਪਾਇ ।
ਫਣੀ ਅੰਮ੍ਰਿਤ ਮੰਗੀਅਨ ਤਤ ਛਿਨ ਕਢ ਦਿਵਾਇ ।
ਸਾਧੂ ਜਗ ਵਿਚ ਆਖੀਅਨ ਜਗ ਹੀ ਵਿਚਿ ਫਿਰਾਹਿ ।
ਆਪਣਾ ਆਪੁ ਛਪਾਵਹਿ ਕਿਸੈ ਨ ਆਪੁ ਲਖਾਹਿ ।
ਮਾਇਆ ਵਿਚ ਉਦਾਸ ਹੋ ਬੋਲੈ ਅਚਰਜੁ ਬਾਣ ।
ਮਾਇਆ ਧਾਰੀ ਭਰਮਦੇ ਸਕੈ ਨ ਕੋਇ ਪਛਾਣਿ ।
ਅਕਥ ਕਹਾਣੀ ਬੋਲਦੇ ਸਬਦ ਬਨੇ ਲਿਵਲਾਇ ।
ਖੋਜਤ ਖੋਜਤ ਪਾਈਐ ਸਾਧੂ ਸਹਜ ਸੁਭਾਇ ।
ਭੇਖੀ ਸਾਧ ਨ ਪਾਈਐ ਭੇਖਾ ਵਿਚ ਨ ਹੋਇ ।[1]
ਸਾਧੂ ਭੇਖਾ ਬਾਹਰਾ ਵਰਨੁ ਅਵਰਨ ਨ ਹੋਇ ।
ਬੋਲਿਆ ਹੀ ਤੇ ਪਾਇਐ ਜਾਣੈ ਜਾਣਨਹਾਰੁ ।
ਜਾਣਿ ਅਜਾਣੇ ਬਾਹਰਾ ਬੋਲੇ ਸਬਦੁ ਅਪਾਰ ।
ਸਾਧੁ ਅੰਜਨੁ ਸਰਦਾ ਜਿਹ ਸੂਝਹਿ ਸਭ ਲੋਇ ।
ਜਿਸ ਪ੍ਰਾਪਤਿ ਤਿਸ ਮਿਲੇ ਇਹ ਮਤ ਪਾਵੈ ਕੋਇ ।
ਅਵਲ ਆਦਮੁ ਇਉ ਭਇਆ ਸੁਣੀਐ ਰੁਕਨੁਲ ਦੀਨ ।
ਕਈ ਅਸੰਖਾ ਆਦਮੀ ਤਿਸਦੇ ਪਿਛੇ ਕੀਨ ।
ਕਈ ਅਸੰਖਾ ਕਿਆਮਤੀ ਪਰਤੇ ਅੰਤੁ ਨ ਪਾਰੁ ।
ਜੈਸੀ ਕਿਆਮਤ ਨੂਹ ਦੀ ਹੋਰੁ ਹੋਈ ਅਪਰ ਅਪਾਰੁ ।
ਕਿਤੀ ਹੋਈਆ ਕਿਆਮਤੀ ਕਛੁ ਕੀਆ ਨ ਜਾਇ ਸੁਮਾਰੁ ।
ਆਦਮ ਅੰਤੁ ਨ ਪਾਈਐ ਪੈਕੰਬਰੁ ਤੇ ਔਤਾਰ ।
ਚਉਪੜ ਬਾਜੀ ਧਰਤ ਹੈ ਗੋਟਾ ਹੈ ਸੰਸਾਰੁ ।
ਪਾਸਾ ਹਥਿ ਖੁਦਾਇਦੇ ਜਿਉ ਭਾਵੈ ਤਿਉ ਢਾਲ ।
ਪਕੀ ਸਾਰੀ ਪਿੜ ਪਵੈ ਕਚੀ ਫਿਰ ਦਿਚੈ ਡਾਰ ।
ਨਾਨਕ ਆਖੇ ਰੁਕਨਦੀ ਇਹ ਸੂਰਤਿ ਹੈ ਸੰਸਾਰ ॥ ੮੯ ॥
ਅਗਲੀ ਪਿਛਲੀ ਸੁਧ ਨਹੀਂ ਕਦ ਹੋਆ ਆਕਾਰੁ ।
ਕਰ ਕਰ ਬਹੁ ਤਦਬੀਰਿਆ ਬੇਦ ਕਤੇਬ ਬੀਚਾਰ ।
ਜੋ ਬੇਦ ਕਤੇਬਾਂ ਆਖਿਆ ਆਦਮ ਦਾ ਬੀਚਾਰ ।
ਵਿਚ ਦਸਤਾਨੇ ਪਿਛਲੀ ਕੀਤਾ ਸਭੋ ਸਮਾਰ ।
ਅਵਲਾਂ ਅਵਲ ਆਦਮੀ ਇਸ ਬਿਧਿ ਕੀਆ ਖੁਦਾਇ ।
ਆਦਮੋ ਸਾਜੇ ਆਦਮੀ ਮਧ ਕੀਟਹੁ ਦੇਤ ਉਪਾਇ ।

---

1. ਲਿਖੰ ਵਿਚ ਅਗਲੀਆਂ ਦੋ ਤੁਕਾਂ ਦਾ ਪਾਠ ਨਹੀਂ ਹੈ, ਪੰਨਾ 226

ਜਿਤ ਦਿਹ ਸਾਜੀ ਸ੍ਰਿਸਟਿ ਰਬ ਤਬ ਤੇ ਵੈਰ ਵਿਰੋਧ ਕਰਾਹਿ ।
[1]ਜਿਤ ਇਹ ਬਾਜੀ ਸ੍ਰਿਸਟ ਰਬ ਤਬ ਦੋਨਹੁ ਚਲੇ ਰਾਹਿ ।
ਇਕ ਦਾਨੋ ਇਕ ਦੇਵਤੇ ਵੈਰ ਵਿਰੋਧ ਕਰਾਇ ।
ਜਬ ਅਵਲ ਸਾਜਿਆ ਆਦਮੀ ਤਬ ਗੰਦਬੁ ਹੋਈ ਨਾਲ ।
ਵਜਨੁ ਸਿਰਸਾਹੀ ਛੜ੍ਹੀ ਪਕੇ ਲਹੋ ਸੰਭਾਲ ।
ਜਿਸ ਦਾਵੇ ਹੋਆ ਵਜਨ ਏਹ ਤਬ ਆਦਮੁ ਕੇ ਕਦ ਹੋਇ ।
ਨਾਨਕ ਆਖੇ ਰੁਕਨ ਦੀ ਸਾਹਬ ਅੰਤੁ ਨ ਕੋਇ ।
ਸਾਹਿਬੁ ਕਿਨੇ ਨ ਦੇਖਿਆ ਸਭ ਕੁਦਰਤਿ ਕੀਏ ਬਣਾਇ ।
ਕੁਦਰਤਿ ਅੰਤੁ ਨ ਪਾਇਆ ਲਿਖਿਆ ਪੜ ਥਕੀ ਗਾਇ ॥ ੯੦ ।

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣੀਐ ਨਾਨਕ ਪੀਰ ।
ਰਬੁ ਜਿਉ ਕਰਿ ਆਦਮੁ ਸਿਰਜਿਆ ਤੁਹਿ ਆਖੀ ਸਚੁ ਤਦਬੀਰ ।
ਆਦਮ ਮਿਲਿਆ ਬਖਸ ਕੀ ਲੈ ਆਇਆ ਇਸ ਜਹਾਨ ।
ਤੁਸੀ ਭੀ ਅਪਣਿਆ ਕੁਰਸੀਆ ਥੀਆ ਪਿਛੇ ਕਹੋ ਬਿਆਨ ।
ਬਡੇ ਤੁਮਾਰੇ ਕਉਨ ਸਨ ਤੁਮ ਜਿਥਹੁ ਉਪਜੇ ਆਇ ।
ਅਵਲ ਆਖਰ ਸਭ ਕਹੋ ਤਬ ਦਿਲ ਤੇ ਖਤਰਾ ਜਾਇ ।
ਤੂੰ ਸਾਹਿਬ ਹੈ ਕਰਮਾਤ ਦਾ ਤੁਹਿ ਪਾਈ ਘਰੋਂ ਖੁਦਾਇ ।
ਹੋਰ [2]ਡਿਠੀ ਕਿਸੇ ਨ ਆਦਮੀ ਤੈਕੂ ਕਿਸੈ ਆਇ ।
ਵਡਾ ਸਾਹਿਬ ਹੈ ਕਰਾਮਾਤ ਦਾ ਆਪਣੇ ਸਿਰਖੁਦ ਹੋਇ ।
ਕਹੋ ਸਰਾਫਤ ਆਦਮੀ ਜਿਸੁ ਕਹੇ ਵਡਾ ਸਾਹਿਬ ਕੋਇ ।
ਲਿਖਿਆ ਵਿਚ ਕਿਤਾਬ ਦੇ ਅਵਲ ਇਕ ਖੁਦਾਇ ।
ਦੂਜਾ ਨੂਰ ਮਹੰਮਦੀ ਜੋ ਖਾਸਾ ਯਾਰੁ ਕਹਾਇ ।
ਏਥੇ ਆਏ ਜਹਾਨ ਵਿਚਿ ਸਾਬਤ ਕੀਤਸੁ ਦੀਨ ।
ਪਿਛੇ ਥੀਆ ਜੋ ਉਮਤੀ ਤਿਨਾਹ ਡਸਿਓਸੁ ਰਾਹ ਯਕੀਨ ।
[3]ਲਿਖਿਆ ਵਿਚ ਕੁਰਾਨ ਦੇ ਅਵਲ ਇਕ ਖੁਦਾਇ ।
ਦੂਜਾ ਨੂਰ ਮੁਹੰਮਦੀ ਜਿਨ ਚਾਨਣ ਕੀਤਾ ਆਇ ।
ਇਹ ਸਭ ਗਲਾਂ ਖਲ ਕੇ ਆਖਹੁ ਨਾਨਕ ਪੀਰ ।
ਆਪੋ ਆਪਣੇ ਮਜਬ ਦੀ ਸਭ ਕਹਦੇ ਹੈਂਨਿ ਤਕਰੀਰ ॥ ੯੧ ॥

[4]ਜਵਾਬ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।

---

1. ਅਗਲੀਆਂ ਦੋ ਤੁਕਾਂ ਮੂਲ ਵਿਚ ਨਹੀਂ ਸਨ ਬਾਕੀਆਂ ਵਿਚ ਹੋਣ ਤੇ ਪ੍ਰਵਾਨ ਕਰ ਲਈਆਂ ਹਨ ।
2. ਮੂਲ ਵਿਚ ਸ਼ਬਦ 'ਗਣਤੀ' ਸੀ ਪਰ ਬਾਕੀਆਂ ਵਿਚ ਉਪਰਲਾ ਸ਼ਬਦ ਹੀ ਸੀ ਜੋ ਵਧੇਰੇ ਢੁਕਵਾਂ ਹੈ ।
3. ਅਗਲੀਆਂ ਦੋ ਤੁਕਾਂ ਮੂਲ ਵਿਚ ਨਹੀਂ ਸਨ ਪਰ ਬਾਕੀ ਸਭ ਵਿਚ ਹੋਣ ਤੇ ਰਖ ਲਈਆਂ ਹਨ ।
4. ਗੁ. ਨਾ. ਯੂ. 17 ਵਿਚ ਇਸ ਤੋਂ ਅਗੇ ਕਾਫ਼ੀ ਪਤਰਿਆਂ ਦਾ ਪਾਠ ਨਹੀਂ 'ਇਕ ਰਖਣ ਬਰਤ ਚੰਦ੍ਰਾਇਣਾ——' ਪੱਤਰਾ 416 ਤੋਂ ਸ਼ੁਰੂ ਹੁੰਦਾ ਹੈ ।

ਰਬ ਜਿਉ ਕਰਿ ਆਦਮੁ ਸਿਰਜਿਆ ਸਭ ਆਖੀ ਕਰ ਤਦਬੀਰ ।
ਜਬ ਹੋਆ ਹੁਕਮ ਖੁਦਾਇ ਦਾ ਤਬ ਕੁਦਰਤ ਆਦਮ ਕੀਨ ।
ਰਬ ਇਕੋ ਆਦਮੁ ਸਿਰਜਿਆ ਜਾਣੇ ਦੀਨ ਬਿਦੀਨ ।
ਆਦਮੁ ਮਾਨਸ ਇਕ ਹੈ ਦੁਇ ਵਿਚ ਜਬਾਨਾ ਫੇਰ ।
ਅਗੇ ਸੁਣਹੁ ਬਹਾਵਦੀ ਅਜੇ ਬਾਕੀ ਮਸਲਾ ਢੇਰ ।
ਅਵਲ ਇਕ ਖੁਦਾਇ ਸੀ ਫਿਰ ਦੂਜੀ ਕੁਦਰਤਿ ਕੀਨ ।
ਬਾਦੀ ਆਬੀ ਆਤਸੀ ਫਿਰ ਕੁਦਰਤਿ ਕੀਤੇ ਤੀਨ ।
ਬ੍ਰਹਮਾ ਬਿਸਨੁ ਮਹੇਸ ਤ੍ਰੈ ਤੀਨ ਗੁਣਾ ਤੇ ਹੋਇ ।
ਸੇ ਸੂਰਤ ਕਰਿ ਮਲਾਇਕਾ ਰਹੇ ਅਸਮਾਨੀ ਹੋਇ ।
ਨਾਲ ਬਰਕਤ ਰਬ ਦੀ ਇਹ ਤੀਨੋ ਬਧੇ ਮਾਇ ।
ਚਉਥੀ ਕਾਨੋ ਮੇਲੁ ਲੈ ਮਾਨਸੁ ਰੂਪ ਬਣਾਇ ।
ਮਾਨਸ ਰੂਪ ਦਾ ਮਸਲਾ ਸਭ ਪਿਛੇ ਕਹਿਆ ਸੁਣਾਇ ।
ਹੁਣ ਅਗੋ ਸੁਣੀਐ ਪੀਰ ਜੀ ਜੋ ਆਖਿਆ ਪਾਕ ਖੁਦਾਇ ।
ਬ੍ਰਹਮਾ ਬਿਸਨ ਮਹੇਸ ਤ੍ਰੈ ਭਏ ਕੁਦਰਤਿ ਦੇ ਅਗਵਾਨ ।
ਪਾਰਬਤੀ ਤੇ ਲਛਮੀ ਸਾਵਿਤ੍ਰੀ ਤੀਜੀ ਜਾਨ ।
[1]ਬ੍ਰਹਮਾ ਸਾਜੇ ਸੂਰਤਾਂ ਰੂਹਿ ਬਿਸਨ ਮਿਲਾਏ ਆਨ ।
ਕਰੇ ਸੰਖਾਰਾ ਮਹਾਂ ਦੇਵ ਜਿਸੁ ਆਤਸ ਕਹੇ ਜਹਾਨ ।
ਚਉਥੀ ਬਰਕਤ ਰਬ ਦੀ ਸਾਥ ਮਿਲਿਆ ਨੂਰ ਖੁਦਾਇ ।
ਚਾਰੋ ਖਾਲਕ ਖਲਕ ਰਬ ਕੁਦਰਤਿ ਕੀਏ ਬਣਾਇ ।
ਬ੍ਰਹਮਾ ਸਾਜੇ ਖਾਲਕ ਨੋ ਲਾਇ ਬਿਸਨ ਬਹੇ ਦੀਬਾਨ ।
ਕਰੇ ਭੰਡਾਰਾ ਮਹਾਂ ਦੇਵ ਜੋ ਖਾਵੇ ਸਭ ਜਹਾਨ ।
ਫਿਰ ਹੋਆ ਹੁਕਮ ਤ੍ਰਿਹਾਂ ਨੋ ਤੁਮ ਜਾਇ ਕਰਹੁ ਕਾਜ ।
ਆਪੋ ਆਪਣੇ ਆਸਣੇ ਤ੍ਰੈ ਕਰਣੇ ਲਾਗੇ ਰਾਜ ।
[2]ਛਾਲੇ ਤੇ ਏਹਿ ਉਪਜੇ ਦਰਬ ਤਤ ਕੇ ਰੂਪ ।
ਤਾਂ ਤੇ ਉਲਵੀ ਆਖੀਅਨਿ ਜੋ ਏ ਦੇਵ ਸਰੂਪ ।
ਮਾਨਸ ਹੋਏ ਮੇਲ ਤੇ ਮਲ ਨ ਤਤ ਕਹਾਇ ।
[3]ਸਿਫਲੀ ਖਾਲੀ ਆਦਮੀ ਸੁਣਹੁ ਬਹਾਵਦੀ ਸਾਹਿ ।

---

1. ਇਸ ਤੋਂ ਪਹਿਲਾ ਲਿਖੰ ਵਿਚ ਕੁਝ ਤੁਕਾਂ ਦਾ ਵਾਧੂ ਪਾਠ ਹੈ ਪਰ ਗੁ. ਨਾ. ਖ਼ੁ. 16 ਵਿਚ ਨਹੀਂ ਹੈ । ਛਾਲੇ ਤੇ ਇਹ ਉਪਜੈ ਤ੍ਰੈ ਬਿਧ ਤਤ ਸਰੂਪ । ਤਾਤੇ ਉਲਵੀ ਆਖੀਅਨ ਜੋ ਹੋਏ ਦੇਵ ਸਰੂਪ । ਮਾਨਸ ਹੋਏ ਮੇਲ ਤੇ ਬਿਹ ਮਲ ਨਿਤ ਕਹਾਇ । ਆਦਮ ਹੋਏ ਸਿਫਲੀ ਸੁਣਹੁ ਬਹਾਵਦੀ ਸ਼ਾਹ ।228। ਇਹ ਵਾਧੂ ਲਾਈਨਾਂ ਪੱਤਰਾ 403 ਤੇ ਮੂਲ ਵਿਚ ਆਉਂਦੀਆਂ ਹਨ ।
2. ਲਿਖੰ ਵਿਚ ਇਹ ਤੁਕਾਂ ਪਹਿਲਾਂ ਆ ਚੁਕੀਆਂ ਹਨ ਪੱਤਰਾ 402 ਉਪਰ ।
3. ਉਂਜ ਮੂਲ ਵਿਚ ਦੋ ਤੁਕਾਂ ਦੀ ਸੰਯੁਕਤੀ ਸੀ ਜੋ ਪਾਠ ਗੁ. ਨਾ .ਖ਼ੁ. 16 ਵਿਚੋਂ ਲਿਆ ਹੈ, ਪੱਤਰਾ (181/ਅ)

ਬਾਕੀ ਹੁਖਮ ਜੁ ਆਦਮੀ ਫਿਰ ਤਿਸਦਾ ਸੁਣਹੁ ਬਿਆਨ।
ਜੋ ਸਾਜਿਆ ਕੁਦਰਤਿ ਆਪ ਤੇ ਜਨ ਨਾਨਕ ਮਾਨਸ ਨਾਮੁ ॥ ੯੨ ॥
ਫਿਰਿ ਆਗਿਆ ਕੀਤੀ ਸਕਤ ਨੇ ਸੁਣਹੋ ਮੇਰੇ ਪੂਤ।
ਤੂੰ ਸਭ ਤੇ ਉਤਮ ਸਾਜਿਆ ਜੋ ਲਖ ਚਉਰਾਸੀ ਸੂਤ।
ਇਕਵੀ ਲਖ ਜਲ ਜੋਨ ਹੈ ਜੋ ਲਾਈ ਬ੍ਰਹਮੇ ਨਾਲ।
ਜੋ ਬਾਦੀ ਇਕਵੀ ਲਖ ਜੋਨ ਹੈ ਤਿਨਾਹ ਬਿਸਨ ਕਰੇ ਸੰਭਾਲ।
ਜੋਨਾ ਇਕਵੀ ਲਖ ਜੋਨ ਸੋ ਲਾਈ ਮਹਾਂ ਦੇਵ ਨਾਲ।
ਅੰਡਜ ਜੇਰਜ ਉਤਭੁਜਾਂ ਇਹੁ ਤੀਨੋ ਰਚੇ ਅਕਾਲ।
ਜੋ ਤੀਨੋਂ ਤੇ ਬੁਖਾਰ ਤੇ ਚਲਿਆ ਜਲੁ ਪਰਸੇਉ।
ਤਿਸ ਤੇ ਜੀਵ ਜੋ ਉਪਜਹਿ ਤਿਹ ਕਹੀਐ ਸਵੇਤਜ ਭੇਉ।
ਫਿਰ ਮਾਨਸ ਦੋ ਕਰ ਜੋੜਿ ਕੇ ਅਰਦਾਸ ਕਰੀ ਸੁਣਹੁ ਮਾਇ।
ਬ੍ਰਹਮਾ ਬਿਸਨ ਮਹੇਸ ਤੂੰ ਜੇ ਮੈਥੀ ਪੁਛਨ ਆਇ।
ਓਅੰਕਾਰ ਆਕਾਰ ਦਾ ਜੇ ਮੈ ਥੀ ਪੁਛਨ ਭੇਉ।
ਅਗੋ ਹਉ ਕਿਸ ਬਿਧ ਕਹੋ ਉਨ ਕਉ ਉਤਰ ਦੇਉ।
ਬਡੇ ਬਡੇ ਮੁਨ ਹੋਇਗੇ ਮਾਨਸ ਦੇਵ ਅਵਤਾਰ।
ਭਿੰਨ ਭਿੰਨ ਮਤਾ ਚਲਾਹਿਗੇ ਪਾਵਹਿ ਤੁਮਰੋ ਪਾਰ।
ਤੁਮਰੋ ਪਾਰ ਨ ਪਾਵਹੇ ਦੇਵ ਦੈਤ ਅਰੁ ਨਾਗ।
ਜਾ ਕੋ ਤੁਮ ਕ੍ਰਿਪਾ ਕਰਹੁ ਤਾਕੇ ਮਸਤਕ ਭਾਗ।
ਰਾਜ ਜੋਗ ਦੋਨੋ ਕੀਏ ਸਤ ਮਾਤਾ ਗੁਰਦੇਵ।
ਰਾਜੁ ਜੋਗੁ ਵਰੁ ਪਾਇਆ ਕਰਕੇ ਤੁਮਰੀ ਸੇਵ।
ਓਅੰਕਾਰ ਬਿਧਿ ਬਿਨ ਸਤਿਗੁਰ ਲਖੀ ਨ ਜਾਇ।
ਆਪੁ ਆਪ ਗੁਰ ਹੋਇਗੋ ਬੇਦ ਕਤੇਬ ਬਨਾਇ ॥ ੯੩ ॥

ਸ੍ਰੀ ਮਾਤਾ ਵਾਚ ਸੁਤਾਂ ॥

ਤਬ ਮਾਤਾ ਬੋਲਦੀ ਸੁਤ ਕਉ ਧੀਰਜ ਦੇਇ।
ਹਮਰੀ ਤੁਮਹਿ ਸਹਾਇ ਹੈ ਕੋਈ ਕਹਾ ਕਰੇਇ।
ਤਬ ਮਾਨਸ ਕੋ ਪ੍ਰਬੋਧਿਆ ਮਾਤਾ ਬਹੁ ਪ੍ਰਕਾਰ।
ਜੇ ਕੋਈ ਪੁਛੇ ਤੋਹਿ ਕੋ ਉਤਰ ਦੇ ਓਅੰਕਾਰ।
ਪਾਰ ਬ੍ਰਹਮ ਪੂਰਨ ਬ੍ਰਹਮ ਬਿਅੰਤ ਅਪਰ ਅਪਾਰ।
ਮਾਇਆ ਮੁਖ ਤੇ ਉਚਰੇ ਤੁਮ ਸੁਣਹੁ ਸਭ ਸੰਸਾਰ।
ਅਵਲ ਧੁੰਧੂਕਾਰ ਸੀ ਕਛੁ ਉਤਪਤ ਪ੍ਰਲੋ ਨਾਹਿ।
ਪੰਚ ਤਤ ਨਿਰਬਾਣ ਸਨ ਸੁੰਨ ਅਸੁੰਨ ਸਮਾਹਿ।
ਖਾਕੀ ਆਬੀ ਆਤਸੀ ਤੀਨੋ ਜੜ ਕੇ ਰੂਪ।
ਚਉਥਾ ਸੁਰਜੀ ਪੌਣੁ ਹੈ ਜੋ ਹੋਆ ਗੁਰੂ ਸਰੂਪੁ।

ਪਉਣ ਗੁਰੂ ਪਾਣੀ ਪਿਤਾ ਧਰਤੀ ਮਾਤਾ ਮਾਣੁ ।
ਦਾਈ ਦਾਇਆ ਰੈਨਿ ਦਿਨ ਜਿਨ ਊਪਰ ਜੀਆ ਤਾਣ ।
ਸਾਹਿਬ ਅਗਮ ਅਲਾਹ ਤੇ ਚਾਰੋ ਕੀ ਉਤਪਤ ।
ਪੰਜਵਾ ਸਚੁ ਮਿਲਾਇਆ ਤਾਂ ਸਤਨਾਮੁ ਭਇ ਆ ਸਤੁ ।। ੯੪ ।।
ਅਬ ਤੁਮ ਸੁਣ ਹੋ ਬਿੰਦ ਬਿਧਿ ਉਪਗੀ ਪਸਰ ਪਸਾਰ ।
ਗੈਬ ਅਜਿਗੈਬ ਅਕਾਸ ਤੇ ਉਤ੍ਰੀ ਬਿਦ ਬੂੰਦਾਰ ।
ਤਬ ਤ੍ਰਿਕੁਟੀ ਮਹਿ ਅਸਥਿਰ ਭਈ ਤਬ ਮਸਤਕ ਉਪਜੀ ਜੋਤ ।
ਜੋਨਾ ਦਾ ਬਿੰਦ ਅਜਰੁ ਜਰੇ ਤਿਸੁ ਦਰਸਨ ਉਧਰਹਿ ਲੋਇ ।
ਜੋ ਜਤਨੁ ਕਰੰਤੇ ਜਾਇ ਭਗ ਪਰ ਕਰੇ ਨ ਘਾਉ ।
ਜਬ ਲਗ ਸੂਰਜ ਚੰਦੁ ਹੈ ਤਬ ਲਗ ਤਿਸ ਦੀਆਉ ।
ਫਿਰ ਤ੍ਰਿਕੁਟੀ ਤੇ ਬਿੰਦ ਉਤਰੀ ਊੜੇ ਮਿਲੀ ਮਲਾਰ ।
[1]ਊੜੇ ਤੇ ਫਿਰ ਧੁਨ ਉਠੀ ਤਬ ਹੋਆ ਏਕ ਓਅੰਕਾਰ ।
ਬਿੰਦੀ ਊੜੇ ਸਿਰ ਲਗੀ ਤਬ ਉਠੀ ਧੁੰਨ ਰੁਣਕਾਰ ।
ਊੜੇ ਤੇ ਆਇਆ ਭਇਆ ਮਿਲਿ ਈੜੀ ਏਕੰਓਅੰਕਾਰ ।
[2]ਈੜੀ ਕੰਠੋ ਉਪਜ ਕੇ ਬਿੰਦੀ ਊੜੇ ਮਿਲ ਧੁਨ ਉਪਜਾਈ ਸਾਰ ।
ਆਇਆ ਕੰਠੋ ਉਪਜ ਕੇ ਕਕੇ ਮਿਲ ਲੰਕਾਰ ।
ਰਾਰਾ ਰਸਨਾ ਸੋ ਮਿਲਿਆ ਤਬ ਹੋਆ ਏਕ ਓਅੰਕਾਰ ।
ਓਅੰ ਤੇ ਆਕਾਰੁ ਹੁਇਆ ਕਾਰੋ ਸਾਕਾਰੁ ।
ਸਾਕਾਰੰ ਤੇ ਉਪਜਿਆ ਮੰਮੰ ਕਰਮੰਕਾਰ ।
ਮਮੇ ਤੇ (ਉਪਜਿਆ) ਮੋ ਮੈਂ ਭਈ ਮਾਇਆ ਮਮਤਾ ਨਾਮੁ ।
ਤਾਂ ਤੇ ਉਪਜੀ ਤੀਨ ਗੁਣ ਸਸਾ ਤਤਾ ਰਾਮ ।
ਮਮਾ ਮੁਖ ਤੇ ਉਪਜਿਆ ਰਸਨਾ ਥੋ ਤੂੰ ਅੰਗ ।
ਸਸਾ ਤਤਾ ਰਾਰਾ ਮਿਲ ਭਇਆ ਤਬੈ ਸਤੁ ਰਾਮ ।
ਸਤ ਰਾਮ ਸਤਿਨਾਮ ਕਾ ਜਪੁ ਏਕੋ ਕਰ ਜਾਨ ।
ਸਤ ਬਿਨੁ ਜਪੈ ਰਾਮ ਕੋ ਮਾਇਆ ਮਮਤਾ ਨਾਮੁ ।
ਜਬ ਚੜਿਆ ਲੰਕਾ ਲੂਟਣੇ ਰਾਮ ਚੰਦ ਅਵਤਾਰ ।
[3]ਪਥਰ ਉਤੇ ਲਿਖਿਆ ਰਾਮੁ ਨਾਮੁ ਕਰਿਤਾਰਿ ।
ਲਿਖ ਕਰਿ ਪਾਇਆ ਸਮੁੰਦਰ ਵਿਚੁ ਪਥਰ ਗਇਆ ਪਤਾਰੁ ।
ਉਪਜੀ ਬਹੁਤ ਹੈਰਾਨਗੀ ਮਨ ਵਿਚਿ ਰਾਮ ਅਵਤਾਰੁ ।

---

1. ਭਾਈ ਗੁਰਦਾਸ ਵਾਂਗ ਇਸ ਨੇ 'ਵਾਹਿਗੁਰੂ' ਦੀ ਥਾਂ ਓਅੰਕਾਰ ਦੀ ਵਿਆਖਿਆ ਕੀਤੀ ਹੈ ।
2. ਗੁ. ਨਾ. ਧੂ. 16 ਵਿਚ ਪਾਠਾਂਤਰ 'ਈੜੀ ਕੰਠੋ ਉਪਜ ਕੇ ਸੰਗ ਮਿਲੀ ਸੁਕ ਕੇ ਜਾਇ । ਕਕੇ ਬਿੰਦੀ ਊੜੇ ਮਿਲ ਧੁੰਨ ਉਪਜਾਈ ਸਾਰ' । ਪੱਤਰਾ (183/ੳ)
3. ਮੂਲ ਵਿਚ ਦੋ ਤੁਕਾਂ ਦੀ ਸੰਯੁਕਤੀ ਸੀ ਸੋ ਪਾਠ ਗੁ.ਨ .ਧੂ. 16 ਵਿਚੋਂ ਲਿਆ ਹੈ, ਪੱਤਰਾ(183/ਅ

ਤਬ ਹੀ ਪੁਛਿਆ ਰਾਮ ਚੰਦ ਗੁਰੂ ਬਸਿਸਟੇ ਪਾਸ ।
ਮਨ ਚਿਤ ਕਰਕੇ ਬੇਨਤੀ ਕਰਕੇ ਬਹੁਤ ਅਰਦਾਸ ।
ਪਥਰ ਉਤੇ ਲਿਖਿਆ ਰਾਮ ਚੰਦ ਅਉਤਾਰ ।
ਫਿਰ ਡਾਰਿਆ ਸਮੁੰਦ੍ਰ ਵਿਚ ਡੁਬ ਗਇਆ ਪਤਾਰ ।
ਤਬ ਕਹਿਆ ਗੁਰੂ ਬਸਿਸਟ ਨੇ ਤਰੇ ਨ ਈਉਂ ਪਖਾਨ ।
ਤਬ ਹੀ ਤਰੇ ਪਖਾਨ ਬਹੁ ਜੇ ਉਤੇ ਲਿਖਹੁ ਸਤ ਰਾਮ ।
ਜਬ ਊਪਰ ਲਿਖਿਆ ਪਖਾਨ ਦੇ ਸਤ ਰਾਮ ਸਤ ਨਾਮ ।
ਜਬ ਪਥਰ ਤੇ ਸਮੁੰਦ੍ਰ ਪਰ ਤ੍ਰਬ ਲੂਟੀ ਲੰਕਾ ਰਾਮ ।
ਰਾਮ ਨ ਤਾਰੇ ਪਥਰਾ ਕਰ ਰਹਿਆ ਬਹੁਤੁ ਬੀਚਾਰੁ ।
ਜਬ ਮਿਲੀ ਅੰਗ ਸੁ ਸੰਗ ਸਚ ਦੀ ਪੁਲ ਬਧੀ ਭਏ ਜੈਕਾਰ ॥ ੯੫ ॥
ਏਕੰ ਤੇ ਊੜਾ ਭਇਆ ਊੜੇ ਤੇ ਆਕਾਰੁ ।
ਆਕਾਰੋ ਸਾਕਾਰ ਕਰ ਸਾਕਾਰੋ ਅਕਾਰ ।
ਸਾਕਾਰੋ ਗੁਣ ਤੀਨ ਕਰ ਉਪਜਿਆ ਹੈ ਸੰਸਾਰੁ ।
ਤੀਨ ਗੁਣਾ ਸੂਤ੍ਰ ਕਰ ਤਬ ਹੋਆ ਸ੍ਰਿਸਟਿ ਪਸਾਰੁ ।
ਸਸੇ ਤੇ ਸਤ ਗੁਣ ਭਇਆ ਰਾਰੇ ਰਜ ਗੁਣ ਕੀਨ ।
ਤਤੇ ਮਮੇ ਤਮੋ ਕਰ ਉਪਜੇ ਹੈ ਗਣ ਤੀਨ ।
ਸਾਂਤ ਕਰੂਪੀ ਪਵਣ ਕਰ ਜਗਤ ਗੁਰੂ ਧਰ ਨਾਮ ।
ਪਾਣੀ ਪਿਤਾ ਜਗਤ ਦਾ ਜਿਸ ਤੇ ਉਪਜੇ ਕਾਮ ।
ਤਮ ਗੁਣ ਤੇ ਤਾਮਸ ਭਇਆ ਸੰਘਾਰਨ ਸੰਸਾਰ ।
ਪ੍ਰਤਪਾਲਕ ਉਤਪਤ ਪ੍ਰਲੋ ਤੀਨੋ ਰੂਪ ਸਵਾਰ ।
ਸਤਗੁਣ ਕਥਿਆ ਰਿਗ ਬੇਦ ਰਜ ਗੁਣ ਜੁਜਰ ਕਥ ਕੀਨ ।
ਤਮਗੁਣ ਕਥਿਆ ਸਿਆਮ ਬੇਦੁ ਅਥਰਬਣ ਬੇਦ ਕਲ ਕੀਨ ।
ਸਤਗੁਣ ਤੇ ਸਤਜੁਗ ਭਇਆ ਤ੍ਰੇਤੇ ਰਜ ਗੁਣ ਥਾਪ ।
ਤਮਗੁਣ ਦੁਆਪੁਰ ਥਪਿਆ ਕਲਿਜੁਗ ਕਾਲੀ ਆਪ ॥ ੯੬ ॥
ਮਮਤਾ ਤੇ ਆਕਾਸੁ ਕਰ ਆਕਾਸੋ ਅਹੰਕਾਰ ।
ਅਹੰਕਾਰ ਤੇ ਬਾਇ ਕਰਿ ਬਾਯੋ ਤੇਜੁ ਆਕਾਰੁ ।
ਤੇਜ ਤੇ ਜਲ ਉਪਜਿਆ ਜਲ ਤੇ ਪ੍ਰਿਥਮੀ ਕੀਨ ।
ਪ੍ਰਿਥਮੀ ਤੇ ਅੰਨ ਉਪਜੇ ਅੰਨਹੁ ਜੀਆ ਚੀਨ ।
ਇਛਾ ਕਰ ਤਤ ਉਪਜਹਿ ਇਛਾ ਕਰ ਮਿਟਿ ਜਾਹਿ ।
ਆਵਾਗਉਣ ਖਲਕ ਦਾ ਜੁਗਹ ਜੁਗ ਤ੍ਰਿਹੁ ਵਾਹਿ ।
ਲਖ ਚਉਰਾਸੀ ਜੀਆ ਜੰਤ ਸਭੇ ਕਾਲ ਕੇ ਹਾਥ ।

1. ਮੂਲ ਵਿਚ ਅਸ਼ੁਧ ਪਾਠ ਸੀ ਸੋ ਗੁ. ਨਾ. ਪ੍ਰ. 16 ਵਿਚੋਂ ਲਿਆ ਹੈ । (ਉਹੀ)

[1]ਕਾਲ ਸੂਰਜ ਤੇ ਉਪਜਿਆ ਮਾਨਸ ਧਰਿਆ ਨਾਮ ।
ਮਨ ਤੇ ਕੁਰਸੀ ਬਹੁ ਭਈ ਗਿਣੋ ਨ ਜਾਈ ਨਾਮ ।
ਸੂਰਜ ਕੁਲ ਤੇ ਰਘੁ ਭਇਆ ਰਘਵੰਸ ਹੋਆ ਰਾਮ ।
ਰਾਮ ਚੰਦ ਕੇ ਦੋਇ ਪੁਤ ਲਵੀ ਕੁਸੂ ਤਿਹ ਨਾਮ ।
ਏਹ ਹਮਾਰੇ ਬਡੇ ਹੈਂ ਜੁਗਹ ਜੁਗਹ ਅਵਤਾਰ ।
ਇਨਹੀ ਕੇ ਘਰ ਉਪਜੇ ਨਾਨਕ ਕਲ ਅਵਤਾਰ ।
ਆਦ ਅੰਤ ਹਮ ਹੀ ਭਏ ਦੂਸਾ ਆਪ ਖੁਦਾਇ ।
ਹੋਰੁ ਨ ਕੋਈ ਦੂਸਰਾ ਨਾਨਕ ਸਚੁ ਅਲਾਇ ।
ਛਤ੍ਰੀਹ ਜੁਗ ਗੁਬਾਰ ਮਹਿ ਹਮਹੂ ਚਲਤਰ ਕੀਨ ।
ਚਾਰੇ ਅਛਰ ਮਥ ਕਰ [2]ਵਾਹੁ ਗੁਰੂ ਜਪਲੀਨ ।
ਨਵਾਂ ਨਵਾਂ ਜੁਗਾਂ ਵਿਚਿ ਇਕੁ ਇਕੁ ਅਛਰੁ ਹੋਇ ।
ਇਹ ਅਛਰੁ ਨਹ ਜਾਹਿਗੇ ਹੋਰੁ ਜਾਸੀ ਸਗਲੀ ਲੋਇ ।
ਸਹੰਸੂਨਾਮਾ ਮਥ ਕਰ ਕਢੇ ਚਾਰੋ ਨਾਮ ।
ਏਹੋ ਜਗ ਨੋ ਤਾਰਸਨ ਹੋਰੁ ਅਛਰ ਕਿਸੈ ਨ ਕਾਮ ॥ ੬੭ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣੀਐ ਨਾਨਕ ਸਾਹ ।
ਜੁਗਾ ਹਿੰਦੀ ਵਿਚ ਆਖੀਅਨਿ ਏਹ ਭੀ ਡੇਇ ਸਨਾਹ ।
ਕਰਾਵੈ ਓਇ ਕਰਹਿ ਮੁਖਹੁ ਗਵਾਈਐ ਆਖ ।
ਸਿਵ ਸਕਤੀ ਕੇ ਰੂਪ ਕਰ ਰਾਜਾ ਜੋਗੀ ਦੋਇ ।
ਏਕ ਉਧਾਰੇ ਨਾਮੁ ਜਪਿ ਇਕ ਰਖ ਕਰੇ ਸਭ ਲੋਇ ।
ਸਿਵ ਰੂਪੀ ਹੈ ਚੰਦ੍ਰਮਾ ਸੂਰਜ ਸਕਤ ਅਉਤਾਰ ।
ਇਨਹੀ ਤੇ ਸਭ ਉਪਜੀ ਸਗਲੀ ਸ੍ਰਿਸਟਿ ਸੰਸਾਰ ।
ਜੋਗੀ ਪੂਰਾ ਸਤਿਗੁਰੂ ਜਿਸ ਵਿਚ ਸਚੁ ਸਮਾਇ ।
ਸਕਤ ਨਿਵੈ ਸਿਵ ਕੇ ਅਗੇ ਸਚੇ ਹੁਕਮ ਰਜਾਇ ।
ਜੋਗੀ ਕੇ ਅਛਰ ਅਗੇ ਸਭ ਕੋ ਸੀਸੁ ਨਿਵਾਇ ।
ਰਾਜਾ ਪਰਜਾ ਹੁਕਮ ਵਿਚ ਸਭ ਚਲਹਿ ਹੁਕਮ ਰਜਾਇ ।
ਸਿਵ ਰੂਪੀ ਕੇ ਹੁਕਮ ਕਉ ਫੇਰ ਨ ਸਕੇ ਕੋਇ ।
ਜੇਟੁਕ ਹੁਕਮ ਨ ਮਾਨਤਾ ਜਨਮੁ ਭ੍ਰਿਸਟ ਤਿਹ ਹੋਇ ।
ਜਰਦਰੂ ਹੋਆ ਹੁਕਮੁ ਤੇ ਦਰਗਹ ਮਿਲੇ ਨ ਢੋਇ ।
ਦੀਨ ਗਵਾਇਆ ਦੁਨੀ ਪਰ ਮਨਮੁਖ ਚਲਿਆ ਰੋਇ ।

---

1. ਲਿਖਤ ਵਿਚ ਜੋ ਪਿਛੇ ਪਾਠ ਅਟਿਕਆ ਸੀ ਏਥੋਂ ਆਰੰਭ ਹੁੰਦਾ ਹੈ । ਕੇਵਲ ਛੇ ਤੁਕਾਂ ਦਾ ਪਾਠ ਹੈ, ਅਗੇ ਫਿਰ ਅਲੋਪ ਹੈ ।
2. 'ਵਾਹਗੁਰੂ' ਬਾਰੇ ਵਿਵਰਣ ।

[1]ਸਤ ਕਲਮ ਆਕਾਲ ਕੀ ਸਤਿਗੁਰ ਕੇ ਹਥ ਦੀਨ ।
ਦਖਤਖਤ ਜੋਗੀ ਮਨੇ ਆਕਾਸੁ ਜਿਮੀਨ ।
ਆਬੀ ਬਾਦੀ ਆਤਸੀ ਫੇਰੇ ਹੁਕਮੁ ਨ ਕੋਇ ।
ਕੋਟ ਤੇਤੀਸਾ ਦੇਵਤਾ ਸਭ ਅਰਜੂ ਬੰਦੀ ਹੋਇ ।
ਰਾਜੇ ਹੋਆ ਅਮਰ ਏਹੁ ਹਉ ਹੇ ਤੇਰਾ ਜੋਰੁ ।
ਜੋ ਤੇਰਾ ਅਮਰੁ ਨ ਮਾਨਏ ਤਾਂ ਖਬਰ ਪਹੁਚਾਵਹੁ ਮੋਰੁ ।
ਹਮਰਾ ਵਾਸ ਨਿਵਾਸੁ ਹੈ ਸੰਤਾ ਕੇ ਘਟ ਪ੍ਰਾਣ ।
[2]ਜੇ ਸਾਧਾ ਖਬਰ ਪਹੁਚਾਵਤੇ ਤਾਂ ਸੁਝਹੀ ਪਹੁਚੀ ਜਾਣਿ ।
ਸਾਧ ਹੋਏ ਮਨਿ ਸਾਧਿ ਕੇ ਲੋਭ ਨਾਮ ਵਸ ਕੀਨ ।
[3]ਮੰਦਾ ਕਿਸੇ ਨ ਆਖਨੀ ਸਭਣਾ ਅਗੇ ਅਧੀਨ ।
ਮਾਇਆ ਐਸਾ ਵਰੁ ਦੀਆ ਮਾਨਸ ਕਰਨੀ ਲਾਇ ।
ਆਪ ਗਈ ਅਲੇਪੁ ਹੋਇ ਜਲ ਕੇ ਵਿਖੇ ਸਮਾਇ ।
ਅਵਲ ਹੋਆ ਆਦ ਪੁਰਖ ਦੁਤੀਏ ਮਾਇਆ ਕੀਨ ।
ਤ੍ਰਿਤੀਏ ਹੋਆ ਵਿਸਨ ਦੇਵ ਚਉਥੇ ਬ੍ਰਹਮਾ ਚੀਨ ।
ਪੰਚਮ ਹੋਆ ਮਹਾਂ ਦੇਵ ਛਠਵਾ ਮੈਰੁ ਉਪਾਇ ।
[4]ਮੇਰੋ ਉਪਜਿਆ ਅਕਾਲੁ ਪੁਰਖੁ ਜਿਨਿ ਬਹੁ ਬਿਧਿ ਕੀਏ ਬਣਾਇ ।
ਕਸਪੋ ਰਵਿ ਸਸ ਉਪਜਿਆ ਸਿਵ ਸਕਤ ਸਰੂਪ ਕਹਾਇ ।
ਸਭਾ ਉਪਜੀ ਸਕਤ ਤੇ ਜਨ ਨਾਨਕ ਸਚੁ ਅਲਾਇ ॥ ੯੮ ॥

ਜੁਗ ਚਾਰ ਜਮਾਲਿ ॥

[5]ਚਾਰ ਜਮਾਨੇ ਸਭ ਕਹੇ ਬੇਦ ਕਤੇਬ ਬਖਾਨ ।
ਸਤ ਜੁਗ ਕੀ ਗਿਣ ਆਰਜਾ ਸੁਣਹੋ ਪੀਰ ਸਲਾਰ ।
ਸਤਾਰਾਂ ਲਖ ਅਠਾਈ ਸਹੰਸ੍ਰ ਸਤਿਜੁਗ ਕੋ ਸੁਮਾਰ ।
ਬਾਰਹ ਲਖ ਨਵੈ ਸਹੰਸ੍ਰ ਤ੍ਰੇਤਾ ਜੁਗ ਪ੍ਰਮਾਨ ।
ਆਠ ਲਖ ਚਉਸਠ ਸਹੰਸ੍ਰ ਦੁਆਪਰ ਭਇਆ ਜਮਾਨ ।
ਚਾਰ ਲਖ ਬਤ੍ਰੀ ਹਜਾਰ ਕਲਿਜੁਗ ਕੀ ਬੁਨਿਆਦ ।
ਇਕਵੰਜਹ ਲਖ ਅਠਵੰਜਹ ਸਹੰਸ੍ਰ ਚਾਰੋ ਜੁਗ ਮਿਰਜਾਦ ।
ਚਾਰ ਜੁਗ ਇਕ ਚਉਕੜੀ ਭਈ ਬਹਾਵਦੀ ਪੀਰ ।
ਬਹੁਤਰ ਚੋਕੜੀ ਜੁਗ ਗਏ ਇਕ ਹੋਵੈ ਇੰਦ੍ਰ ਤਗੀਰ ।

1. ਗੁ. ਨਾ. ਪ੍ਰ. 16 'ਸਭਾ' ਹੈ ਪੱਤਰਾ (185/ਅ)
2. ਦੋ ਤੁਕਾਂ ਦੀ ਸੰਧੁਕੜੀ ਸੀ ਜੋ ਪਾਠ ਗੁ. ਨਾ. ਪ੍ਰ. 16 ਵਿਚੋਂ ਲਿਆ ਹੈ। ਪੱਤਰਾ (185/ਅ)
3. ਲਿਖੋਂ ਵਿਚ ਕੁਝ ਵਾਧੂ ਪਾਠ ਏਥੇ ਦਿੱਤਾ ਹੈ ਜੋ ਮੂਲ ਵਿਚ ਪਹਿਲਾਂ ਆ ਚੁਕਾ ਹੈ। ਪੰਨਾ 228
4. ਮੂਲ ਵਿਚ ਇਹ ਤੁਕ ਰਹਿ ਗਈ ਸੀ ਜੋ ਗੁ. ਨਾ. ਪ੍ਰ. 16 ਵਿਚੋਂ ਲਈ ਹੈ । ਪੱਤਰਾ (186/ੳ)
5. ਲਿਖੋਂ ਵਿਚ ਪਾਠ ਏਥੇ ਅਗੇ ਚਲਦਾ ਹੈ। ਪੰਨਾ 228

ਰੋਜ ਸਭ ਕੇ ਅੰਤਰੇ ਇੰਦ੍ਰ ਅਠਾਈ ਮਰ ਜਾਹਿ ।
ਤਬ ਬ੍ਰਹਮੇ ਦਾ ਇਕ ਰਾਤ ਦਿਹੁ ਗਿਣਤੀ ਕਹ ਬੀਤਾਹਿ ।
ਜਬ ਬ੍ਰਹਮਾ ਮਰੇ ਹਜਾਰ ਇਕ ਤਬ ਘੜੀ ਬਿਸਨ ਇਕ ਹੋਇ ।
ਜਲ ਬਿਸਨ ਬਾਰਹ ਲਖ ਮਰਤਿ ਤਾਂ ਰੁਦ੍ਰ ਅਧ ਪਲੁ ਹੋਇ ।
ਜਬ ਬਾਰਹ ਰੁਦ੍ਰ ਬਿਨਾਸ ਹੋਹਿ ਇਕ ਨਿਮਖ ਹੋਇ ਮਹਾਂਦੇਵ ।
ਜਬ ਈਸੁ ਬੀਤੇ ਹਜਾਰ ਇਕ ਮਹਾਂ ਸਕਤ ਅਉਤਾਰੁ ਕਰੇਉ ।
ਜਬ ਸਕਤ ਸਹੰਸ੍ਰ ਇਕ ਮਰਹਿ ਤਬ ਹੋਵੇ ਕਲਪ ਪ੍ਰਮਾਨ ।
ਇਕ ਪਤ੍ਰ ਤੁਟੇ ਕਲਪ ਬ੍ਰਿਛ ਦਾ ਇਕ ਪ੍ਰਲੌ ਹੋਈ ਜਾਨ ।। ੯੯ ।।
[1]ਪੰਜੀ ਵੀਹੀ ਇਕ ਸੈ ਦਸੀ ਸੈਈ ਹਜਾਰ ।
ਸੈਈ ਹਜਾਰੀ ਇਕ ਲਖੁ ਸਉ ਲਖ ਕ੍ਰੋੜ ਸੁਮਾਰੁ ।
ਸੈਈ ਕਰੋੜੀ ਅਰਬ ਇਕ ਸੈ ਅਰਬੀ ਖਰਬੁ ਬੀਚਾਰੁ ।
ਸੈਈ ਖਰਬੀ ਇਕ ਨੀਲ ਹੋਇ ਸੈ ਨੀਲੀ ਅਸੰਖ ਕਰਾਰੁ ।
ਸੈ ਅਸੰਖ ਪਦਮੁ ਇਕ ਸੈ ਪਦਮੀ ਖਿਤੀ ਜਾਨ ।
ਸੈਈ ਖਿਤੀ ਮਹਾਂਕਲ ਪ੍ਰਜਨ ਨਾਨਕ ਕਹੈ ਬਖਾਨ ।
ਇਤੀ ਸੰਖਿਆ ਗਏ ਕਲਪੁ ਹੋਇ ਮਹਾਂ ਕਲਪੁ ਪਰਮਾਨ ।
[2]ਇਕ ਪਤ੍ਰ ਗਿਰੇ ਕਲਪ ਬ੍ਰਿਛ ਦੇ ਤਬ ਕਿਆਮਤ ਹੋਇ ਜਹਾਨ ।
ਸਭ ਪਤ੍ਰ ਗਿਰਹਿ ਕਲਪ ਬ੍ਰਿਛ ਦੇ ਤਬ ਮਹਾਂ ਕਲਪੁ ਕਹਾਇ ।
ਕਿਤੀ ਹੋਈਆ ਕਿਆਮਤੀ ਕਛੁ ਅੰਤੁ ਨ ਸੋਝੀ ਪਾਇ ।[3]
ਮਾਰਕੰਡੇ ਕੀ ਆਰਜਾ ਮਹਾ ਚਉਦਹ ਕਲਪ ਕਹਾਇ ।
ਜਾਂ ਮਾਰਕੰਡੇ ਜੁਗ ਜੁਗ ਕੀਏ ਸੁਮਾਰੁ ਹੈ ਕਹੀਐ ਸਭਿ ਤਦਬੀਰ ।
ਅਵਲ ਆਖਰੁ ਜੋ ਥੀਏ ਸਭ ਖੋਲਹੁ ਨਾਨਕ ਪੀਰ ।
ਜੋ ਡਿਹ ਥੀਏ ਮਾਨੂਆ ਜੋ ਡਿਹ ਥੀਏ ਫਰਿਸਤਿਆ ਮਾਹਿ ।
ਕਰਿ ਸੁਮਾਰੁ ਸੁਣਾਈਐ ਕੀਕਰ ਜੁਗ ਬੀਤਾਹਿ ।
ਅਵਲ ਆਖਰ ਜੋ ਥੀਆ ਤੁਸਾ ਕੂੰ ਸਭ ਅਗਾਹਿ ।
ਆਖੇ ਪੀਰ ਬਹਾਵਦੀ ਡਸੋ ਨਾਨਕ ਸਾਹ ।। ੧੧੦ ।।
ਜਵਾਬੁ ਨਾਨਕ ਸਾਹ ਸੂਰਾ ।।
ਆਖੇ ਨਾਨਕ ਹਿੰਦਗੀ ਸੁਣਹੁ ਬਹਾਵਦੀ ਸੇਖ ।
ਜੋ ਜੁਗ ਵਰਤਹਿ ਮਾਣੂਆ ਤਿਸਦੇ ਸੁਣਹੁ ਬਿਬੇਕ ।

---

1. ਯੁਗ ਵਰਨਣ ਲਈ ਵਿਸਥਾਰ ਲਈ ਵੇਖੋ ਮੇਰੀ ਪੁਸਤਕ 'ਮਿਥ ਅਧਿਐਨ ਤੇ ਵਾਰਾਂ ਭਾਈ ਗੁਰਦਾਸ', ਪੰਨਾ 68-71
2. ਲਿਖੰ ਵਿਚ ਅਗੋਂ ਛੇ ਤੁਕਾਂ ਦਾ ਪਾਠ ਨਹੀਂ', ਪੰਨਾ 228
3. ਇਸ ਤੋਂ ਅਗੇ ਲਿਖੰ ਵਿਚ ਕੁਝ ਪਾਠ ਹੈ ਜੋ ਅਪ੍ਰਮਾਣਿਕ ਜਿਹਾ ਹੈ ਤੇ ਮੂਲ ਨਾਲ ਬਿਲਕੁਲ ਮੇਲ ਨਹੀਂ ਖਾਂਦਾ । ਸ਼ਾਇਦ ਗੋਸ਼ਟਿ ਦੀ ਏਥੋਂ ਹੀ ਸਮਾਪਤੀ ਕਰ ਦਿੱਤੀ ਹੈ । ਪੰਨਾ 228

ਜੋ ਜੁਗ ਧੁੰਧੂਕਾਰ ਮਹਿ ਬੀਤੇ ਸੁਣਹੁ ਬਿਆਨ ।
ਜੁਗ ਫਰੇਸਤਿਆ ਵਡੇ ਹਨਿ ਜੁਜ ਮਾਨਸ ਕੋਲੋਂ ਜਾਨਿ ।
ਸਾਠ ਪਲੋਂ ਕੀ ਇਕ ਘੜੀ ਸਾਠ ਘੜੀ ਦਿਨ ਰਾਤਿ ।
ਰੈਨਿ ਦਿਵਸ ਮਿਲ ਇਕ ਦਿਹੁ ਅਹਿਨਿਸਿ ਘੜੀਆ ਸਾਠ ।
ਤੀਸ ਦਿਨੋ ਕਾ ਮਾਹੁ ਗਿਣ ਬਾਰਹ ਮਹੀਨੇ ਸਾਲ ।
ਕਿਤੀ ਸਾਲ ਇਕਤ੍ਰ ਹੋਹਿ ਤ ਹੋਵਨ ਜੁਗ ਸਮਾਲ ।
ਸਤ ਜੁਗ ਤ੍ਰੇਤਾ ਦੁਆਪਰੋ ਕਲ ਨਿਰਵਰਤ ਹੋਇ ਇਕ ਰੋਮ ਸੁਰੋਮ ਗਿੜਾਇ ।
ਸਭ ਰੋਮਾ ਸਿਰੋਮਾ ਗਿੜਿ ਪੜਹਿ ਪਰ ਰੋਮੂ ਵਜਾਇ ।
ਜਬ ਰੋਮਾ ਪਰ ਰੋਮਸ ਗਿੜਹਿ ਬਡਹੰਸੁ ਇਕ ਨਿਮਖ ਬਤਾਇ ।
ਜਬ ਹੋਇ ਬਿਨਾਸੁ ਬਡਹੰਸੁ ਦਾ [1]ਬਕਦਾਲਭ ਰਿਖ ਪਲਕ ਕਹਾਇ ।
ਬਕਦਾਲਭ ਰਿਖਿ ਕਾ ਜਬਨਾਸੁ ਹੋਇ ਇਕ ਪਰਮ ਸੁੰਡ ਖਿਸਾਇ ।
ਪਰ ਕਾਕ ਮਸੁੰਡ ਸਭ ਗਿੜ ਪੜਹਿ ਇਕ ਸਵਾਸ ਭੁਸੁੰਡ ਕਢਾਇ ।
ਭੁਸੁੰਡੀ ਭੋਗੇ ਆਉ ਸਭ ਤਬ ਕੂਰਮ ਦਿਨੁ ਇਕ ਜਾਇ ।
ਇਕ ਦਿਨ ਕਾ ਪਰਮਾਣੂ ਏਹੁ ਤਬ ਕੇਤੇ ਬਰਖ ਬੀਚਾਰ ।
ਸਉ ਬਰਖ ਕੂਰਮ ਦੀ ਆਰਜਾ ਅੰਤ ਮਰਸੀ ਸਭ ਸੰਸਾਰ ।
ਖੰਡ ਬ੍ਰਹਮੰਡ ਨਹ ਰਹਸਨੀ [2]ਤ੍ਰੈ ਲੋਇ ਨ ਰਹਸੀ ਕਾਇ ।
ਕੁਤਬ ਗੌਸ ਤੇ ਆਦ ਲੈ ਸਭ ਹੋਸੀ ਅੰਤ ਫਨਾਹਿ ।
ਤਬ ਰਹਸੀ ਇਕ ਖੁਦਾਇ ਸਚੁ ਜਨ ਨਾਨਕ ਕੁਦਰਤਿ ਨਾਲ ।
ਇਹ ਬੁਨਿਆਦ ਜਹਾਨ ਦੀ ਰਬੁ ਅਹਿਨਿਸਿ ਸਦਾ ਸਮਾਲ ।[3]
ਹੋਰ ਸਿਧ ਜੋ ਜਹਾਨ ਵਿਚ ਕਹੁ ਤਾਕੀ ਗਣਤੀ ਕਉਣ ।
ਮਾਰਕੰਡੇ ਕੂਰਮ ਆਦਤੇ ਹੋਰੁ ਨਹੀ ਐਸੇ ਭਉਣ ॥ ੧੦੧ ॥

ਆਇਤ ॥

ਬਡੀਆਉ ਬਡੇ ਹੈ ਸਿਧ ।
ਬਡ ਬਲਿ ਕਰਮੀ ਨਿਹਚਲ ਬੁਧ ।
ਕੰਚਨ ਕਲਸ ਕਾਇਆ ਹੈ ਜਾਕੀ ।
ਅਗਨ ਨ ਦਾਹੇ ਦੇਹ ਤਿਨਾਕੀ ।
ਜਲੁ ਨਹੀ ਡੋਬੇ ਪਉਣ ਨ ਚਾਖੇ ।
ਪੂਤ ਨ ਖਾਵੇ ਸਰਪਨ ਕਾਟੇ ।

1. ਗੁ. ਨਾ. ਪ੍ਰ. 16 ਵਿਚ ਸ਼ਬਦ 'ਬਕਤਾਲੂ ਰਿਖਿ' ਹੈ ਪੱਤਰਾ (187/ਅ)
2. ਮੂਲ ਵਿਚ ਕੁਝ ਵਾਧੂ ਸ਼ਬਦ ਸਨ ਜੋ ਕੱਢ ਦਿੱਤੇ ਹਨ ਤੇ ਪਾਠ ਗੁ. ਨਾ. ਪ੍ਰ. 16 ਅਨੁਸਾਰ ਕਰ ਦਿਤਾ ਹੈ । ਪੱਤਰਾ (188/ੳ)
3. ਇਥੋਂ ਲਿਖਤ ਵਿਚ ਸਮਾਪਤੀ ਹੈ ਅਗੋਂ ਤਿਲੰਗ ਦੀ ਵਾਰ ਆਰੰਭ ਹੁੰਦੀ ਹੈ ਜੋ ਇਸ ਗੋਸ਼ਟਿ ਦਾ ਹੀ ਭਾਗ ਮੰਨਿਆ ਹੈ । 229 ਤੋਂ 235 ਤਕ 'ਇਤ ਸ੍ਰੀ ਗੋਸਟ ਮੱਕੇ ਮਦੀਨੇ ਦੀ ਸੰਪੂਰਣ' ॥ 37 ॥

ਮਾਇਆ ਧਰਤੀ ਸਭ ਗਲ ਜਾਈ ।
ਜਗਹ ਜੁਗਾਂ ਨ ਰਹੇ ਜਲਮਾਹੀ ।
ਜੇ ਐਸੇ ਪੁਰਖ ਭਏ ਵਡਦਾਲੀ ।
ਅੰਤ ਕਾਲ ਭਏ ਅੰਤਰ ਧਿਆਨੀ ।
ਜਾਕਾ ਸਬਦ ਸਿਧ ਬਿਸ੍ਰਾਮ ।
ਸੂਖਮ ਰੂਪ ਵਾਨ ਧਰਿ ਧਿਆਨੀ ।
ਸੀਤ ਘਾਮ ਨਹੀ ਇਛਾਚਾਰੀ ।
ਸੂਖਮ ਤਨ ਤਤ ਪਵਨੁ ਅਧਾਰੀ ।
ਅਨੰਤ ਜੁਗ ਗਿਣ ਕੀਏ ਸੁਮਾਰ ।
ਤਬ ਹੂਏ ਛਤ੍ਰੀ ਜਗੁ ਗੁਬਾਰ ।
ਸਿਧ ਸਾਧ ਮਸਾਇਕ ਪੀਰ ।
ਰਹਿਆ ਏਕੁ ਹੋਰੁ ਭਏ ਤਗੀਰ ॥ ੧੦੨ ॥

ਸੂਹਾ ॥
ਇੰਦ੍ਰ ਇੰਦ੍ਰਾਸਣ ਨਿਸਦਿਨ ਘਟਹਿ ਅਰ ਸੁੰਨ ਸਾਗਰ ਕੇ ਨੀਰੁ ।
ਭੂਹ ਪਰਬਤ ਨੀਵੇ ਭਏ ਸੁਣ ਸੁਣ ਪੰਥ ਜਹੀਰ ।
ਹਸਤੀ ਕੇ ਬੰਧਨ ਗਿੜਪੜੇ ਭੈ ਕਰ ਘਟੇ ਸਰੀਰ ।
ਵਡਾ ਭਰੁਮਨ ਮੌਤ ਦਾ ਰਹੈ ਅਹਿਨਿਸ ਜੀਉ ਦਿਲਗੀਰ ।
ਰਖੈ ਨ ਕੋਈ ਹਉ ਕਿਸ ਪਰ ਬਾਧਉ ਧੀਰ ।
ਕੀਤੇ ਬਹੁਤ ਉਪਾਇ ਮੈਂ ਕਰ ਥਕਾ ਬਹੁ ਤਦਬੀਰ ।
ਕਹੁ ਨਾਨਕ ਦਰ ਨਕਲ ਭਏ ਸਿਧ ਸਾਧਿਕ ਗੁਰਪੀਰ ॥ ੧੦੩ ॥
[1]ਇਕ ਰਖਣ ਬਰਤ ਚੰਦ੍ਰਾਇਣਾ ਪਾਣੀ ਅੰਨੁ ਨ ਖਾਇ ।
ਇਕ ਫਿਰਦੇ ਤੀਰਥ ਭਰਮਦੇ ਜੀਉ ਟਿਕੈ ਨ ਕਿਤੇ ਥਾਇ ।
ਇਕ ਪੂਜਨ ਦੇਵ ਦੇਵਾਲਿਆ ਮਟ ਗੋਰਾਂ ਮੜੀ ਮਨਾਇ ।
ਇਕ ਟਿਕੇ ਮਥੇ ਲਾਇਕੇ ਜਪਮਾਲੀ ਗਲ ਵਿਚ ਪਾਇ ।
ਇਕ ਜਾਦੇ ਪੁਰੀ ਦੁਆਰਕਾ ਸਾੜ ਛਾਪੇ ਦੇਹੀ ਲਾਇ ।
ਇਕ ਹਾਜੀ ਕਛ ਕਿਤਾਬ ਰਖ ਹਜ ਮਕੇ ਮਦੀਨੇ ਜਾਇ ।
ਇਕ ਠੰਢੇ ਪਾਣੀ ਨਾਵਦੇ ਬਹੁ ਦੇਹੀ ਸੁਖ ਸਹਾਇ ।
ਇਕ ਕੂਕਨ ਵਿਚ ਉਜਾੜ ਦੇ ਜੜ ਕੰਦ ਮੂਲ ਚੁਣ ਖਾਇ ।
ਇਕ ਦੇਹੀ ਹੋ ਮਨ ਅਗਬਾਲ ਦੁਖੁ ਲੋਕਾਂ ਨੂੰ ਦਿਖਲਾਇ ।
ਇਕ ਗਲਨਿ[2] ਜਾਇ ਹਿਮੰਚਲੇ ਖਾਹਸ ਦੁਨੀਆ ਮਾਹਿ ।

---

1. ਪਿਛੇ ਜੋ ਪਾਠ ਗੁ. ਨਾ. ਪ੍ਰ. 17 ਵਿਚ ਅਟਕ ਗਿਆ ਸੀ ਉਹ ਏਥੋਂ ਆਰੰਭ ਹੁੰਦਾ ਹੈ । ਪੱਤਰਾ (251/ੳ)
2. ਗੁ. ਨਾ. ਪ੍ਰ. 17 ਵਿਚੋਂ ਪਾਠ ਲਿਆ ਹੈ ਮੂਲ ਵਿਚ ਨਹੀਂ ਸੀ । ਪੱਤਰਾ (251/ਅ)

ਜਿਨੀ ਗਲੀ ਸਹੁ ਪਾਈਐ ਰਾਹੁ ਜਾਣੇ ਕੋਈ ਨਾਹਿ ।
ਥਕੀ ਸਭਾ ਅਮਲ ਕਰ ਅੰਤ ਮਉਤੇ ਵਸਿ ਪਾਇ ।
ਨਾਨਕ ਵਿਤਣੀ ਅਮਲੀ ਨਾ ਮਿਲੇ ਰਬੁ ਅਸੀ ਕੀ ਕਰਾਹਿ ।
[1]ਮਉਤੇ ਕੋਇ ਨ ਛਡਿਆ ਰਾਮ ਰਸੂਲ ਅਉਤਾਰ ।
ਸਾਧਕ ਸਿਧ ਜੋਗੀਸੁਰਾ ਖਟ ਦਰਸਨ ਅਹੰਕਾਰ ।
ਕੋਇ ਨ ਛਡਿਆ ਜਿਮੀਨ ਪਰ ਜਿਨਾ ਧਰੀ ਨਿਮਾਣੀ ਦੇਹਿ ।
ਪੂਰੇ ਸਤਿਗੁਰ ਬਾਹਰੀ ਅੰਤ ਹੋਸੀ ਸਭਾ ਖੇਹਿ ॥ ੧੦੪ ॥

ਹਦੀਸ ਸੇਖ ਫਰੀਦ ਸੂਰਾ ॥

ਸੁਨਤ ਫਰਜ ਤ ਰਾਖੀਆ ਰੋਜੇ ਰਖਨ ਤ੍ਰੀਹ ।
ਯੂਸਫ ਖੂਹ ਵਿਚ ਪਾਇਆ ਤਿਸ [2]ਖੂਬੀ ਵਿਸਵੇ ਥੀਹ ।
[3]ਵੇਚਣ ਲਾਹਿਆ ਬਜਾਰ ਵਿਚਿ ਮੁਲੁ ਨਾ ਦਹ ਲਹੇ ਨ ਵੀਹ ।
ਇਬ੍ਰਾਹੀਮੁ ਅਪੁ ਕਹਾਇਆ ਦੇਕੇ ਸਾਰੁ ਚਪੀਹ ।
ਸੁਲੈਮਾਨ ਤਖਤੋਂ ਸਟਿਆ ਢੋਵੈ ਨਿਤ ਮਲੀਹ ।
ਹਜਰਤ ਕਾ ਦਮਾਦੁ ਸੀ ਉਤੇ ਕੜਿਆ ਊਠ ਅਲੀਹ ।
ਊਠ ਚੜੇ ਉਜਾੜ ਵਿਚ ਕਰਦਾ ਜਿਕਰ ਜਲੀਹ ।
ਅਗੇ ਪ੍ਰਬਤ ਭਿੜਦੇ ਟਕਰੀ ਉਤੇ ਰਾਹ ਚਲੀਹ ।
[4]ਲੇਖਾ ਦਿਤਾ ਮੁਰਤਜਾ ਜਿਉ ਕੋਲੂ ਤੇਲਿ ਤਿਲਾਹਿ ।
ਜਕਰੀਏ ਲਈ ਪਨਾਹਿ ਰੁਖ ਚੀਰਿਆ ਮਉਤ ਸਰੀਹ ।
ਮੂਸਾ ਭੰਨਾ ਮਉਤ ਤੇ ਢੂਢੇ ਕਾਈ ਗਲੀਹ ।
ਚਾਰੇ ਕੁੰਡਾ ਢੂਢੀਆ ਅਗੈ ਮਉਤ ਖੜੀਹ ।[5]
ਫਰੀਦਾ ਸਿਰ ਇਨਾ ਏਹੁ ਵਿਹਾਣੀਆ ਸਾਡੀ ਕੀ ਚਲੀਹ ।[6]

ਸੁਆਲ ਪੀਰ ਬਹਾਵਦੀ ॥ ਸੂਰਾ ॥

ਆਖੇ ਪੀਰ ਬਹਾਵਦੀ ਸੁਣਿਹੋ ਨਾਨਕ ਪੀਰ ।
ਵਡਾ ਭਉ ਹੈ ਮਉਤ ਦਾ ਜੋ ਕਰਸੀ ਬਹੁਤ ਜਹੀਰ ।
ਕਿਉਂ ਕਰ ਬਚੀਐ ਨਾਨਕਾ ਡਸਹੁ ਕੋਇ ਉਪਾਇ ।
ਪੀਰ ਫਕੀਰ ਨ ਛਡਈ ਮਲਕਲ ਮਉਤ ਬਲਾਇ ।
ਏਹੁ ਹਕੀਕਤ ਜੋ ਡਸੇ ਸੋ ਸਿਰ ਪੀਰਾ ਦੇ ਪੀਰ ।
ਜੋ ਆਵੈ ਤਿਸਦੇ ਰਾਹ ਵਿਚਿ ਸੋ ਕਦੀ ਨ ਹਇ ਜਹੀਰ ॥ ੧੦੯ ॥

1. ਅਗੋਂ ਚਾਰ ਤੁਕਾਂ ਗੁ. ਨਾ. ਖ਼ੁ. 17 ਵਿਚ ਨਹੀਂ ਹਨ, ਪੱਤਰਾ (252/ੳ)
2. ਗੁ. ਨਾ. ਖ਼ੁ. 17 ਵਿਚ ਅਸ਼ੁਧ ਪਾਠ ਹੈ ।
3. ਮੂਲ ਵਿਚ ਅਸ਼ੁਧ ਪਾਠ ਸੀ ਜਿਸ ਵਾਸਤੇ ਗੁ. ਨਾ. ਖ਼ੁ 16 ਵਿਚੋਂ ਲਿਆ ਹੈ । ਪੱਤਰਾ (189/ਅ)
4. ਗੁ. ਨਾ. ਖ਼ੁ. 17 ਵਿਚੋਂ ਤੁਕ ਲਈ ਹੈ । ਮੂਲ ਵਿਚ ਇਸ ਦਾ ਅਭਾਵ ਸੀ । ਪੱਤਰਾ (252/ਅ)
5. ਗੁ. ਨਾ. ਖ਼ੁ. 17 ਵਿਚ ਪਾਠਾਂਤਰ 'ਸਿਰ ਤੇ ਮਉਤ ਖਲੀ' ਹੈ । ਪੱਤਰਾ (252/ਅ)
6. ਗੁ. ਨਾ. ਖ਼ੁ. 17 ਏਥੇ ਸਮਾਪਤ ਹੁੰਦੀ ਹੈ "ਗੋਸਟਿ ਮਕੇ ਮਦੀਨੇ ਦੀ ਪੂਰੀ ਹੋਈ । ਪੂਰੀ ਗੁਰੂ ਕਰੀ । ਧੰਨ ਗੁਰੂ ਸਤਿਗੁਰੂ ਵਾਹਿ ਗੁਰੂ ।" ਪੱਤਰਾ (252/ਅ)

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਬਚੁ ਸੁਣਹੁ ਬਹਾਵਦੀ ਪੀਰ ।
ਮਲਕਲ ਮਉਤ ਨ ਛਡਈ ਭੰਨ ਪਿੰਜਰੇ ਕੁਲਫ ਜੰਜੀਰ ।
ਮੂਸੇ ਕਉ ਭਉ ਮਉਤ ਦਾ ਬਹੁਤ ਡਰੇ ਮਨ ਮਾਹਿ ।
ਆਈ ਮਰਗ ਅਚਾਨਚਕਿ ਸੁਰਗੀ ਰੂਪ ਬਣਾਇ ।
ਮੂਸਾ ਭੰਨਾ ਜਾਨ ਲੈ ਅਗੇ ਝਲੇ ਨ ਕਾਈ ਜਾਇ ।
ਜਿਤੇ ਮੂਸਾ ਵੰਞ ਵੜੇ ਅਗੇ ਮੋਤ ਬਲਾਇ ।
ਭਜ ਵੜਿਆ ਜਾਇ ਖੂਹਲ ਦੇ ਜਾਨ ਬਚਾਵਣ ਕਾਣ ।
ਅਗੇ ਬੈਠਾ ਕਾਲਾ ਨਾਗੁ ਸੀ ਚੂਕੇ ਸਾਨ ਅਸਾਨ ।
ਫਿਰਿ ਮੂਸੇ ਪਕੜਿਆ ਮੁਢਿ ਰੁਖ ਬਹੁ ਸਪੇ ਦਾ ਭਉ ਖਾਇ ।
ਲਟਕਿਆ ਵਿਚਿ ਖੂਹਲ ਦੇ ਕਿਵੈ ਲਈਐ ਜਿੰਦੁ ਬਚਾਇ ।
ਦੁਇ ਚੂਹੇ ਕਟਨ ਬਿਰਖ ਨੌ ਲਗਿ ਸਿਤਾਬੀ ਆਇ ।
ਇਕ ਕਾਲਾ ਇਕ ਬਗੜਾ ਮਉਤੇ ਰੂਪ ਬਣਾਇ ।
ਬਚੀਐ ਕਉਣ ਉਪਾਇ ਕਰ ਮੋਤ ਲਗੀ ਸਿਰ ਤੇ ਆਇ ।
ਦੋਵੈ ਚੂਹੇ ਰਾਤ ਦਿਹੁ ਦੁਨੀਆ ਆਤਸ ਨਾਗ ।
ਖੂਹਾ ਇਹੁ ਸੰਸਾਰੁ ਹੈ ਕਿਉ ਕਰ ਬਚੀਐ ਭਾਗੁ ।
ਨਾਨਕ ਕਹੇ ਬਹਾਵਦੀ ਬਿਨੁ ਸਰਨੀ ਬਚੇ ਨ ਕੋਇ ।
ਬਚੇ ਨ ਅਉਤਾਰ ਪੈਕੰਬਰਾ ਮੋਏ ਹਉਮੈ ਕਰਕੇ ਰੋਇ ।

ਸੁਆਲ ਕਾਜੀ ਰੁਕਨਦੀਨ ਸੂਰਾ ॥

ਆਖੇ ਕਾਜੀ ਰੁਕਨਦੀਨ ਸੁਣਹੋ ਨਾਨਕ ਸਾਹੁ ।
ਜੁਸਾ ਕਿਉਂ ਕਰ ਪਾਕ ਹੋਇ ਸਚੇ ਡੇਇ ਸਨਾਹੁ ।
ਜੁਸੇ ਵਿਚਿ ਪਲੀਤ ਕਉਣ ਸਭ ਜਾਈ ਡੇਇ ਬਤਾਇ ।
[1]ਜਿਨਾ ਦਾ ਸਿਰ ਫਰਜ ਹੈ ਹੋਰਸ ਗਲਾ ਸਭੇ ਖੋਲ ਸੁਨਾਇ ॥ ੧੦੮ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਰੁਕਨਦੀ ਸੁਣਹੋ ਸਚੁ ਸਨਾਹਿ ।
ਬਾਝੁ ਇਬਾਦਤ ਬੰਦਗੀ ਜੁਸਾ ਪਲੀਤੀ ਖਾਹਿ ।
ਜੁਸੇ ਵਿਚ ਪਲੀਤ ਜਾਇ ਤਿਨਾਹ ਅਦਾਈ ਨਾਹਿ ।
ਨਾਸਾਂ ਬਗਲਾ ਆਲਤੀ ਜਾਇ ਦੋ ਨੀਮ ਕਹਾਇ ।
ਭਿਸਤੀ ਬਾਬੇ ਆਦਮੀ ਰਾਣਿਆ ਆਇ ਸੈਤਾਨ ।
ਦਾਣਾ ਗੰਦਮ ਖਾਕ ਦਾ ਬਹੁ ਬਿਧਿ ਪਕੇ ਤਾਮੁ ।

---

1. ਮੂਲ ਵਿਚ ਅਸਪਸ਼ਟ ਪਾਠ ਸੀ ਜਿਸ ਵਾਸਤੇ ਗੁ. ਨਾ. ਖ਼ੂ. 16 ਵਿਚੋਂ ਪਾਠ ਲਿਆ ਹੈ। ਪੱਤਰਾ (190/ਅ)

ਜਿਵੇ ਚੂਲਾ ਜੂਲ ਦੇ ਘਤੇ ਸੈਤਾਨੀ ਹਥਿ ।
ਪਾਪੀ ਮੁਖਹੁ ਸੈਤਾਨ ਤਬ ਆਦਮ ਤਿਸ ਨੂੰ ਚਖੁ ।
ਬਿਹਸਤੀ ਵਿਚ ਸੈਤਾਨੁ ਤਬ ਮਿਲਿਆ ਆਦਮ ਜਾਇ ।
ਕਣਕ ਖਵਾਇ ਦੁਹਾਂ ਨੂੰ ਆਦਮ ਅਮਾ ਹਵਾਇ ।
ਮਿਠਾ ਕਰਕੇ ਖਾਇਆ ਆਖੇ ਲਗ ਸੈਤਾਨ ।
ਮਿਠੇ ਤੇ ਕੌੜਾ ਭਇਆ ਜਬ ਹਾਜਤ ਹੋਈ ਆਨ
ਆਪਹੁ ਅਕਲ ਨ ਆਵਹੋ ਪੁਛਿਓਸੁ ਫਿਰ ਸੈਤਾਨ ।
ਕਹਾ ਇਲਾਜ ਸੈਤਾਨੁ ਜਬ ਤਬ ਮੁਸਕਲ ਅਸਾਨ ।
ਨਿਕਲੀ ਗੰਦਗੀ ਸਿਕਮ ਤੇ [1]ਗੋਹਾ ਗੰਦੀ ਬੋਇ ।
ਬੋਇ ਵਡੀ ਜਿਸ ਨਾਸ ਕੀ ਕੀਏ ਨਾਸਿ[2] ਪਲੀਤੀ ਮਇ ।
ਬਾਕੀ ਦੀ ਜੋ ਰਹੀ ਵਥੁ ਰਖੀ ਕਛ ਬਗਲੀ ਲਈ ਛਪਾਇ ।
ਦੁਹਾਂ ਨੇ ਬੋਇ ਗੰਦੀ ਉਠੀ ਢੇਰੁ ।
ਬਿਸਤੋ ਦਿਤੇ ਗਿੜਾਇ ਕੇ ਫਿਰ ਆਏ ਧਰਤੀ ਮਾਹਿ ।
ਹੋਇ ਇਨਸਾਨ ਹੈਵਾਨ ਤੇ ਦੀਨੁ ਮਜਬ ਸਮਝ ਨਾਹਿ ।
ਆਦਮ ਕੇ ਸਿਰ ਫਰਜੁ ਹੈ ਗੁਸਲੁ ਕਰੇ ਹਰ ਰੋਜ ।
ਜਾਇ ਅਢਾਈ ਮੋਇ ਜੋ ਦੂਰ ਕਰਾਏ ਸੋਜੁ ।
ਬਾਕੀ ਰਹੇ ਜੋ ਹੋਰ ਮੋਹਿ ਫਰਜੁ ਤਿਨਾ ਸਿਰ ਲੋਇ ।
ਰਖਿਆ ਹੀ ਬਣਿਆਵਦੀ ਦੂਰਿ ਕਰਾਇ ਨ ਕੋਇ ।
ਨਾਨਕ ਆਖੇ ਰੁਕਨ ਦੀ ਰਖਿਆ ਵਡੀ ਅਤਾਇ ।
ਜੋ ਸਾਬਤੁ ਈਮਾਨੁ ਲੈ ਤਿਸ ਅਗੋਂ ਮਿਲੈ ਖੁਦਾਇ ॥ ੧੦੯ ॥
ਰਖਿਆ ਵਡਾ ਫਰਜੁ ਹੈ ਜੇ ਤਰਕ ਹੈਵਾਨ ਕਰੇਇ ।
ਰੋਗਨ ਸੀਰ ਸਰਾਬ ਗੋਸਤੁ ਮਹੀ ਹਮਹ ਹਰੇਇ ।
ਖਾਇ ਸਤ ਉਨਾ ਤਾਮੁ ਕਰ ਰੋਗਨ ਜਾਵੇ ਸੰਗ ।
ਹੋਰੁ ਵਲੇਵੇ ਦੁਨੀ ਦੇ ਕੀਚਨ ਸਭੇ ਨਿਸੰਗ ।
ਕੁਲੀ ਤਰਕ ਹੈਵਾਨ ਦੀ ਬੰਦਾ ਕਰੇ ਜੁ ਕੋਇ ।
ਸੋਈ ਬੰਦਾ ਰਬ ਦਾ ਨਾਨਕ ਸਚ ਬਗੋਇ ॥ ੧੧੦ ॥
ਜੈਸਾ ਰੋਗਨ ਸੀਰ ਹੈ ਤੈਸਾ ਮਾਹੀ ਗੋਸਤੁ ਸੀਰ ।
ਰੋਗਨ ਬਿਨੁ ਮਾਦਰਾਇ ਹੋਰੁ ਨ ਕੀਜੈ ਦੋਸਤ ।
ਬਿਨੁ ਰੋਗਨ ਸੀਰਮਾ ਦੇ ਹੋਰਸ[3] ਨਿਕਟਿ ਨ ਜਾਇ ।

---

1. ਮੂਲ ਵਿਚ ਪਾਠ 'ਹੋਈ ਕੁਹਾਰੀ ਦੀ ਬੋਇ' ਸੀ ਉਪਰਲਾ ਪਾਠ ਵਧੇਰੇ ਸਪਸ਼ਟ ਹੈ ਜੋ ਗੁ. ਨਾ. ਖ਼ੂ. 16 ਵਿਚੋਂ ਲਿਆ ਹੈ । ਪੱਤਰਾ (191/ੳ)
2. ਮੂਲ ਸ਼ਬਦ 'ਭਈ ਪਾਸ' ਸੀ, ਉਪਰਲਾ ਪਾਠ ਗੁ. ਨਾ. ਖ਼ੂ. ਵਿਚੋਂ ਲਿਆ ਹੈ । (ਉਹੀ)
3. ਗੁ. ਨਾ. ਖ਼ੂ. 16 ਵਿਚ ਪਾਠ 'ਦਿਖਾਇ ਹੋਰਸ' ਜੋ ਅਸਪਸ਼ਟ ਹੈ, ਪੱਤਰਾ (191/ਅ)

ਸੋਈ ਬੰਦਾ ਖੁਦਾਇ ਦਾ ਕੁਲ ਤਰਕੇ ਹਿਰਸ ਹਵਾਇ ।
ਨਾਨਕ ਆਖੇ ਰੁਕਨਦੀ ਸੁਣੀਐ ਸਚੁ ਕਲਾਮ ।
ਬਾਝੁ ਪਾਣੀ ਤਾਮ ਦੇ ਖਾਣੇ ਹੋਰ ਹਰਾਮੁ ॥

ਸੁਆਲੁ ਪੀਰ ਬਹਾਵਦੀ ਸੂਰਾ ॥
ਆਖੇ ਪੀਰ ਬਹਾਵਦੀ ਸੁਣਹੋ ਨਾਨਕ ਪੀਰ ।
ਗਾਲਬ ਕਉਣ ਜਹਾਨ ਪਰ ਸਚੀ ਕਹੁ ਤਦਬੀਰ ।
ਆਲਮੁ ਕਿਸ ਦੀ ਕੈਦ ਵਿਚਿ ਬਧਾ ਕਿਉ ਕਰ ਆਇ ।
ਏਹੁ ਹਕੀਕਤ ਜੋ ਡਸੇ ਸੋਈ ਵਡ ਉਲਮਾਇ ॥ ੧੧੨ ॥

ਜਵਾਬ ਨਾਨਕ ਸਾਹ ਸੂਰਾ ॥
ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।
ਗਾਲਬ ਅਜਲ ਜਹਾਨ ਪਰ ਤਿਸਦੀ ਸੁਣ ਤਦਬੀਰ ।
ਆਲਮੁ ਕੈਦ ਤੁਆਮ ਦੀ[1] ਬਧਾ ਹਿਰਸ ਹਵਾਇ ।
ਸਭਸੇ ਦੇ ਸਿਰ ਜਬਰੁ ਹੈ ਸਚਾ ਇਕ ਖੁਦਾਇ ॥ ੧੧੩ ॥

ਸੁਆਲ ਪੀਰ ਬਹਾਵਦੀ ਸੂਰਾ ॥
ਆਖੇ ਪੀਰ ਬਹਾਵਦੀ ਸੁਣ ਨਾਨਕ ਅਬਦਾਲ ।
[2]ਕੇਹੜੀ ਜਾਉ ਉਪਜੇ ਹਿਰਸ ਅਜਲ ਜਵਾਲ ।
ਕਿਉ ਕਰਿ ਕੇ ਏਹੁ ਬੰਦੁ ਹੋਇ । ਏਭੀ ਕਹੁ ਤਦਬੀਰ ।
ਏਹ ਹਕੀਕਤ ਜੋ ਡਸੇ ਪੀਰਾਂ ਦੇ ਸਿਰ ਪੀਰੁ ।
ਆਲਮ ਤਾਲਬੁ ਜਰੁਦਾਰਬੁਨ ਜਾਨੈ ਕੋਇ ।
ਜਰੁ ਹੈ ਤਾਲਬੁ ਰਬ ਦੀ ਵਿਰਲਾ ਜਾਨੈ ਕੋਇ ।

ਜਵਾਬੁ ਨਾਨਕ ਸਾਹਿ ਸੂਰਾ ॥
ਆਖੇ ਨਾਨਕ ਸਾਹਿ ਸਚੁ ਸੁਣਿ ਰੁਕਨਿਲ ਅਬੁਦਾਲੁ ।[3]
ਖਾਹਸ ਹਿਰਸ ਕਉ ਬੰਦ ਕਰ ਆਵੈ ਤਰਫ ਖੁਦਾਇ ।
ਏਹੁ ਹਕੀਕਤ ਜੋ ਲਹੇ ਵਤ ਨ ਆਵੈ ਜਾਇ ॥ ੧੧੪ ॥

ਸੁਆਲ ਕਾਜੀ ਰੁਕਨਦੀਨ ਸੂਰਾ ॥
ਆਖੇ ਕਾਜੀ ਰੁਕਨਦੀ ਸੁਣਹੋ ਨਾਨਕ ਸਾਹ ।
ਹਿੰਦੂ ਮੁਸਲਮਾਨ ਦੋਇ ਇਨਾ ਚਲਾਏ ਰਾਹਿ ।
ਹਿੰਦੂ ਆਖਨ ਰਾਮ ਰਾਮ ਮੁਸਲਮਾਨ ਖੁਦਾਇ ।
ਗੰਗ ਬਨਾਰਸ ਹਿੰਦੂਆ ਮਕਾ ਤੁਰਕ ਕਹਾਇ ।

---

1. ਮੂਲ ਵਿਚ ਪਾਠ ਅਧੂਰਾ ਸੀ ਜੋ ਗੁ. ਨਾ. ਖੁ. 16 ਵਿਚੋਂ ਲਿਆ ਹੈ । ਪੱਤਰਾ (192/ੳ)
2. ਉਪਰੋਕਤ 7 ਲਾਈਨਾਂ ਦਾ ਪਾਠ ਮੂਲ ਵਿਚ ਰਹਿ ਗਿਆ ਹੈ ਜੋ ਗੁ. ਨਾ. ਖੁ. 16 ਵਿਚੋਂ ਲੈ ਕੇ ਪਾਇਆ ਹੈ । ਪੱਤਰਾ (192/ੳ)
3. ਗੁ. ਨਾ. ਖੁ. 16 ਵਿਚ ਇਹ ਤੁਕ ਅਸਪਸ਼ਟ ਹੈ । ਕੁਝ ਵਾਧੂ ਸ਼ਬਦ ਮਿਲ ਗਏ ਹਨ । (ਉਹੀ)

ਏਤੂੰ ਕਰਦੇ ਹਜੁ ਜੋ ਏ ਭੀ ਡਸੁ ਸਵਾਬ ।
ਤੁਹੈ ਫਕਰ ਖੁਦਾਇਦਾ ਪੜਕੇ ਡਸ ਕਿਤਾਬੁ ॥ ੧੧੫ ॥

ਜਵਾਬ ਨਾਨਕ ਸਾਹ ਸੂਰਾ ।

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।
ਹਿੰਦੂ ਮੁਸਲਮਾਨ ਦੁਇ ਸਿਰ ਗਮ ਥੀਏ ਜਹੀਰ ।
ਸੂਰਤ ਇਨਸਾਨ ਦੀ ਸਚੁ ਪੁਸੀਦ ਕਹਾਇ ।
ਗੋਰਾਂ ਮੜੀਆਂ ਪਥਰਾਂ ਕਰਹ ਰਿਆਜਤ ਜਾਇ ।
ਮੁਲਾਂ ਅਤੇ ਬ੍ਰਾਹਮਨਾ ਡਿਠੀ ਸਭ ਭਰਮਾਇ ।
ਕਾਰਨ ਕਪੜੇ ਤਾਮ ਦੇ ਰਖਨ ਸਚੁ ਛਪਾਇ ।
ਦੋਵੈ ਜਾਸਨ ਦੋਜਕੀ ਇਨਾਹ ਮਨੇ ਨ ਕੋਇ ।
ਲਿਖਿਆ ਵਿਚਿ ਕਤੇਬ ਦੇ ਆਖੇ ਸਚਾ ਸੋਇ ॥ ੧੧੬ ॥

ਸੁਆਲ ਕਾਜੀ ਰੁਕਨਦੀਨ ਸੂਰਾ ।

ਰੁਕਨੁਲ ਆਖੇ ਨਾਨਕਾ ਸੁਣਹੋ ਮਸਲਾ ਨਬੀ ਸੁਣਾਇਆ ।
ਲਿਖਿਆ ਵਿਚ ਕਤੇਬ ਕੁਰਾਨੇ ਅਲਹ ਖੁਦ ਫੁਰਮਾਇਆ ।
ਅਵਲਾ ਅਵਲ ਏਕੁ ਖੁਦਾਇ ਜਿਨ ਕੀਤਾ ਏਹੁ ਪਸਾਰਾ ।
ਰਬ ਆਪਣੇ ਨੂਰਹੁ ਆਦਮ ਸਾਜਿਆ ਨਾਉ ਮਹੰਮਦ ਯਾਰਾ ।
ਅਵਲ ਹੋਰਨ ਕੋਈ ਥੀਆ ਆਪੇ ਆਪ ਖੁਦਾਇਆ ।
ਦੂਜਾ ਨੂਰ ਮਹੰਮਦੀ ਥੀਆ ਜਿਨਿ ਆਦਮੁ ਨਾਉ ਧਰਾਇਆ ।
ਆਦਮ ਦੇ ਘਰ ਬੇਟੇ ਥੀਏ ਚਾਰੇ ਸਕੇ ਭਾਈ ।
ਹਾਬਲੁ ਕਾਬਲੁ ਈਰਜ ਤੂਰਾਜ ਇਕਥੀ ਇਕ ਸਵਾਈ ।
ਚਾਰੋ ਨਾਲ ਇਨਾ ਦੇ ਅਉਰਤ ਅੰਮਾ ਹਾਵਾ ਉਪਾਈ ।
ਇਨਾ ਹੀ ਤੇ ਸਭ ਪੈਦਾਇਸ ਰੁਕਨੁਲ ਆਖ ਸੁਣਾਈ ।
ਚਉਹਾਂ ਵਿਚਹੁੰ ਮਿਲੀ ਸਰਾਫਤ ਕਾਬਲ ਕੂੰ ਵਡਿਆਈ ।
ਮੁਸਲਮਾਨੀ ਸਰਾ ਸਰੀਅਤ ਰੋਜੇ ਈਦ ਨਮਾਜਾ ।
ਮਸਲ ਮਸਾਇਲ ਪੰਦ ਰਵਾਇਤ ਪੜ੍ਹਨੇ ਪੁਰਾਨ ਕਿਤਾਬਾ ।
ਪੰਜ ਨਿਮਾਜਾ ਪੰਜੇ ਸੁੰਨਤ ਸੁਣਹੋ ਨਾਨਕ ਸਾਹ ।
ਹੋਰਥ ਥਾਉ ਨ ਕੋਈ ਪਾਸੀ ਬਿਨਾ ਰਸੂਲ ਪਨਾਹ ।
ਪਹਲੀ ਸੁਨਤ ਖਤਨਾ ਆਲਤ ਹੋਵੈ ਮੁਸਲਮਾਨਾ ।
ਬਾਝੁ ਨਿਸਾਨੀ ਵਤਨ ਨ ਪਾਵਹਿ ਕਾਫਰ ਹੋਜ ਬੇਗਾਨਾ ।
ਦੂਜੀ ਸੁੰਨਤ ਲਏ ਬਰੂਤਾ ਲਬਾਂ ਦੂਰ ਕਰਾਈ ।
ਤੀਜੀ ਸੁਨਤ ਦਸਤ ਕੁਲਾਬੇ ਵਿਚਹੁ ਕਤਾ ਕਰਾਈ ।
ਚੌਥੀ ਸੁੰਨਤ ਇਜਾਰ ਸਰੀਅਤ ਪੰਜਵੀਂ ਜਾਦ ਮੁਨਾਈ ।
ਇਤੀ ਨਿਸਾਨੀ ਰਖੇ ਕੋਈ ਥੀਵੈ ਮੁਸਲਮਾਨ ।

ਹਕ ਹਲਾਲੀ ਤੁਝ ਬਖਾਣ ਸੁ ਅਲਹ ਦੇ ਮਨ ਭਾਣਾ ।
ਹੋਰੁ ਸਿ ਅਮਲੀ ਪਾਕ ਨ ਥੀਵੇ ਬਿਨਾ ਕਲਾਮ ਖੁਦਾਇਆ
ਰੁਕਨਲ ਆਖੀ ਸੁਣਹੋ ਨਾਨਕ ਤੁਜੀਂ ਹੋਰੁ ਨ ਜਾਇਆ ॥ ੧੧੭ ॥

ਜਵਾਬੁ ਨਾਨਕ ਸਾਹ ਰਿਸਾਲਾ ॥
ਨਾਨਕ ਆਖੇ ਸੁਣਹੋ ਰੁਕਨਲ ਸਚੀ ਪੰਦ ਖੁਦਾਈ ।
ਅਵਲਾ ਅਵਲ ਏਕ ਖੁਦਾਈ ਜਿਨ ਸਗਲੀ ਸ੍ਰਿਸਟਿ ਉਪਾਈ ।
ਅਪਨੇ ਨੂਰਹੁ ਆਦਮ ਸਿਰਜਿਆ ਤਿਸ ਨਾਉ ਬਿਸਨ ਕਹਾਇਆ ।
ਮਾਨਸ ਦੇ ਘਰ ਚਾਰੇ ਬੇਟੇ ਇਕ ਤੇ ਇਕ ਸਵਾਇਆ ।
ਹਾਬਲ ਕਾਬਲ ਈਰਜ ਤੂਰਜ ਚਾਰੇ ਸਕੇ ਭਾਈ ।
ਹਾਬਲ ਨੇ ਰਬੁ ਦਈ ਸਰਾਫਤ ਹਿੰਦੂ ਨਾਉ ਸਦਾਇਆ ।
ਆਦ ਜੁਗਾਦੀ ਧੁਰਹੁ ਧੁਰਾਹੀ ਦੁਇ ਰਾਹ ਚਲਦੇ ਆਏ ।
ਆਦਮ ਦੇ ਦੁਇ ਵਡੇ ਬੇਟੇ ਹਿੰਦੂ ਤੁਰਕ ਸਦਾਏ ।
ਹਾਬਲੁ ਕਾਬਲੁ ਨਾਉ ਦੁਹਾਂ ਦਾ ਏਕੋ ਜੇਹੇ ਸਾਏ ।
ਹਾਬਲੁ ਦੇ ਘਰ ਬੇਟਾ ਹੋਇਆ ਹਿੰਦੂ ਨਾਮ ਕਹਾਏ ।
ਦਾੜੀ ਮੁੰਡ ਰਖਾਵਹਿ ਮੁਛਾਂ ਬੁਤ ਪ੍ਰਸਤ ਕਹਾਇਆ ।
ਦਾੜੀ ਰਖਹਿ ਕਤਾਹਿ ਬਰੂਤਾਂ ਤੁਰਕੀ ਰੂਪ ਬਣਾਇਆ ।
ਹਾਬਲ ਨੂੰ ਹਿੰਦ ਦਿਤੀ ਬਾਬੇ ਕਾਬਲ ਅਰਬਸਤਾਨਾ ।
ਈਰਜ ਤੂਰਜ ਹੁੰਦਾ ਕਾਫਰ ਦੋਇ ਉਪਜੇ ਹੋਰ ਜੁਆਨਾ ।
ਚਾਰੇ ਬੇਟੇ ਚਾਰ ਇਮਾਮਾ ਚਾਰੇ ਰਾਹਿ ਚਲਾਏ ।
ਕਿਸਮਤ ਕਰਕੇ ਚਾਰੇ ਹਦਾਂ ਇਕੋ ਜੇਹੇ ਭਾਏ ।
ਈਰਜ ਨੇ ਹਿੰਦ ਦਿਤੀ ਈਰਾ ਨਾਉ ਜਹੂਦਿ ਸਦਾਏ ।
ਤੂਰਜ ਤੂਰ ਸਮਾਲੀ ਹੋਆ ਕਾਫਰ ਨਾਉ ਕਹਾਏ ।
ਹਾਬਲ ਦੇ ਘਰ ਹਿੰਦੂ ਹੋਏ ਅਪਣੀ ਮਤ ਚਲਾਏ ।
ਸਚੁ ਛਪਾਇਨ ਕੂੜੇ ਓਲੇ ਓਨਾ ਅਪਣੀ ਅਕਲ ਚਲਾਏ ।
ਮੁਛਾ ਰਖ ਮੁੰਡਾਈ ਦਾੜੀ ਤਿਲਕ ਜਨੇਊ ਲੀਨਾ ।
ਸਿਰਿ ਕੇ ਉਪਰ ਜਾਦ ਰਖਾਈ ਬੁਤ ਪ੍ਰਸਤੀ ਕੀਨਾ ।
ਮੁਸਲਮਾਨੁ ਭਏ ਰਾਫਜੀ ਸੁੰਨੀ ਕੀਮਤ ਛਾਡੀ ।
ਮਨੀ ਗਰੂਰਤ ਹੁਜਤ ਹਾਜਤ ਰਿਫਜ ਰਾਫਜ ਲਾਗੀ ।
ਸੁੰਨੀ ਸੂਰਤ ਸੁੰਨ ਧਿਆਨੀ ਅਨਹਦ ਸੋ ਲਿਵ ਲਾਵੈ ।
ਅਹਿਨਿਸਿ ਬਾਂਗਾ ਬਾਂਗ ਪੁਕਾਰੀ ਵਿਚ ਸੁੰਨ ਮਸੀਤ ਬਹਗਾਵੈ ।
ਰਾਮ ਰਹੀਮਾ ਇਕੁ ਕਰ ਜਾਵੈ ਕੂੜੇ ਛਡੇ ਦਾਵੇ ।
ਚਾਰੋ ਮਜਬ ਮਨ ਤੇ ਤਰਕੇ ਤਉ ਇਕਤ ਘਰ ਆਵੈ ।
ਦੂਜੀ ਕੁਦਰਤ ਮਾਲ ਖਜਾਨੇ ਜਬਰਦਸਤ ਪਤਸਾਹੀ ।

ਸਕਲੀ ਅੰਦਰੁ ਵੈਰ ਵਿਰੋਧਾ ਸਚੇ ਸੋ ਗੁਮਰਾਹੀ ।
ਸਚਾ ਸਾਹਿਬੁ ਸਚੁ ਨਿਆਈ ਇਕ ਸਚੀ ਮਤ ਭਾਵੈ ।
ਹੋਇ ਸ਼ੇਖੁ ਰਹੇ ਜਗ ਅੰਦਰਿ ਕੂੜੇ ਛਡੇ ਦਾਵੇ ।
ਸੁੰਮਨ ਬੁਕਨੈ ਮਸਟ ਚੁਪੀਤਾ ਅਨਹਦ ਬਾਣੀ ਗਾਵੈ ।
ਨਾਨਕ ਆਖੀ ਸੁਣਹੋ ਰੁਕਨਲ ਸਚੇ ਮਹਲ ਸਮਾਵੈ ।
ਹਿੰਦੂ ਸੁੰਨਤ ਕਾਨ ਛਿਦਾਏ ਸਿਰ ਤੇ ਜਾਦ ਰਖਾਵੈ ।
ਆਲਤ ਤੁਰਕ ਕਟਾਏ ਸੁਨਤ ਇਹ ਦੁਇ ਜਰਬ ਲਗਾਵੈ ।
ਹਿੰਦੂ ਤੁਰਕ ਭਏ ਇਲਾਹਦ ਧੁਰਾ ਤੇ ਮਸਲਤ ਢਾਹੀ ।[1]
ਇਹ ਦੁਇ ਜਰਬੁ ਲਗਾਵਨੁ ਜੋਰੀ ਇਕਨਾ ਸੁੰਨਤ ਇਕ ਥਾਟੀ ।
ਬਾਬੇ ਆਦਮ ਕਾਨ ਛਿਦਾਇ ਕਾਨੋ ਮੁੰਦ੍ਰਾ ਪਾਈ ।
ਸਿਰ ਪਰ ਮੋਇ ਰਖਾਈ ਸੁਨਤ ਦਰ ਤੇ ਪਗੜੀ ਆਈ ।
ਕੰਘੀ ਫੇਰੇ ਮੁਸਕ ਲਗਾਵੈ ਤੇਲ ਦਹੀ ਸਿਰੁ ਧੋਵੈ ।
ਨਾਗ ਪਲੇਟੇ ਲੋਹੇ ਲੰਗਰ ਅੰਮ੍ਰਿਤ ਸੀਤਲੁ ਚੋਵੈ ।
ਮਸਤਕ ਊਪਰ ਚੰਦ[2] ਬਿਰਾਜੈ ਚਾਨਣ ਤ੍ਰਿਭਵ ਜੋਤੀ ।
ਸਿਰ ਕੇ ਊਪਰ ਮੁਕਟ ਬਿਰਾਜੈ ਲਾਗੇ ਮਾਣਕ ਮੋਤੀ ।
ਹਿੰਦੂ ਤੁਰਕ ਭਏ ਗੁਮਰਾਹੀ ਆਪਣੀ ਮੁਹਰ ਚਲਾਈ ।
ਓਇ ਦਾੜੀ ਨੋ ਘਰੜ ਮੁੰਡਾਵਹਿ ਓਇ ਖੰਡਤ ਮੁੱਛ ਕਰਾਹੀ ।
ਆਪਸ ਅੰਦਰੁ ਬਹੁਸਿ ਬਹੁ ਧਾਵੈ[3] ਮੁਲਾਂ ਕਾਜੀ ਪਾਂਡੇ ।
ਓਇ ਮੜੀਆ ਓਇ ਗੋਰੀ ਪੂਜਹ ਜੈਮ ਕੰਕਰ ਕੇ ਭਾਂਡੇ ।
ਪੰਡਿਤ ਦਾੜੀ ਪਰ ਹਥ ਫੇਰੇ ਮੁਛ ਮਰੋੜੇ ਕਾਜੀ ।
ਹਾਜੀ ਮੁਲਾਂ ਬਾਮਣ ਪੰਡਿਤ ਅਜਹੂ ਨ ਸਮਝਤ ਪਾਜੀ ।
ਸਾਹਬ ਕੇ ਘਰ ਨਫਰ ਹੋਇ ਕਰ ਲੈ ਖਿਜਮਤ ਜਗ ਆਏ ।
ਆਏ ਸਚੁ ਨਿਆਉ ਕਰਨ ਕਉ ਹਿਰਸ ਖੁਦੀ ਭਰਮਾਏ ।
ਸਾਬਤ ਸੁਨਤ ਧੁਰ ਤੋਂ ਆਈ ਸਾਬਤ ਜਾਇ ਤ ਭਲਾ ।
ਮੁਛਾਂ ਦਾੜੀ ਸਿਰ ਤੇ ਜੂੜਾ ਸਭ ਕੇ ਸੀਸ ਅਟਲਾ ।
ਗੁਰਮੁਖਿ ਬੋਲੀ ਸਬਦੁ ਕਮਾਵੈ ਕੂੜਨ ਆਖੇ ਗਲਾਂ ।
ਕਹੁ ਨਾਨਕ ਸੁਣ ਰੁਕਨਲ ਕਾਜੀ ਮੁਰਸਦ ਨੋ ਪੁਛਕਲਾਂ ।
ਕਰੇ ਅਦਾਲਤ ਰਾਜਾ ਸਾਚੀ ਪ੍ਰਜਾ ਸੁਖੀ ਬਸਾਵੈ ।
ਚਉਕੀਦਾਰੀ ਤੇ ਤਹਜਾਹੀ ਮਾਲਵਾ ਜਬੀ ਖਾਵੈ ।

1. ਏ ... ਤੁਕਾਂ ਦੀ ਸੰਯੁਕਤੀ ਹੋਣ ਕਾਰਣ ਗੁ.ਨਾ.ਪ੍ਰ. 16 ਵਿਚੋਂ ਪਾਠ ਲਿਆ ਹੈ। ਪੱਤਰਾ (194/ਅ)
2. ਗੁ.ਨਾ. ਪ੍ਰ. 16 ਵਿਚ ਸ਼ਬਦ 'ਮੁਕਟ' ਹੈ। ਪੱਤਰਾ (194/ਅ) 'ਚੰਦ' ਸ਼ਬਦ ਵਧੇਰੇ ਢੁਕਦਾ ਹੈ। 'ਮੁਕਟ' ਸ਼ਬਦ ਅਗਲੀ ਪੰਕਤੀ ਵਿਚ ਆ ਗਿਆ ਹੈ।
3. ਗੁ.ਨਾ. ਪ੍ਰ. 16 ਵਿਚ ਪਾਠ 'ਬਹੁਸਿ ਬਹੁਸਾਵਹਿ' ਹੈ। ਪੱਤਰਾ (ਉਹੀ)

ਨੈਸਦਾਰ ਜਬ੍ਰਦਸਤ ਜਾਨਾਵਰ ਜੌ ਜੀਆ ਦੇਨ ਅਜਾਰਾ ।
ਤਾਕਾ ਮਾਸੁ ਪਾਕ ਕਰ ਖਾਜੇ ਨਾਨਕ ਕਹੇ ਬਿਚਾਰਾ ।
ਸਹਿਨ ਪਰੇ ਕੀ ਕਰਹੁ ਰਖਿਆ ਤਿਸਹਿ ਨਾ ਮਾਰਗ ਵਾਵੈ ।
ਕਰੇ ਸਿਕਾਰ ਜਾਲਮਾ ਮਾਰੇ ਜੋ ਪਸਪੰਖੀ ਕਟ ਖਾਵੈ ।
ਰਾਜਾ ਕਰੇ ਸਿਕਾਰ ਗੈਬਾਨੀ ਸੀਂਧੇ ਸੇਰ ਹੈਵਾਨਾ ।
ਹਾਥੀ ਗੈਂਡੇ ਬਾਘ ਪਿਲੰਗਾ ਸੇਰ ਮੁਰਗ ਮਰਦਾਨਾ ।
ਮਾਰਗ ਖੂਕ[1] ਮਰਦਾਨੇ ਇਨ ਕੋ ਜੁਧ ਕਰ ਜੀਤੇ ।
ਅਵਰ ਜੀਆ ਕੀ ਕਰੇ ਰਖਿਆ ਸੁਣ ਕਾਜੀ ਕਾਜੀ ਮਸਲੀਤੇ ।
ਆਦਮ ਮਾਰਿਆ ਥੜਾ ਅਜਾਬ ਹੈ ਦਾਨੰਦਾ ਦਿਵਾਨਾ ।
ਕਰੇ ਗੁਨਾਹ ਕਬੀਰਾ ਕੋਈ ਦੇਇ ਸਜਾਇ ਤ ਜੁਆਨਾ ।
ਤੇਗ ਕਟਾਰੀ ਸਿਰ ਕਾਤੀ ਕਾਜੀ ਮਾਸ ਨ ਹੋਵੈ ।
ਇਕ ਕਾਜੀ ਸੰਗ ਮੁਫਤੀ ਚਾਰੇ ਨੂਰ ਮੁਹੇ ਤੇ ਚੋਵੈ ।
ਐਸੇ ਅਮਲ ਕਰੇ ਜੇ ਕਾਜੀ (ਕੀ) ਹਿੰਦੂ ਮੁਸਲਮਾਨਾ ।
ਦੀਨ ਮੁਸਲਮੁ ਸਾਬਤ ਸੂਰਤ ਨਾਨਕ ਰਾਹ ਪਛਾਨਾ ।
ਮੁਹਿ ਤਿਸ ਬੰਕੇਂ ਹੁਕਮ ਫੁਰਮਾਈ ਨਿਤ ਜਿਸ ਦੀ ਸੁਧ ਲੇਵੈ ।
ਸੇਰ ਤਰਾਜੂ ਪਾਉ ਛਿਟਾਕੀ ਅਧ ਪਾਈ ਨਿਤ ਟੋਵੈ ।
ਮਾਸਾਰਤੀ ਕਣਕਾ ਬਿਰੰਜੀ ਏ ਭੀ ਨਿਤ ਵਿਰੋਲੇ ।
ਪਾਸਕੁ ਕੰਡਾ ਸੇਰ ਤਰਾਜੂ ਅਠਵੇ ਦਿਨ ਨਿਤ ਤੋਲੇ ।
ਰਿਸਵਤ ਵਢੀ[2] ਚਟੀ ਚੋਰੀ ਇਕ ਨੋ ਦੇਇ ਸਜਾਇਆ ।
ਇਨ ਕਾ ਮਾਸ ਹਲਾਲੀ ਕਾਜੀ ਜਿਉ ਜਾਵਹੁ ਲੁਟ ਖਾਇਆ ।
ਨਿਤ ਨਿਤ ਹੋਇ ਫਿਰਵਾਨੀ ਗਲਾਂ ਕੁਰਬਕੁ ਤਰਸਾਰਾ ਖਾਵੈ ।[3]
ਰਿਸਵਤ ਲੈ ਕੇ ਅਨ ਘਟਾਵੇ ਸੋ ਪਊਸੀ ਦੋਜਕ ਹਾਵੈ ।
ਪਾਤਸਾਹਾ ਨੋ ਹੁਕਮੁ ਰਬ ਦਾ ਖਬਰ ਲੇਇ ਫੁਕਰਾਵਾਂ ।
ਰਯਤ ਤੁੰਗ ਮਲੰਗ ਯਤੀਮਾਂ ਤਿਨਾ ਕਰ ਉਪਰਾਵਾ ।
ਇਤਨਿਆ ਕੀ ਸੁਧ ਲੇਇ ਨ ਰਾਜਾ ਸੋਭੀ ਦੋਜਕ ਜਾਸੀ ।
ਕਹੁ ਨਾਨਕ ਸੁਣ ਰੁਕਨਲ ਕਾਜੀ ਕੀਤਾ ਅਪਨਾ ਪਾਸੀ ।
ਗਊ ਸੂਰ ਦੁਇ ਹਦ ਬਣਾਈ ਭਰਮੁ ਪਸਾਰਾ ਕੀਨਾ ।
ਕਾਫਰ ਮੁਲਹਦਿ ਕਰਨ ਮੁਹੀਮਾ ਅਪਣਾ ਆਪੁ ਨ ਚੀਨਾ ।
ਲਖ ਚੌਰਾਸੀ ਜੰਤ ਉਪਾਏ ਕਿਸੈ ਨ ਮੰਦਾ ਜਾਨਹੁ ।

---

1. ਗੁ. ਨਾ. ਘ੍ਰ. 16 ਵਿਚ ਪਾਠ 'ਮਾਰਗ ਖੂਬ' ਹੈ ਜੋ ਅਸਪਸ਼ਟ ਪਾਠ ਹੈ ।
2. ਮੂਲ ਵਿਚ ਪਾਠ 'ਸਿਰਵਰਤ ਵਡੀ' ਜੋ ਅਸਪਸ਼ਟ ਹੈ, ਗੁ ਨਾ. ਘ੍ਰ. 16 ਵਿਚ 'ਸਿਰਵਤ ਵਡੀ' ਸੀ ਜੋ ਪ੍ਰਸੰਗ ਅਨੁਸਾਰ ਅਨੁਮਾਨਿਤ ਪਾਠ ਰਿਸ਼ਵਤ ਵਢੀ' ਕਰ ਦਿੱਤਾ ਹੈ ।
3. ਗੁ. ਨਾ. ਘ੍ਰ. 16 ਵਿਚ ਪਾਠ 'ਗਬਰੂ ਤਰਸਾ ਰਜ ਖਾਵੈ' ਹੈ । ਪੱਤਰਾ (196/ੳ)

ਕਹੁ ਨਾਨਕ ਸੁਣ ਰੁਕਨਲ ਕਾਜੀ ਸਭ ਵਿਚ ਇਕ ਪਛਾਨਹੁ ।
ਆਹਨ ਕੀ ਹਥ ਲੈ ਕਰ ਕਰਦ ਸਭ ਆਲਮ ਕੁਹਿ ਖਾਇਆ ।
ਜੇ ਕੋ ਅਗੇ ਸਚੁ ਅਲਾਏ ਸੋ ਕਾਜੀ ਜਿਬੇ ਕਰਾਇਆ ।
ਸਾਬਤ ਸੂਰਤ ਭੰਨਨ ਮੁਨਾਫਕ ਮੁਸਲਮਾਨੁ ਕਹਾਇਆ ।
ਮੁਸਲਮਾਨ ਨ ਰੰਜੇ ਕਿਸਹੂ ਸੋ ਮੋਮਨ ਭਿਸਤ ਸਿਧਾਇਆ ।
ਮੁਸਲਮਾਨੁ ਖਰੀ ਕਠਨੁ ਹੈ ਸੁਣ ਹੋ ਰੁਕਨਲ ਕਾਜੀ ।
ਜੋ ਸਾਹਿਬ ਦਾ ਫੁਰਮਾਨੁ ਨ ਮਾਨੇ ਸੋ ਦੋਜਕ ਜਾਸੀ ਪਾਜੀ ।
ਨੰਗ ਭੁਖ ਤਿਸਕੋ ਉਠ ਲਾਗੈ ਢੋਈ ਦੇਇ ਨ ਕੋਇ ।
ਅਗੇ ਦਰਗਹ ਮਿਲੈ ਨ ਆਦਰ ਜੋ ਗੁਰ ਤੇ ਬੇਮੁਖ ਹੋਈ ।
ਗਊ ਸੂਰ ਕੀ ਏਕਾ ਕਾਇਆ ਏਕੋ ਲੋਹੂ ਚਾਮਾ ।
ਕਹੁ ਨਾਨਕ ਸੁਣ ਰੁਕਨਲ ਕਾਜੀ ਸਭ ਮਹਿ ਏਕੁ ਸਮਾਨਾ ॥ ੧੧੮ ॥

ਸੁਆਲ ਇਮਾਮ ਜਲਾਲ ਦੀ ਸੂਰਾ ॥

ਕਹੇ ਇਮਾਮ ਜਲਾਲ ਦੀ ਸੁਣਹੋ ਨਾਨਕ ਪੀਰ ।
ਕਿਉ ਕਰ ਥੀਏ ਨਕਲਦਰ ਸਿਧ ਸਾਧਕ ਗੁਰਪੀਰ ।
ਜਿਨਾ ਰਬ ਪਛਾਨਿਆ ਸੋ ਕਿਉ ਨਕਲ ਕਰੇਨਿ ।
ਜੋ ਪਹੁਤੇ ਜਾਇ ਖੁਦਾਇ ਕੂ ਸੋ ਫਿਰ ਕਿਉ ਜਨਮੁ ਧਰੇਨ ।
ਜੋ ਇਸ ਦੀ ਕਰੇ ਤਸਲਿਆ ਸੋ ਸਯਦਾ ਕੇ ਸਿਰ ਪੀਰ ।
ਅਲਹ ਉਸ ਨ ਭੇਦ ਕੁਝ ਕਹੁ ਸਚੀ ਤਦਬੀਰ ॥ ੧੧੯ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣੀਐ ਸੈਦ ਜਮਾਲ ।
ਸਾਬਤ ਸੁੰਨਤ ਦੁਹਾ ਦੀ ਇਕੋ ਰੂਹ ਜਮਾਲ ।
ਜਿਉ ਥੀ ਨਕਲ ਦਰਗਾਹ ਵਿਚ ਸਿਧ ਸਾਧਿਕ ਗੁਰਪੀਰ ।
ਸਭ ਖੋਲ ਸੁਣਾਵੋ ਮਸਲਾ ਸੁਣੀਐ ਕਰ ਤਦਬੀਰ ।
ਸਾਜੀਆ ਜਿਨਾ ਉਮਤੀ ਪੈਕੰਬਰ ਅਵਤਾਰ ।
ਦੀਨ ਚਲਾਏ ਦੁਨੀ ਪਰਿ ਕਟਕਿ ਮੁਰੀਦ ਹਜਾਰ ।
ਗੁਰਪੀਰ ਬਤਾਵਨ ਸਚੁ ਰਾਹੁ ਮੁਰੀਦ ਕਮਾਵਨਿ ਕੂੜ ।
ਸਾਥ ਹੀ ਕਰਨ ਅਜਾਬਬਹੁ ਲਖ ਅਸੰਖਾ ਪੂਰ ।
ਰਾਹੁ ਨ ਪਕੜਿਆ ਉਮਤੀ ਥੀਏ ਬਹੁ ਗੁਮਰਾਹ ।
ਗੁਰਪੀਰ ਕਨਾਰੇ ਰਹਿ ਗਏ ਜੋ ਉਮਤਾ ਦੇ ਮਲਾਹਿ ।
ਪਾਕ ਨ ਹੋਈ ਉਮਤੀ ਗੁਰ ਪੀਰਾਂ ਦੇ ਸਿਰਭਾਰੁ ।
ਇਸ ਬਿਧ ਕਰਦੇ ਨਕਲ ਦਰ ਸਿਧ ਪੀਰ ਗੁਰੂ ਅਵਤਾਰ ।
ਜਾਮਨ ਹੋਇ ਜੋ ਚੋਰ ਦਾ ਸਦ ਪੁਛੀਸੀ ਸੋਇ ।
ਅਗੇ ਹੋਇ ਸ਼ਰਮਿੰਦਗੀ ਨਾਨਕ ਸਚੁ ਬਗੋਇ ।

ਫਿਰ ਭੇਨ ਘੜੀਸਨ ਉਮਤੀ ਜਿਨਾਹ ਕੀਤੇ ਬਹੁਤ ਅਜਾਬ ।
ਸਿਧ ਸਾਧਿਕ ਗੁਰ ਪੀਰ ਜੋ ਸੌ ਭੀ ਭਜਸਨ ਸਾਥ ।
ਜਿਚਰੁ ਮੁਰੀਦਾ[1] ਨ ਕਾਇਆ ਤਿਚਰੁ ਪੀਰ ਜਮਾਨ ।
ਦੋਵੇਂ ਮਰ ਫਿਰ ਜਮਸਨ ਥੀਸਨ ਪਏ ਹਰਾਮ ।[2]
ਮੁਰੀਦ ਕਰੇਸਨ ਬਦ ਅਮਲ ਕੂੜ ਬੋਲ ਬਿਖੁ ਖਾਇ ।
ਦਸਵਾ ਅੰਸ ਅਜਾਬ ਦਾ ਗੁਰ ਪੀਰਾ ਮਿਲੈ ਸਜਾਇ ।
ਬਾਝ ਰਿਆਜਤ ਬੰਦਗੀ ਛੁਟਣ ਖਰਾ ਮਹਾਲ ।
ਪੀਰ ਮੁਰੀਦਾ ਮਾਮਲੇ ਪਉਸਨ ਵਡੇ ਜੰਜਾਲ ।
ਫਿਰਸਨ ਲਖ ਚਉਰਾਸੀਆਂ ਜੂਨਾ ਜੂਨ ਔਤਾਰ ।
[3]ਅਗਾਵਤੀ ਗਣੀ ਨ ਜਾਇਸੀ ਬਹੁਤੀ ਖਾਸਨੁ ਮਾਰ ।
ਆਖੇ ਨਾਨਕ ਸਾਹ ਸਚੁ ਸੁਣਹੋ ਸਯਦ ਜਲਾਲ ।
ਜਿਨਾਹ ਸਚੁ ਨ ਲਦਿਆ ਫਿਰ ਹੋਸੀ ਤਿਨਾ ਜਵਾਲ ॥ ੧੨੦ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣ ਨਾਨਕ ਕਰਤਾਰ ।
ਸਭਾ ਸਿਫਤ ਖੁਦਾਇ ਦੀ ਪੁਛੀ ਕਰ ਤਕਰਾਰ ।
ਹਿਕੋ ਹਿਕ ਖੁਦਾਇ ਹੈ ਦੂਜਾ ਮਹੰਮਦ ਯਾਰ ।
ਤੂੰ ਬਿਨ ਵਾਰਨ ਥੀਵਈ ਆਖਹੁ ਸਚੁ ਬੀਚਾਰੁ ।
ਤੂੰ ਬਿਨ ਤਾੜੀ ਨ ਵਜੇ ਤੂ ਬਿਨ ਸਦਾ ਨ ਹੋਇ ।
ਤੂੰ ਬਿਨ ਆਲਮਨ ਥੀਵੇ ਨਾਨਕ ਸਚੁ ਬਗੋਇ ॥ ੧੨੧ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹ ।
ਬਾਝੂ ਹਿਕ ਖੁਦਾਇਦੇ ਹੋਰੁ ਨ ਦੂਜੀ ਜਾਇ ।
ਇਕੋ ਇਕ ਖੁਦਾਇ ਹੈ ਦੂਜਾ ਜੁਸਾ ਯਾਰ ।
ਜੋ ਜੁਸਾ ਸਿਫਤਿ ਸਾਲਾਹ ਕਰੇ ਤਾ ਨਾਨਕ ਉਤਰੇ ਪਾਰ ।
ਬਾਝੁ ਸਿਫਤ ਖੁਦਾਇ ਦੀ ਜੁਸਾ ਯਾਰ ਨ ਹੋਇ ।
ਜਾਂ ਵੈਸੀ ਨਿਕਲ ਜਿੰਦੜੀ ਤਾ ਪੁਛਸੀ ਜੁਸਾ ਨ ਕੋਇ ।
ਜੁਸਾ ਸਿਰਜਿਆ ਖਾਕ ਦਾ ਵਿਚ ਨੂਰੀ ਆਪਿ ਖੁਦਾਇ ।
ਜਾ ਕਾਇਮੁ ਥੀਵੇ ਜੁਸੜਾ ਤਾ ਦੋਵੇ ਇਕ ਕਹਾਇ ।
ਬਾਝੁ ਥੀਏ ਜੁ ਗਲਿ ਦੇ ਜੁਸਾ ਥੀਸੀ ਖਾਕ ।
ਨਿਕਲ ਵੈਸੀ ਰੂਹੜਾ ਕੋ ਹੋਰ ਨ ਬੇਲੀ ਸਾਥ ।

---

1. ਗੁ. ਨਾ. ਪ੍ਰ. 16 ਵਿਚ ਸ਼ਬਦ 'ਮੁਰਸਦਿ' ਹੈ ਪੱਤਰਾ (197/ਅ) ਅਢੁਕਵਾਂ ਪਾਠ ਹੈ ।
2. ਗੁ. ਨਾ. ਪ੍ਰ. 16 ਵਿਚ ਸ਼ਬਦ 'ਹੈਰਾਨਿ' ਹੈ । ਪੱਤਰਾ (ਉਹੀ)
3. ਮੂਲ ਵਿਚ ਪੰਕਤੀ ਅਧੂਰੀ ਸੀ ਜੋ ਗੁ. ਨਾ. ਪ੍ਰ. 16 ਵਿਚੋਂ ਲਈ ਹੈ । (ਉਹੀ)

ਹਿਕੋ ਰਹਿ ਜਾਇਸੀ ਹੋਰ ਥੀਸੀ ਸਭ ਫਨਾਹਿ ।
ਬਾਝ ਰਿਆਜਤ ਬੰਦਗੀ ਭੰਬਲ ਭੂਸੇ ਖਾਹਿ ।
ਤਿਚਰੁ ਸਭ ਚਤੁਰਾਈਆ ਜਿਚਰੁ ਜੁਸਾ ਨਾਲ ।
ਜਾਂ ਥੀਸੀ ਰੂਹ ਇਲਾਹਦਾ ਤਾਂ ਕੋਇ ਨਾ ਪੁਛਸੀ ਹਾਲ ।
ਇਕੋ ਹੀ ਰਹਿ ਜਾਇਗਾ ਹੋਰੁ ਨ ਦੂਜਾ ਧੀਰ ।
ਆਖੇ ਨਾਨਕ ਪੀਰ ਜੀ ਫਿਰਿ ਮਿਲਸੀ ਡਾਢੀ ਭੀੜ ।
ਲੇਖਾ ਮੰਗਸੀ ਧਰਮਰਾਇ ਜੋ ਕੀਏ ਅਜਾਬ ਸਵਾਬ ।
ਦੋਨੀ ਆਈ ਰੂਹ ਨੋ ਲੈਸਨ ਕਰਕੇ ਯਾਦ ।
ਏਥੇ ਅੰਦਰ ਦੁਨੀ ਦੇ ਹੋਇ ਰਹਿਆ ਮਾਵਾਸ ।
ਦੇਖ ਕਬੀਲਾ ਮਿਤਰ ਸਭ ਬਹੁਤੀ ਬਨੀਆਸ ।
ਨਾ ਕਰ ਆਸ ਬਿਰਾਨੜੀ ਅਲਹ ਦੀ ਵਲੁ ਹੋਇ ।
ਨਾਨਕ ਆਖੇ ਪੀਰ ਜੀ ਸਾਈ ਸਚੁ ਥਗੋਇ ।

[1]ਜੀ ਪਾਤਸਾਹ ਕਿਸੇ ਨੂੰ ਹਲ ਬੇਰ ਘਾਹ ਲਕੜੀ ਡੰਗ ਸੋਡੀ ਨੌਕਰੀ ਦੂਨੇ ਨੋ ਸਬਦੁ ਦਰਸਨ ਕਾ ਆਸਰਾ ਹੈ । ਕਿਸੇ ਨੋ ਚਾਕਰੀ ਦੌੜ ਧਕਾ ਹੈ । ਦੁਨੀਦਾਰ ਨੋ[2] ਸਬਦੁ ਦਰਸਨ ਕਾ ਆਸਰਾ ਹੈ । ਕਿਸੇ ਨੂ ਸੋਦਾ ਸੂਦ ਵਣਜ ਵਾਪਾਰੁ ਹੈ । ਸਬਦੁ ਦਰਸਨ ਕਾ ਆਸਰਾ ਹੈ । ਜਿਉ ਭਾਵੈ ਤਿਵੈ ਨਿਬਾਹੁ ਗੁਰੂ ਸਤ ॥ ੧੨੨ ॥[3]

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੁ ਨਾਨਕ ਪੀਰ ।
ਕਹੁ ਹਕੀਕਤ ਮੌਤ ਦੀ ਸਚੀ ਕਰ ਤਦਬੀਰ ।
ਕਿਉਂਕਰ ਬਚੀਐ ਅਜਲ ਤੇ ਕਉਣ ਬਚਾਵਨ ਹਾਰ ।
ਬਚੀਐ ਕਉਣ ਪੁਨਾਹ ਲੈ ਆਖਹੁ ਸਚੁ ਬੀਚਾਰ ॥ ੧੨੩ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚ ਸੁਣਹੁ ਬਹਾਵਦੀ ਪੀਰ ।
ਸੁਣਹੁ ਹਕੀਕਕਤ ਮੌਤ ਦੀ ਸਚੀ ਕਰ ਤਦਬੀਰ ।

---

1. ਗੁ. ਨਾ. ਪ੍ਰ. 16 ਵਿਚ ਇਸ ਥਾਂ ਉਪਰ ਤਿਲੰਗ ਦੀ ਵਾਰ ਦਿੱਤੀ ਹੋਈ ਹੈ । ਮੂਲ ਵਿਚ ਇਹ ਸ਼ਾਮਲ ਨਹੀਂ । ਇਹ ਇਕ ਵੱਖਰੀ ਕ੍ਰਿਤ ਹੈ ਜੋ ਕਈ ਖਰੜਿਆਂ ਵਿਚ ਲਿਖੀ ਮਿਲਦੀ ਹੈ । (199/ਅ) ਕਈ ਲਿਖਤਾਂ ਵਿਚ ਮਦੀਨੇ ਦੀ ਗੋਸ਼ਟਿ ਦੇ ਅੰਤ ਤੇ ਦਿੱਤੀ ਹੈ ਜਿਵੇਂ ਲਿਖੋ ਵਿਚ ਅਤੇ ਉਸਨੂੰ ਗੋਸ਼ਟਿ ਦਾ ਅੰਗ ਮੰਨਿਆ ਹੈ । ਇਸ ਖਰੜੇ ਵਿਚ ਅਗਲੀਆਂ 7 ਲਾਈਨਾਂ ਨਹੀਂ ਹਨ ।
2. ਮੂਲ ਵਿਚ 'ਦੁਨੋਹਦਾਰ ਨੋ' ਸ਼ਬਦ ਸੀ ਜਿਸਦਾ ਅਨੁਮਾਨਿਤ ਪਾਠ ਦੁਨੀਦਾਰ ਨੋ ਕਰ ਦਿੱਤਾ ਹੈ ।
3. ਇਨ੍ਹਾਂ ਸ਼ਬਦਾਂ ਤੋਂ ਗੋਸ਼ਟਿ ਦੀ ਸਮਾਪਤੀ ਲਗਦੀ ਹੈ । ਅਗਲਾ ਵਾਧਾ ਮੂਲ ਪਾਠ ਵਿਚ ਪਿਛੋਂ ਕੀਤਾ ਗਿਆ ਹੈ ।

ਜੁਗੇ ਅੰਦਰੁ ਜੋ ਥੀਆ ਆਖਰ ਮਰਸੀ ਸੋਇ ।
ਪੀਰ ਪੈਕੰਬਰ ਅਉਤਾਰ ਸਭਿ ਮਉਤ ਨ ਛਡਿਆ ਕੋਇ ।
ਬਾਝੁ ਅਲਹ ਪਾਕ ਦੇ ਸਭਾ ਥੀਸੀ ਫਨਾਹਿ ।
ਰਹੈ ਨ ਜੋਗੀ ਭੋਗੀਆ ਮੀਰ ਮਲਕ ਪਾਤਸਾਹ ।
ਕੂੜਾ ਤਕੀਆ ਪੀਰ ਜੀ ਕਰੀਐ ਮਨ ਤੇ ਦੂਰ ।
ਮੌਤ ਨ ਭੂਲੇ ਮਨ ਤੇ ਜੋ ਰਹਦੀ ਸਦਾ ਹਜੂਰ ।
ਜਿਨਾਹ ਨਾਮ ਧਰਾਇਆ ਆਖਰ ਫਾਨੀ ਸੋਇ ।
ਨਾਨਕ ਆਖੇ ਪੀਰ ਜੀ ਇਕ ਰਹਸੀ ਅਲਹ ਸੋਇ ॥ ੧੨੪ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣ ਨਾਨਕ ਅਰਦਾਸ ।
ਕਉਣ ਇਬਾਦਤ ਪਾਈਐ ਭਿਸਤੀ ਅੰਦਰ ਵਾਸ ।
ਕੌਣ ਇਬਾਦਤ ਪਾਈਐ ਹੂਰਾਂ ਦੂਨੀ ਹੁਲਾਸ ।
ਕਉਣ ਇਬਾਦਤ[1] ਪਾਈਐ ਸਹੀਦੀ ਮਰਾਤਬ ਜਾਇ ।
ਏਹੁ ਹਕੀਕਤ ਬਿਲਕੁਲ ਤੋਹੇ ਸਭ ਬਤਾਇ ॥ ੧੨੫ ॥

ਜਵਾਬੁ ਬਾਬਾ ਨਾਨਕ ਸਾਹ ਸੂਰਾ ॥

ਸੁਨਹੋ ਪੀਰ ਬਹਾਵਦੀ ਇਕ ਨਾਨਕ ਕੀ ਅਰਦਾਸ ।
ਬੰਦਗੀ ਅੰਦਰ ਪਾਈਆ ਭਿਸਤੀ ਅੰਦਰ ਵਾਸ ।
ਸਬਰੇ ਅੰਦਰਿ ਪਾਈਐ ਹੂਰਾਂ ਦੂਨੀ ਹੁਲਾਸ ।
ਮਜਬੇ ਉਪਰ ਲੜ ਮਰੇ ਪਾਏ ਸਹੀਦੀ ਜਾਇ ।
ਏਹੁ ਹਕੀਕਤ ਸਚ ਦੀ ਦਿਲ ਤੇ ਲੇਹੁ ਲਗਾਇ ॥ ੧੨੬ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਨਹੋ ਨਾਨਕ ਪੀਰ ।
ਪੰਜ ਕਤੀਬ ਹਵਾਸ ਜੋ ਸਚੀ ਕਹੁ ਤਦਬੀਰ ।
ਗੁਸਾ ਸਹਵਤ ਲੋਭ ਮੋਹ ਪੰਜਵਾਂ ਤਕਬਰ ਨਾਲ ।
ਪੰਜਾ ਵਿਚ ਬਜੁਰਗ ਕੌਣ ਡਸਹੁ ਸਭ ਹਵਾਲ ॥ ੧੨੭ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਪੀਰ ।
ਸਹਵਤ ਗੁਸਾ ਤਿਕਬਰੀ ਮੋਹ ਜੰਜੀਰ ।
ਸਭਨਾ ਦੇ ਸਿਰਤਾਜੁ ਹੈ ਲੋਭ ਵਡਾ ਸਿਰਦਾਰੁ ।
ਸਭਨਾ ਤਕੀਆ ਲਬੁ ਦਾ ਖਪਿ ਖਪਿ ਹੋਹਿ ਖੁਆਰ ।
ਲਾਲਚ ਮਾਰੀਆ ਉਮਤੀ ਗੌਸ ਕੁਤਬ ਸਲਾਰ ।
ਪੀਰ ਪੈਕੰਬਰ ਔਉਲੀਏ ਮੀਰ ਮਲਕ ਸਿਕਦਾਰ ।

1. ਗੁ. ਨਾ. ਖੁ. 'ਮਰਾਤਿਬੁ' ਸ਼ਬਦ ਹੈ ਪੱਤਰਾ (207/ਅ) ਢੁਕਵਾਂ ਉਪਰੋਕਤ ਪਾਠ ਹੀ ਹੈ ਕਿਉਂਕਿ 'ਮਰਾਤਿਬੁ' ਸ਼ਬਦ ਔਖੇ ਆਉਂਦਾ ਹੈ ।

ਜੋਗੀ ਜਤੀ ਸੰਤੋਖੀਆ ਜਿਨਾਹ ਸਾਧੇ ਕਲਪ ਕਿਦਾਰ ।
ਮਾਰੀ ਸਭਾ ਮੇਦਨੀ ਸਿਧ ਸਾਧਕ ਅਵਤਾਰ ।
ਰਿਸ ਮੁਨੀਸਰ ਸਾਧ ਜਨ ਜਿਨਾ ਛਡੇ ਘਰ ਬਾਰ ।[1]
ਸਤੀਆਂ ਤੇ ਸੰਨਿਆਸੀਆਂ ਖਟ ਦਰਸਨ ਅਹੰਕਾਰ ।
ਲਾਲਚ ਮਾਰੇ ਸਭ ਲੋਕ ਜਗ ਰਹਣ ਨ ਪਾਇਆ ਕੋਇ ।
ਨਾਨਕ ਆਖੇ ਪੀਰ ਜੀ ਲੋਭੁ ਮਾਰੀ ਸਗਲੀ ਲੋਇ ॥ ੧੨੯ ॥

ਸੁਆਲ ਰੁਕਨਦੀਨ ਕਾਜੀ ਸੂਰਾ ॥

ਆਖੇ ਰੁਕਨਲ ਨਾਨਕਾ ਸਚੁ ਸੁਣਾਵਹੁ ਸੋਇ ।
ਨਿਆਰੇ ਹਿੰਦੂ ਤੁਰਕ ਕੂੰ ਕਿਸ ਬਿਧਿ ਰਹੇ ਖਲੋਇ ।
ਜਾਂ ਅਵਲ ਆਦਮ ਸਿਰਜਿਆ ਆਸਣ ਚਾਰੇ ਫਰਜੰਦ ।
ਪਿਛੇ ਇਨਾਹ ਦੇ ਨਾਨਕਾ ਕਿਉ ਬਹੁਤੇ ਹੋਏ ਬੰਦ ।
ਇਹੁ ਹਕੀਕਤ ਗੈਬ ਦੀ ਜੋ ਡਸੇ ਅਵਲ ਫਕੀਰ ।
ਪੀਰਾਂ ਅੰਦਰ ਪੀਰ ਹੈ ਮੀਰਾਂ ਅੰਦਰ ਮੀਰ ।

[2]ਜਵਾਬੁ ਨਾਨਕ ਸਾਹ ਸੂਰਾ ॥

ਨਾਨਕ ਆਖੇ ਰੁਕਨਦੀਨ ਸਚਾ ਸੁਣਹੁ ਸੁਆਲ ।
ਹਿੰਦੂ ਮੁਸਲਮਾਨ ਨੂ ਮੁਢਹੁ ਲਗਾ ਜਵਾਲੁ ।
ਸਤਜੁਗ ਅੰਦਰ ਸੇਖ ਜੀ ਕੀਤਾ ਫੀਲ ਹਲਾਲੁ ।
ਮਾਰੇ ਗੈਂਡੇ ਕਰੇ ਜਗ ਦੇਵਤਿਆਂ ਕੀ ਚਾਲ ।
ਫਿਰਿ ਤ੍ਰੇਤੇ ਅੰਦਰ ਸੇਖ ਜੀ ਕੀਤਾ ਅਸਪ ਹਲਾਲੁ ।
ਬਕਰੇ ਛਤ੍ਰੇ ਦੈਤ ਦੁਇ ਮਾਰੇ ਏ ਭੀ ਨਾਲ ।
ਮਹਿਖੇ ਸੁਤਿਰ ਖਰਿਗੋਸਿ ਮ੍ਰਿਗ ਗੋਇ ਪਰੰਦੇ ਨਾਲਿ ।
ਜੋ ਜੀਆ ਖਾਵਨਿ ਨੇਕੁ ਨਾਲਿ ਤਿਨਾ ਦੇ ਮਾਸਿ ਹਲਾਲਿ ।[3]
ਦੁਆਪਰ ਅੰਦਰ ਸੇਖ ਜੀ ਕੀਤੀ ਗਊ ਹਲਾਲੁ ।
ਹਿੰਦੂ ਮੁਸਲਮਾਨ ਕਉ ਇਥਹੁ ਲਗਾ ਜਵਾਲ ।
ਹੋਏ ਦੋਊ ਅਲਾਹਦਾ ਵੈਰ ਵਿਰੋਧ ਕਰਾਇ ।
ਤੁਰਿਕਾ ਕਰੀ ਹਲਾਲਿ ਗਾਇ ਹਿੰਦੂ ਹਲਾਲ ਬੈਰਾਹਿ ।[4]
ਇਕ ਰਾਹ ਤੇ ਦੁਇ ਭਏ ਪਇਐ ਹੜਿ ਕਪ ਵੈਰਿ ।[5]

---

1. ਗੁ. ਨਾ. ਪ੍ਰ. 16 ਵਿਚ ਪਾਠਾਂਤਰ 'ਜਿਨਾ ਛਡੀ ਜਰਿ ਘਰਿ ਬਾਰਿ' ਹੈ । ਪੱਤਰਾ (208/ੳ)
2. ਮੂਲ ਵਿਚ ਇਹ ਸਿਰਲੇਖ ਨਹੀਂ ਸੀ । ਗੁ. ਨਾ. ਪ੍ਰ. 16 ਵਿਚੋਂ ਲਇਆ ਹੈ । ਪੱਤਰਾ (208/ਅ)
3. ਇਨ੍ਹਾਂ ਦੋ ਤੁਕਾਂ ਦਾ ਪਾਠ ਗੁ. ਨਾ. ਪ੍ਰ. 16 ਵਿਚੋਂ ਲਿਆ ਹੈ । ਮੂਲ ਵਿਚ ਕੁਝ ਵਾਧੂ ਪੰਕਤੀਆਂ ਘਸੌੜੀਆਂ ਹਨ ਜਿਨ੍ਹਾਂ ਕਾਰਣ ਪਾਠ ਅਸਪਸ਼ਟ ਹੈ । ਪੱਤਰਾ (ਉਹੀ)
4. ਇਹ ਤੁਕ ਮੂਲ ਵਿਚ ਨਹੀਂ ਸੀ ਗੁ. ਨਾ. ਪ੍ਰ. 16 ਵਿਚੋਂ ਲੈ ਕੇ ਪਾਈ ਹੈ । ਪੱਤਰਾ (209/ੳ)
5. ਮੂਲ ਵਿਚ ਪਾਠ 'ਭਕ ਪਵੈਗ' ਅਧੂਰਾ ਤੇ ਅਸਪਸ਼ਟ ਪਾਠ ਸੀ ਜੋ ਪਾਠ ਗੁ. ਨਾ. ਪ੍ਰ. 16 ਵਿਚੋਂ ਲਿਆ ਹੈ । ਪੱਤਰਾ (ਉਹੀ)

ਨਾਨਕ ਆਖੇ ਰੁਕਨਦੀ ਦੁਇ ਸਕੇ ਕਰਨ ਖੈਰ ।
ਨਾਨਕ ਆਇਆ ਦੁਨੀ ਵਿਚਿ ਜਗ ਵਿਚਿ ਵਰਤੇ ਖੈਰ ।
ਨਾ ਕਾਹੂ ਸੇ ਦੋਸਤੀ ਨਾ ਕਾਹੂ ਸੇ ਵੈਰੀ।
ਕਲਜੁਗ ਅੰਦਰ ਸੇਖ ਜੀ ਆਦਮ ਥੀਏ ਹਲਾਲ ।
ਬੇਈਮਾਨ ਫਿਰੰਨ ਜੋ ਤਿਨ ਵਡੇ ਜੰਜਾਲ ।
ਪਰ ਮਾਇਆ ਮਾਸੁ ਬਰਾਬਰੀ ਖਸੁ ਖਾਨੁ ਬਿਗਾਨੇ ਦਾਮ ।
ਓਹ ਭੀ ਮਾਸ ਹਰਾਮ ਹੈ ਜੋ ਆਵੈ ਨਾਹੀ ਕਾਮ ।
ਜੋ ਮਾਲ ਬਿਗਾਨਾ ਠਗ ਖਾਨ ਦਗਾ ਬਾਜੀ ਕਰ ਲੇਇ ।
ਮਾਰੇ ਆਦਮ ਮਾਲ ਲਬ ਜੋ ਰਬ ਨ ਯਾਦ ਕਰੇਇ ।
ਨਾ ਖਾਵਨ ਨਹ ਦੇਇ ਕਿਸ ਦਬ ਰਖਨ ਵਿਚਿ ਜਿਮੀਨ ।
ਆਦਮ ਜਾਤ ਗੁਣ ਪਸੂ ਕੇ ਨੇਕ ਬਦ ਨਹੀ ਚੀਨ ।
ਜੋ ਮੁਰਸੁਦ ਪੀਰੁ ਨ ਮਨਸਨ ਨਹਿ ਮਨਸਨ ਬੇਦ ਕਤੇਬ ।
ਤੇ ਆਦਮ ਹਲਾਲ ਹੋਨਿ ਸੋ ਹੋਸਨਿ ਆਖਰ ਮੇਧ ।
ਸੁਣਹੋ ਕਾਜੀ ਰੁਕਨਦੀ ਸਚੁ ਨਾਨਕ ਕਹੇ ਫਕੀਰੁ ।
ਹਿੰਦੂ ਮੁਸਲਮਾਨ ਦੁਇ ਹੋਸਨ ਅੰਤ ਜਹੀਰੁ ।
ਤੀਜਾ ਰਾਹੁ ਚਲਾਇਆ ਬੇਸ਼ਕ ਨਾਨਕ ਸਾਹ ।
[1]ਤਿਸ ਤਤੀ ਵਾਉ ਨ ਲਗਈ ਜੋ ਆਸੀ ਸਚੇ ਰਾਹਿ ।
ਪਿਛੇ ਜਮਾਨੇ ਦੇ ਅਮਲ ਸਭ ਮਨਮੁਖੀ ਜਾਨ ।
ਬਾਕੀ ਝਗੜਾ ਹਿੰਦੂ ਤੁਰਕ ਦਾ ਗਊ ਸੂਰ ਹਦ ਮਾਨ ।
[2]ਹਿੰਦੂ ਮੁਸਲਮਾਨ ਵਿਚਿ ਗਊ ਸੂਰ ਦੁਇ ਹਦਿ ।
ਹਿਕੇ ਤਾਂ ਦੋਨੋ ਪਾਕ ਕਰ ਹਿਕੇ ਤਾ ਦੋਨੋਂ ਰਦ ।
ਬਾਝੁ ਰੋਟੀ ਆਬ ਦੇ ਹੋਰ ਖਾਣੇ ਕਰਹੁ ਹਰਾਮ ।
ਨਾਨਕ ਆਖੇ ਰੁਕਨਦੀ ਰਬ ਸਚੀ ਕਹੇ ਕਲਾਮ ।
ਜੋ ਕਰੇ ਰਿਆਜਤ ਬੰਦਗੀ ਸੋ ਮਾਸ ਨ ਕਟਨ ਜਾਨਿ ।
ਮਾਸੁ ਹਲਾਲ ਗ੍ਰਹਸਤਿ ਕੋ ਨਾਲ ਅਉਰਤ ਰਖੇ ਮਾਨਿ ।
ਜੋ ਜਾਨੇ ਸਭ ਵਿਚ ਇਕ ਰਬ ਸੋ ਮਾਸੁ ਨ ਕਰੇ ਹਲਾਲੁ ।
ਜਿਤੀ ਦਾਣੇ ਅੰਨ ਪਾਨਿ ਜੀਆਂ ਬਾਝੁ ਨ ਭਾਲ ।
ਸਭਣਾ ਅੰਦਰਿ ਇਕ ਰਬ ਦੂਜਾ ਨਾਹੀ ਕੋਇ ।
ਏਹੁ ਨਸੀਹਤ ਸਭ ਨੋ ਨਾਨਕ ਸਚੁ ਬਗੋਇ ।
ਜਿਚਰੁ ਹਿੰਦੂ ਤੁਰਕ ਵਿਚਿ ਗਊ ਸੂਰ ਦੁਇ ਹਦਿ ।
ਤਿਚਰੁ ਖੈਰ ਨ ਹੋਵਈ ਜਿਚਰੁ ਮਰਨ ਨ ਦੋਨੋ ਰਦਿ ।

---

1. ਗੁ.ਨਾ.ਪ੍ਰ. 16 ਵਿਚੋਂ ਤੁਕ ਲਈ ਹੈ । ਮੂਲ ਵਿਚ ਰਹਿ ਗਈ ਲਗਦੀ ਹੈ । ਪੱਤਰਾ (209/ਅ)
2. ਇਹ ਤੁਕ ਗੁ. ਨਾ. ਪ੍ਰ. 16 ਵਿਚ ਨਹੀਂ ਹੈ, ਪੱਤਰਾ (ਉਹੀ)

ਕਦਹੁ ਹਿੰਦੂ ਤੁਰਕ ਕਉ ਰਦ ਕਾਫਰ ਤੇ ਮੁਲਹਦਿ ।
ਰਦ ਜਹੂਦਾ ਇਰਮਨੀ ਬੇਪੀਰਾਂ ਨੂੰ ਛਡ ।
ਨਾਨਕ ਆਖੇ ਰੁਕਨਦੀ ਇਕੋ ਰਬ ਧਿਆਇ ।
ਰਾਹ ਸੈਤਾਨੀ ਛਡ ਸਚੀ ਸਭ ਜਾਨ ਬੁਆਇ ।
ਸਤਜੁਗ ਅੰਦਰ ਸਚੁ ਦ੍ਰਿੜ ਕਾਰੋ ਕਦਮ ਸਵਾਬ ।
ਤਾਂ ਤੇ ਹੋਆ ਸਤ ਜੁਗ ਕਰੇ ਨ ਅਜ਼ਾਬ ।
ਤ੍ਰੇਤੇ ਅੰਦਰ ਸੇਖ ਜੀ ਇਕ ਬਿਨਾਂ ਕਦਮ ਸਵਾਬ ।
ਤਾਂ ਤੇ ਤ੍ਰੇਤਾ ਜੁਗ ਭਇਆ ਤ੍ਰੈ ਭਰਮੀ ਇਕੁ ਅਜਾਬ ।
ਦੁਆਪਰ ਖਿਸੇ ਪੈਰ ਦੁਇ ਕਰਮ ਧਰਮ ਦੁਇ ਹੀਨ ।
[1]ਕਲਜੁਗ ਖਿਸੇ ਪੈਰ ਤ੍ਰੈ ਏਕ ਨਾਮ ਪਰ ਲੀਨ ।
ਕਲਜੁਗ ਅੰਦਰਿ ਏਕ ਨਾਮੁ ਇਕੋ ਪੈਰ ਪਛਾਨ ।
ਹੋਰੁ ਅਮਲ ਮਨਸੂਖ ਹਨਿ ਬਾਝੂ ਹਿਕਸਿ ਨਾਮ ।
ਹਿਕੋ ਨਾਮ ਖੁਦਾਕਿ ਦਾ ਜੇ ਦੇ ਭੀ ਕਰੇ ਨ ਯਾਦ ।
ਉਹੁ ਪਉਸਨ ਦੋਜਕ ਹਾਵੀਐ ਜੋ ਖਾਣਾ ਖਾਨ ਅਖਾਜ ।
ਬਾਝੁ ਰਿਆਜ਼ਤ ਬੰਦਗੀ ਮਲ ਭਖੁ ਖਾਇ ਨ ਕੋਇ ।
ਇਹੁ ਨਸੀਹਤਾਂ ਦੁਹਾਂ ਕਉ ਨਾਨਕ ਸਚੁ ਬਗੋਇ ॥ ੧੨੯ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹ ।
ਕੀਤੇ ਨੀ ਮਨਸੂਖ ਸਭ ਇਕ ਸਚੀ ਰਖਿ ਪਨਾਹ ।
ਜਿਤੀ ਬਿਦਾਇਤ ਦੁਨੀ ਵਿਚ ਫਿਰਕੇ ਥੀਏ ਅਪਾਰ ।
ਥੀਏ ਅਵਾਰ ਸਭੀ ਲੋਕਿ ਨ ਉਰਵਾਰਿ ਨ ਪਾਰ ।
ਕਲਜੁਗ ਅੰਦਰ ਨਾਨਕਾ ਨਵੀ ਸਵੀ ਫਿਰ ਕੀਨ ।
ਅਗਲੇ ਦੀਨ ਮਨਸੂਖ ਸਭ ਜੋ ਥੀਏ ਸੁ ਬੇਦੀਨ ।
ਦੀਨਾ ਦੇ ਸਿਰ ਦੀਨ ਤ੍ਰੂੰ ਪੀਰਾਂ ਦੇ ਸਿਰ ਪੀਰ ।
ਜੋ ਆਸੀ ਤੇਰੇ ਰਾਹੁ ਵਿਚ ਸੋ ਹੋਸੀ ਨਾਹਿ ਜਹੀਰ ।
ਤੂੰ ਹੈ ਮਾਲਕ ਖਲਕਾਂ ਦਾ ਜਿਨ ਖਾਲਕੁ ਡਿਠਾ ਬੁਝਾਇ ।
ਕਰਕੇ ਸਭ ਸੁਮਾਰੁ ਜਗ ਬਿੰਦੀ ਇਕ ਖੁਦਾਇ ।
ਹਰਫਹੁ ਅੰਗਹੁ ਬਾਹਰਾ ਗਿਣਤੀ ਵਿਚ ਨ ਹੋਇ ।
ਜੋ ਤੁਧੁ ਡਸਾਇਆ ਨਾਨਕਾ ਸਭਣਾ ਦੇ ਸਿਰ ਸਇ ॥ ੧੩੦ ॥

1. ਗੁ. ਨਾ. ਖੂ. 16 ਵਿਚ ਭੰਨਾ ਸ਼ਬਦ ਹੈ, ਪੱਤਰਾ (210/ੳ)
2. ਗੁ. ਨਾ. ਖੂ. 16 ਵਿਚ ਇਹ ਤੁਕ ਨਹੀਂ ਹੈ। ਪੱਤਰਾ (ਉਹੀ)
3. ਗੁ. ਨਾ. ਖੂ. 16 ਵਿਚੋਂ ਸ਼ਬਦ 'ਮਲਕ' ਹੈ ਪੱਤਰਾ (209/ਅ)

ਸੁਆਲ ਕਾਜੀ ਰੁਕਨਦੀਨ ਸੂਰਾ ॥

ਆਖੇ ਕਾਜੀ ਰੁਕਨਦੀ ਸੁਨਹੋ ਨਾਨਕ ਸਾਹ ।
ਬਾਰਾਂ ਕਿਥਹੁ ਆਵਦੀ ਸਚਾ ਕਹੋ ਸਨਾਹ ।
ਕਿਉਕਰ ਸੋਖੇ ਆਬ ਸਭ (ਫਿਰ) ਕਿਉ ਕਰਿ ਬਾਰਾਂ ਹੋਇ ।
ਅੰਬਰ ਬਾਝੁ ਸਿਤੂੰਨ[1] ਹੈ ਕਉਨ ਪਨਾਹਿ ਖਲੋਇ ।
ਤਲੇ ਜਿਮੀਨਾ ਕਉਣ ਹੈ ਥੰਮ ਖਲੋਤਾ ਭਾਰ ।
ਸਭ ਹਕੀਕਤ ਸੋਧ ਕਰ ਕਹੁ ਨਾਨਕ ਅਵਤਾਰ ।
ਏਹੁ ਹਕੀਕਤ ਜੋ ਡਸੇ ਸੋ ਪੀਰਾਂ ਦੇ ਸਿਰਿ ਪੀਰ ।
ਸਚਾ ਰਾਹ ਡਸੇਂਦਿਆ ਕਦੀ ਨ ਹੋਇ ਜਹੀਰ ॥ ੧੩੧ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਨਹੋ ਰੁਕਨਲ ਦੀਨ ।
ਬਾਰਾਂ ਹੋਹਿ ਅਫਤਾਬ ਤੇ ਮਨ ਵਿਚਿ ਦੇਖਹੁ ਚੀਨ ।
ਖਾਰੀ ਆਬ ਸਮੁੰਦ੍ਰ ਕੀ ਸੂਰਜ ਲਏ ਉਠਾਇ ।
ਫਿਰਿ ਸੀਰੀ ਆਬ ਵਸਾਇਦਾ ਕੁਦਰਤ ਜਾਣ ਇਲਾਹਿ ।
ਛਪਨਿ[2] ਕੋਟਿ ਫਰੇਸਤੇ ਤਾਬਿਆ ਮੈਕਾਈਲ ।
ਹਥਿ ਚੰਦੋਏ ਦੇਵਤਿਆ ਕਰਨ ਅਵਾਜੁ ਜਲੀਲ ।
ਜਦ ਹੋਦਾ ਹੁਕਮੁ ਖੁਦਾਇ ਦਾ ਤਬ ਸੂਰਜ ਛਡਦਾ ਆਬ ।
ਕਵੀਆ ਮੂਹਲੇ ਥੰਪਿ ਜਿਉ ਤਬ ਚਲਤੀ ਉਪਰ ਸਿਲਾਬ ।
ਜੋ ਅਸਮਾਨੀ ਦੇਵਤੇ ਉਲਵੀ ਕੁਦਸੀ ਨਾਮ ।
ਗ੍ਰਹ ਆਤਸ ਬਾਦ ਕੀ ਰਹਦੇ ਵਿਚ ਅਸਮਾਨ ।
ਜੋ ਧਰਤੀ ਵਿਚ ਫਰੇਸਤੇ ਸਿਫਲੀ ਨਾਮ ਕਹਾਇ ।
ਉਪਰੋ ਪਾਨੀ ਦੇਖ ਕਰਿ ਖਾਕ ਨ ਰੋਬਿ ਕਰਾਹਿ ।
ਬਾਦ ਨਾਰ ਅਰੁ ਆਬ ਕਉ ਖਾਕ ਮਿਲੀ ਜਬ ਜਾਇ ।
ਤਾਂ ਤੇ ਹੋਆ ਅੰਬਰ ਝੜੁ ਇਸ ਬਿਧਿ ਬਾਰਾਂ ਆਇ ।
ਬਾਰਾਂ ਤੁਖਮ ਜਹਾਨ ਦਾ ਸਭ ਰੂਹਿ ਪਛਾਨਹੁ ਸੋਇ ।
ਜੋ ਆਬ ਮਿਲੀ ਫਿਰ ਖਾਕ ਕਉ ਤਾ ਜੁਸੇ ਸਾਬਤ ਹੋਇ ।
ਆਪਣੇ ਹੀ ਬੁਖਾਰ ਤੇ ਆਪੇ ਜੁਸੇ ਬਣਾਇ ।
ਜੈਸੀ ਬਿੰਬ ਦਰੀਆਵ ਦੀ ਉਪਜਨ ਬਿਨਸ ਕਰਾਹਿ ।
ਆਪੇ ਆਇਆ ਜਗਤ ਵਿਚ ਸਾਜੇ ਬੇਦ ਕਤੇਬ ।
ਕਉਤਕ ਦੇਖਣ ਕਾਰਣੇ ਝਗੜੇ ਬਹੁਤੇ ਭੇਦ ।

---

1. ਇਹ ਤੁਕ ਗੁ. ਨਾ. ਖੂ. 16 ਵਿਚ ਸ਼ਬਦ 'ਅਸਤੂਨ' ਹੈ । ਪੱਤਰਾ (210/ਅ)
2. ਗੁ. ਨਾ. ਖੂ. 16 ਵਿਚ ਮੂਲ ਵਿਚ ਸ਼ਬਦ 'ਪੁਛਨ' ਸੀ ਜੋ ਗਲਤ ਹੈ । ਪੱਤਰਾ (211/ੳ)

ਭੇਦ ਬਣਾਏ ਭੀਤ ਜਗ ਕਾਰਨ ਜਗ ਅਮੇਧਿ ।[1]
ਜਾਂ ਇਤੀ ਗਲ ਨ ਹੋਵਈ ਸਭ ਆਲਮ ਹੋਇ ਨਖੇਧ ।
ਧ੍ਰਤੀ ਦ੍ਰਿਸਟ ਨ ਆਵਈ ਤਉ ਕਉਤਕ ਕਿਉ ਕਰ ਹੋਇ ।
ਆਦ੍ਰਿਸਟ ਦਿਖਾਇਆ ਸਤਿਗੁਰੂ ਜਨ ਨਾਨਕ ਸਚੁ ਬਗੋਇ ।
ਨਾ ਮਾਰੇ ਨਾ ਮਾਰੀਐ ਬੰਧ ਮੁਕਤਿ ਵਿਚ ਨਾਹਿ ।
ਬਾਣਾ ਖਾਕੀ ਪਹਰ ਕਰ ਡਿਤਾ ਖੁਦਾਇ ਭੁਲਾਇ ।
ਰਹਿਆ ਖੁਦਾਇ ਖੁਦ ਵਿਚਿ ਜੋ ਰਮਿਆ ਚਉਰਾਸੀ ਲੋਇ ।
ਸਭਣਾ ਅੰਦਰ ਇਕ ਰਬੁ ਜਨ ਨਾਨਕ ਸਚੁ ਬਗੋਇ ।
ਭੰਨਣ ਘੜਨੁ ਸਮਰਥੁ ਰਬ ਉਤਪਤ ਪਰਲਉ ਆਪ ।
ਆਪੇ ਨਾਰੀ ਪੁਰਖੁ ਹੈ ਆਪੇ ਮਾਈ ਬਾਪ ।
ਅੰਬਰ ਆਦਮੁ ਕਲਾ ਹੈ ਧਰਤੀ ਅਮਾ ਹਵਾਇ ।
ਲਖ ਚਉਰਾਸੀ ਆਲਮਾ ਧਰਤੀ ਹੀ ਉਪਜਾਇ ।
ਸਭ ਕੀ ਮਾਦਰ ਧਰਤ ਹੈ ਆਬੀ[2] ਕਹੀਐ ਬਾਪ ।
ਆਪੋ ਆਪਣੇ ਚਲਤ ਕਰ ਹੋਆ ਮਾਈ ਬਾਪ ।
ਮੁੰਮੁਨੁ[3] ਮੁਕਨੁ ਕਰ ਰਹੁ ਅਲਹ ਸਿਉ ਲਿਉ ਲਾਇ ।
ਅਲਹੁ ਤਧੁ ਵਿਚ ਭੇਦਿ ਨਾਹਿ ਨਾਰੀ ਪੁਰਖੁ ਕਹਾਇ ।
ਬਾਦੀ ਨਾਰੀ ਦੇਵਤੇ ਕੁਦਰਤੇ ਰੂਹਿ ਹੈ ਦੋਇ ।
ਦੋਨੋ ਕੀ ਜਬ ਹੋਇ ਗੁਹਿ ਰੂਹੁ ਕਹਾਏ ਸੋਇ ।
ਜਿਚਰੁ ਆਬ ਨ ਖਾਕ ਹੋਹਿ ਤਿਚਰੁ ਹੋਹਿ ਨ ਰੂਹਿ ।
ਜਾਂ ਹੋਵਨਿ ਚਾਰੇ ਇਕ ਠਾਇ ਕਰਹਿ ਅਵਾਜਾ ਅਲਹ ਹੂਹਿ ।
ਧਰਤੀ ਹੇਠ ਖੁਦਾਇ ਹੈ ਜੋ ਥੰਮ ਖਲੋਤਾ ਭਾਰ ।
ਅਜੂਗੁਰ ਅਰ ਸੰਸਾਰ ਕਛਿ ਮਗਰਿ ਮਛ ਅਪਾਰ[4] ।
ਸਭ ਕਰਾਮਾਤ ਖੁਦਾਇ ਦੀ ਆਪਹੁ ਕਛੂ ਨ ਹੋਇ ।
ਕਰੇ ਕਰਾਇ ਆਪ ਰਬੁ ਜਨ ਨਾਨਕ ਸਚੁ ਬੁਗੋਇ ।
ਅਰਬਾ ਨਾਸਰ ਆਪ ਰਬੁ ਆਪੇ ਨੈਸਤ ਅਰਬੂਦ ।
ਆਪੇ ਆਸਕੁ ਇਸਕ ਆਪ ਆਪੇ ਮਿਹਰ ਮਹਿਬੂਬੁ ।
ਸਭ ਸਿਲਾਬਾ ਜਿਮੀ ਦੀਆ ਸੋਖ ਲਈ ਅਫਤਾਬ ।
ਫਿਰਿ ਸੀਰੀ ਜਲ ਹੋਇ ਬਰਸਦਾ ਜਾ ਆਇਆ ਵਿਚਿ ਮਹਿਤਾਬ ।

1. ਮੂਲ ਵਿਚ ਸ਼ਬਦ ਅਸਮੇਧ (ਅਸ਼ਵ ਮੇਧ) ਸੀ ਪਰੰਤੂ ਏਥੇ ਉਪਰੋਕਤ ਸ਼ਬਦ ਵਧੇਰੇ ਢੁਕਦਾ ਹੈ ਜੋ ਗੁ. ਨਾ. ਬ੍ਰ. 16 ਵਿਚੋਂ ਲਿਆ ਹੈ । ਪੱਤਰਾ (211/ਅ)
2. ਗੁ. ਨਾ. ਬ੍ਰ. 16 ਵਿਚ ਸ਼ਬਦ 'ਪਾਣੀ' ਹੈ । ਪੱਤਰਾ (212/ੳ)
3. ਅੱਗੋਂ ਦੋ ਤੁਕਾਂ ਦੀ ਸੰਯੁਕਤੀ ਸੀ ਜੋ ਪਾਠ ਗੁ.ਨਾ.ਬ੍ਰ. ਅਨੁਸਾਰ ਕਰ ਦਿੱਤਾ ਹੈ । ਪੱਤਰਾ (212/ੳ)
4. ਮੂਲ ਵਿਚ ਸ਼ਬਦ 'ਪਤਾਲ' ਹੈ ਸੀ ।

ਮਿਸਰੀ ਖਾਕ ਮਹਤਾਬ ਦੀ ਸਹਿਦ ਇਖ ਬਹੁ ਸੀਰ ।
ਖਾਰੀਓ ਸੀਰੀ ਤਾਂ ਹੋਵੇ ਜਾਂ ਮਿਲੀ ਮਿਠਿਆਈ ਨੀਰ ।
ਸਭ ਮਿਠਿਆਈਆਂ ਨਾਮ ਵਿਚਿ ਨਾਮੋ ਸਭ ਕਛੁ ਹੋਇ ।
ਨਾਮੁ ਅਮੋਲਕ ਵਸਤ ਹੈ ਪਰਖ ਨ ਜਾਣੇ ਕੋਇ ।
ਨਾਮ ਵਿਕਾਣਾ ਕਚ ਆਪ ਲਇਆ ਵਣਜਾਰੇ ਨਾਗ ।
ਫਿਰਿ ਉਥੇ ਲਾਲ ਨ ਟਿਕਦੀ ਅੰਤ ਜਾਹਿਗੇ ਹਾਰ ।
ਹੀਰੇ ਜੇਸੀ ਵਸਤੁ ਹੋਇ ਕਉਡੀ ਮੁਲ ਨ ਪਾਇ ।
ਤੇਹੋ ਜੇਹਾ ਫਲੁ ਲਗਾ ਜਨ ਨਾਨਕ ਸਚੁ ਬਤਾਇ ॥ ੧੩੨ ॥

ਸੁਆਲ ਪੀਰ ਬਹਾਵਦੀ ਸੂਰਾ ॥

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਸਾਹ ।
ਪੀਰਾਂ ਦੇ ਸਿਰ ਪੀਰ ਤੂੰ ਪਾਤਸਾਹਾ ਦੇ ਸਿਰ ਪਾਤਸਾਹ ।
ਸਭੇ ਇਲਮ ਵਿਰੋਲ ਕਰ ਕੀਤੇ ਬਹੁਤ ਕਮੀਲ ।
ਖੋਜਤ ਖੋਜਤ ਪਾਇਆ ਤੂੰ ਨਾਨਕ ਸਾਹ ਫਕੀਰ ।
ਅਲਹਿ ਫਕੀਰਾਂ ਭੇਦ ਨਹਿ ਇਕੋ ਜਾਤ ਸਫਾਤ ।
ਕਾਇਮ ਸੋਈ ਕਿਆਮਤੀ ਜੋ ਪੜਦੇ ਕਲਮਾ ਪਾਕ ।
ਇਕੋ ਇਕ ਖੁਦਾਇ ਹੈ ਲਖ ਚੋਰਾਸੀ ਮਾਹਿ ।
ਜੋ ਮਹਰਮ ਥੀਵੈ ਖੁਦਾਇ ਦਾ ਤਿਸੁ ਦਰਗਹ ਠਾਕ ਨ ਪਾਇ ।
ਆਪੇ ਆਲਮੁ ਸਿਰਜਿ ਕੇ ਫਿਰਿ ਆਪੇ ਲਏ ਸਮਾਇ ।
ਹੋਰੁ ਨ ਯੇਆ ਖੁਦਾਇਕੋ ਜੋ ਗਲਾਂ ਕਹੇ ਸੁਣਾਇ ।
ਬਾਦੀ ਆਬੀ ਆਪ ਹੈ ਆਪੇ ਅਗਨ ਕਹਾਇ ।
ਆਪੇ ਖਾਕੀ ਹੋਇ ਕਰਿ ਆਪੇ ਕੀਏ ਬਣਾਇ ।
ਅੰਤੁ ਨ ਕਿਨਹੀ ਪਾਇਆ ਪੀਰ ਫਕੀਰ ਪਾਤਿਸਾਹ ।
[1]ਸਚੁ ਤੁਧੇ ਬੁਝਿਆ ਨਾਨਕ ਕਹੇ ਬਹਾਵਦੀ ਸਾਹ ॥ ੧੩੩ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹ ।
ਹਉ ਜੋਇਦਾ ਸਚੁ ਨੇ ਸਚਾ ਦੋਇ ਸਨਾਹਿ ।
ਤ੍ਰਾਏ ਹਦਾਂ ਸੋਧੀਆਂ ਹੁਣ ਮਕੇ ਪਹੁਤਾ ਆਇ ।
ਜੋ ਇਥੇ ਹੋਇ ਕੇ ਨਿਬੜੇ ਦਰਿ ਸੋਈ ਪਉਸੀ ਥਾਇ ।
ਆਪੇ ਆਖੇ ਸੁਣੇ ਆਪ ਆਪੇ ਬੇਦ ਪੁਰਾਨ ।
ਆਪੇ ਹੀ ਕਤੇਬ ਕਥ ਸੂਰਾ ਮਸਲਾ ਜਾਨ ।
ਆਪੇ ਪੀਰ ਬਹਾਵਦੀ ਆਪੇ ਰੁਕਨਲ ਦੀਨ ।
ਆਪੇ ਸੈਦ ਜਲਾਲੁ ਹੈ ਕਮਾਲ ਜਮਾਲ ਲਦੀਨ ।

---

1. ਯੂ. ਨਾ. ਯੂ. 16 ਵਿਚ ਇਹ ਤੁਕ ਨਹੀਂ ਹੈ । ਪੱਤਰਾ (213/ੳ)

ਹਾਜੀ ਕਾਜੀ ਇਸਹਾਬ ਆਪ ਪੀਰ ਪੈਕੰਬਰ ਆਪ ।
ਸਭਨਾ ਵਿਚ ਖੁਦਾਇ ਹੈ ਜਿਸਦਾ ਮਾਇ ਨ ਬਾਪ ।
ਬੇਚੂਨਿ ਬੇਚਿ ਗੂਨਿ ਹੈ ਬੇਸੁਭਹੁ ਬੇਨਮੂਨ ।
ਸੂਰਤ ਸੀਰਤ ਬਾਹਰਾ ਜਿਹ ਖੋਜਤ ਬਡੇ ਅਖੂਨ ।
ਜਿਸ ਦਾ ਕੁਝ ਨ ਬੁਝੀਐ ਠਉੜੀ ਜਾਇ ਮੁਕਾਮਿ ।
[1]ਅਲਹ ਲਾਮਕਾਮ ਹੈ ਜਿਸਦੀ ਸਚੁ ਕਲਾਮੁ ।
ਬਲ ਚਰਾਗ ਗੋਰ ਪਰ ਕਾਜੀ ਤੇ ਉਲਮਾਇ ।
ਮੁਲਾਂ ਕਾਜੀ ਬਾਮਣੁ ਸੜ ਸੁਣ ਕਰਹਿ ਗੁਨਾਹਿ ।
ਮਿਸਰ ਪੰਡਿਤ ਜੋਤ ਕੀ ਜੋ ਵਡ ਹਿੰਦੂਆ ਕੇ ਪੀਰ ।
ਬਲੇ ਚਰਾਗੁ ਨ ਮੜੀ ਪਰ ਕੁਤੇ ਕਰਨ ਹਗੀਰ ।
ਫਕਰ ਅਲਹਿ ਦੇ ਪੁਤਰ ਹਨਿ ਫਕਰ ਅਲਹ ਦੀ ਜਾਤ ।
ਬਲਨ ਚਰਾਗ ਅਗੋਬ ਦੇ ਦਿਸਨ ਦਿਹੁ ਤੇ ਰਾਤ ।
ਕਾਜੀ ਮੁਲਾਂ ਜੋਇਸੀ ਫਕਰਾਂ ਨਾਲ ਅੜੰਨ ।
ਵਿਚਿ ਦਿਸਨ ਦੋਜਕ ਹਾਵੀਐ ਬਿਛੂ ਨਾਗ ਲੜੰਨ ।
ਕਾਨ ਮਿਜਾਲੂ ਨਾਗ ਕਟ ਸਿਰਾ ਬਿਨਾਹ ਦਾ ਖਾਹਿ[2] ।
ਫਿਟ ਤਿਨਾ ਦਾ ਜੀਵਿਆ ਜੋ ਫਕਰਾਂ ਨਾਲ ਅੜਾਹਿ ॥ ੧੩੪ ॥

ਸੁਆਲ ਕਾਜੀ ਰੁਕਨਦੀਨ ਰਿਸਾਲ ॥

ਰੁਕਨਲੁ ਕਾਜੀ ਸਚੁ ਅਲਾਏ ਸੁਣ ਨਾਨਕ ਦੇਵਾਨਾ ।
ਹਾਜੀ ਕਾਜੀ ਪੀਰ ਬਹਾਵਦੀ ਆਖਣ ਚਾਰ ਇਮਾਮਾ ।
ਕਹੇ ਕਲਾਮ ਮਜੀਦ ਕੁਰਾਨਾ ਸਭਨਾ ਇਕੁ ਬਖਾਨਾ ।
ਅਵਲ ਹਿਕੋ ਪਾਕ ਇਲਾਹੀ ਦੂਜਾ ਆਲਮ[3] ਜਾਨਾ ।
ਰਬ ਆਪਣੇ ਨੂ ਰੂਹ ਕੀਆ ਸੈਤਾਨਾ ਜਿਨ ਸਗਲੀ ਸ੍ਰਿਸਟਿ ਭੁਲਾਈ ।
ਆਪ ਇਲਾਹਦਿ ਰਹਿਆ ਲੁਕਾਨਾ ਸਿਰ ਸੈਤਾਨ ਬੁਰਾਈ ।
ਜੇ ਕੋ ਕੰਮ ਵਿਗਾੜੇ ਆਦਮ ਸੋ ਸਿਰ ਦੋਸ ਸੈਤਾਨੇ ਦੇਵਹੁ ।
ਸੂਰਤ ਸੀਰਤ ਨਦਰਿ ਨ ਆਵੇ ਗੈਬੀ ਸੀ ਲੁਟ ਲੇਵਹੁ ।
ਸਚੇ ਸਾਹਿਬ ਸੋਗੁ ਮਰਾਹੀ ਰਾਚਿ[4] ਸੈਤਾਨੀ ਲਾਗੀ ।
ਹੁਮੜ ਧੁੰਮੜ ਸੋਰ ਲੜਾਈ ਸਭ ਸੈਤਾਨੀ ਬਾਜੀ ।

---

1. ਇਹ ਤੁਕ ਮੂਲ ਵਿਚੋਂ ਰਹਿ ਗਈ ਲਗਦੀ ਹੈ ਜੋ ਗੁ. ਨਾ. ਖੁ. 16 ਵਿਚੋਂ ਲੈ ਕੇ ਪਾਈ ਹੈ । ਪੱਤਰਾ (213/ਅ)
2. ਗੁ.ਨਾ.ਖੁ. ਵਿਚ ਪਾਠ 'ਨ ਸਿਰਾ ਤਿਨਾਹ ਦਾ ਕੀਆ ਖਾਹਿ' ਜੋ ਅਸਪਸ਼ਟ ਹੈ । ਪੱਤਰਾ (214/ੳ)
3. ਗੁ. ਨਾ. ਖੁ. 16 ਵਿਚ 'ਆਦਿਮ' ਸ਼ਬਦ ਹੈ । ਪੱਤਰਾ (ਉਹੀ)
4. ਮੂਲ ਵਿਚ ਸ਼ਬਦ 'ਲਾਤ' ਸੀ ਜੋ ਅਸ਼ੁਧ ਹੋਣ ਤੇ ਗੁ. ਨਾ. ਖੁ. 16 ਵਿਚੋਂ ਪਾਠ ਲਿਆ ਹੈ । ਪੱਤਰਾ (214/ੳ)

ਆਤਸੀ ਸੂਰਤ ਬਣਿਆ ਸੈਤਾਨਾ ਜਿਨ ਆਲਮੁ ਸਭ ਵਸ ਕੀਆ ।
ਜਾਨ ਹੈਵਾਨ ਇਨਸਿ ਨਬਾਤੀ ਸਗਲੇ ਮੋਹੇ ਜੀਆ ।
ਨਫਸ ਸੈਤਾਨੁ ਸਦਾ ਸੰਗ ਰਹਤਾ ਜਿਨ ਸੁਧ ਬੁਧ ਸਭ ਬਿਸਰਾਈ ।[1]
ਚਉਰਾਸੀ ਜੀਆ ਜੰਤਾ ਸਭਸੈ ਲਾਤ ਲਗਾਈ ।
ਚੰਗੀ ਕੰਮੀ ਵਰਜੇ ਸੈਤਾਨਾ ਬਦੀਆ ਰਾਹ ਬਤਾਏ ।
ਜੋ ਸੈਤਾਨੇ ਮਾਨੂ ਫੇੜੇ ਮੰਦੀ ਕੰਮੀ ਲਗਾਏ ।
ਆਖੇ ਰੁਕਨਲ ਸੁਣਹੋ ਨਾਨਕ ਸਭੋ ਸੈਤਾਨ ਪਸਾਰਾ ।
ਕੋਈ ਮਧੇ ਸਾਬਤ ਬੰਦਾ ਕੋਈ ਰਹਿਆ ਨਿਆਰਾ ।
ਮਨ ਉਰਫੁ ਨਫਸ ਕੀ ਜਾਤਾ ਵਕਦ ਰਬ ਪਛਾਨਹੁ ।
ਨਫਸੋ ਅਲਹ ਭੇਦੁ ਨ ਦੂਜਾ ਇਕੋ ਹੀ ਰਬ ਜਾਨਹੁ ।
ਨਫੀ ਅਰ ਸਬਾਤ ਦੁਹਾਂ ਮੈ ਨਾਹੀ ਕਹਣੇ ਵਿਚਨ ਆਇਆ ।
ਬੇਦ ਕਤੇਬਾ ਮਹਿ ਰਬ ਨਾਹੀ ਸਭਨਾ ਦੇ ਮਨ ਭਾਇਆ ।
ਮਾਦਰ ਪਦਰ ਕੁਟੰਬ ਨ ਭਾਈ ਜੋਨ ਅਜੋਨੀ ਨਾਹੀ ।
ਭੁਲੇ ਕਾਫਰ ਤੇ ਇਸਲਾਮਾ ਕਰਦੇ ਕੂੜ ਲੜਾਈ ।
ਹਿਕੋ ਸਾਹਿਬ ਤੇ ਦੁਇ ਹਦੀ ਕਿਸੁ ਰਦੀ ਕਿਸੁ ਥਾਪੇ ।
ਕੂਲ ਅਕੂਲ ਦੋਨੋ ਮਾਹੀ ਦੀਨ ਬਨਾਏ ਆਪੇ ।
ਜੇਸੋ ਤਾਨੁ ਨ ਹੋਦਾ ਨਾਨਕ ਕੋਇ ਨ ਕਿਸਹੁ ਜਾਣੇ ।
ਬਾਝ ਸੈਤਾਨੀ ਰਾਹ ਨ ਚਲਦੇ ਹਿੰਦੂ ਮੁਸਲਮਾਨੇ ।
ਅਠ ਸੈ ਫਿਰਕਾ ਹਿੰਦੂ ਥੀਏ ਕੀਤੇ ਰਬ ਗੁਮਰਾਹੀ ।
ਮੁਸਲਮਾਨ ਬਹਤਰ ਫਿਰਕੇ ਡਾਢੀ ਧੁੰਮ ਮਚਾਈ ।
ਈਸਾ ਮੂਸਾ ਈਕੋ ਮਾਏ ਏ ਭੀ ਰਬ ਭੁਲਾਏ ।
ਆਪਣਾ ਆਪੁ ਛਪਾਇਆ ਅਲਹ ਸਭ ਨਾਲ ਸੈਤਾਨੇ ਲਾਇ ।
ਜੇਸੋ ਤਾਨੁ ਨ ਸਾਜੇ ਅਲਹੁ ਤਾਂ ਆਲਮ ਕੋਣ ਬਣਾਏ ।
ਘਟਿ ਘਟਿ ਅੰਤਰ ਸੂਬ ਨਿਰੰਤਰਿ ਸਭ ਘਟਿ ਅਮਰ ਚਲਾਏ ।
ਸਤ ਸੈ ਹਿਕਮਤਿ ਹੁਜਤ ਸਾਜੀ ਖਲਕ ਭੁਲਾਵਣਿ ਤਾਈ ।
ਸਭਾ ਲਾਏ ਧੰਧ ਜਲਾਲਾਂ ਜਾ ਜਿਕਮੇ ਅਗਨਿ ਸਮਾਈ ।
ਸਭਾ ਨਫਸ ਸੈਤਾਨੇ ਮਾਰੀ ਰਬੁ ਨ ਕੋਇ ਪਛਾਨੇ ।
ਜੋ ਸੈਤਾਨੀ ਕੰਮ ਵਿਸਾਰੇ ਤਾ ਅਲਹੁ ਦੇ ਮਨਮਾਨੇ ।
ਲਾਇਲਾ ਅਲਹ ਸਭਨਾ ਮਹਿ ਕੁੰਜੀ ਰਬ ਬਣਾਈ ।
ਨਬੀ ਮਹੰਮਦ ਜੰਦਰਾ ਤੋੜੇ ਤਉ ਮੁਸਲਤਾਨੁ ਕਹਾਈ ॥ ੧੩੫ ॥
ਸੁਆਲੁ ਨਾਨਕ ਸਾਹ ਸੂਰਾ ਰਿਸਾਲਾ ॥
ਨਾਨਕ ਆਖੇ ਸੁਣਹੋ ਰੁਕਨਲ ਸਚਾ ਸੁਣਹੁ ਸੁਨਾਹ ।

---

1. ਮੂਲ ਵਿਚ 'ਭਰਮਾਈ' ਸੀ ਜੋ ਗੁ. ਨਾ. ਯੂ. 16 ਵਿਚੋਂ ਪਾਠ ਲਿਆ ਹੈ । ਪੱਤਰਾ (214/ਅ)

ਲਾਇਲਾ ਅਲਹ ਸਭਨਾ ਮਹਿ ਸਭ ਕੇ ਸਿਰ ਪਾਤਸਾਹ ।
ਸਿਫਤੀ ਕਾਸਦ ਅੰਤ ਨ ਓੜਕ ਲਖ ਆਵਹਿ ਲਖ ਜਾਵਹਿ ।
ਨਾਨਕ ਸਰਨ ਪਰੇ ਗੋਬਿੰਦ ਕੀ ਫੇਰ ਨ ਆਵਹੁ ਜਾਵਹੁ ।
ਇਤਨੀ ਗਲੇ ਹਿੰਦੂ ਡਰਤੇ ਜਾਹਲ ਮਾਤ ਜਿਨਾਹ ਦੀ ।
ਹਿੰਦੂ ਤੇ ਨਹ ਮੁਸਲਮਾਨ ਹੋਇ ਤੁਰਕਨ ਹਿੰਦੂ ਕਾਫ਼ੀ ।
ਦੋਨੋ ਭਾਈ ਰਲ ਮਿਲ ਬੈਠਹੁ ਦੁਖ ਸੁਖ ਹਲ ਕਰ ਭੋਗਹੁ ।
ਤੁਮ ਆਪਣੇ ਹਮ ਆਪਣੇ ਕੌਣੇ ਸਹਜੀ ਲਿਹੁ ਸੰਜੋਗਹੁ ।
ਮਰਨਾ ਪਰਨਾ ਕਾਜ ਕੁੜਮਾਈ ਆਪਸ ਮੈ ਬੰਡ ਖਾਈਐ ।
ਕਚਾ ਕੋਠਾ ਹਿੰਦੂ ਖਾਣਾ ਜੋ ਫੁਰਮਾਏ ਸਹੀਏ ।
ਜੋਰ ਨ ਭਾਵੈ ਅਲਹ ਅਗਮ ਕੋ ਜੋ ਜੀਆਂ ਕਉ ਦੁਖ ਦੇਵਹਿ ।
ਆਪਣੀ ਓੜ ਅੰਗੁ ਨਹਿ ਕੀਜੇ ਦੇਇ ਪ੍ਰਸਾਦੁ ਸੋ ਲੇਵੈ ।
ਜਹਾਂ ਸੰਗਤਿ ਗੁਰਮੁਖਿ ਕੀ ਹੋਵੈ ਤਹਾਂ ਸਦਾ ਚਲ ਜਾਵੈ ।
ਆਪਾ ਵਰਜ ਫਕਰ ਕਉ ਮਿਲੀਐ ਸਭ ਕੂੜੇ ਸਟ ਕਰ ਦਾਵੈ ।
[1]ਨਾਨਕੁ ਗੋਬਿੰਦ ਕਾ ਹੈ ਬੰਦਾ ਜਿਉ ਰਾਖੇ ਤਿਉ ਰਹੀਐ ।
ਜੋ ਕਛੁ ਆਵੈ ਅਲਹ ਵਲੋਂ ਮਿਠਾ ਕਰਿ ਸਿਰ ਸਹੀਐ ।

ਸੁਆਲੁ ਰੁਕਨਦੀਨ ਰਿਸਾਲ ॥

ਰੁਕਨਲ ਆਖੇ ਸੁਣਹੋ ਨਾਨਕ ਸਚੇ ਸੁਣਹੁ ਨਿਆਏ ।
ਹਿੰਦੂ ਤੁਰਕ ਥੀਏ ਦੁਇ ਭਾਈ ਸਕੇ ਮਾਪਿਉ ਜਾਏ ।
ਹਿੰਦੂ ਤੁਰਕ ਸਕੇ ਦੁਇ ਭਾਈ ਮੁਢਹੁ ਸੈਤਾਨ ਭੁਲਾਏ ।
[2]ਦੋਨੋ ਰੂਪ ਕੀਏ ਰਬਿ ਸਾਚੇ ਕੰਚਨਿ ਰੂਪ ਬਣਾਇ ।
ਦੋਵੇ ਰਾਹ ਕੀਏ ਰਬ ਸਾਚੇ ਜੈਸਾ ਕੰਚਨ ਹੋਈ ।
ਹੁਜਤ ਹਾਜਤ ਖੋਟ ਮਿਲਾਇਆ ਇਸ ਬਿਧਿ ਖੋਟੇ ਦੋਈ ।
ਮਨੀ ਗਰੂਰਤਿ ਕਬਰੁ ਹਉਮੈ ਦੁਨੀਆ ਦਾਵੈ ਲੜਨਾ ।
ਦੁਨੀਆਂ ਕੰਮ ਨ ਆਵੇ ਮਾਨਕ ਈਵੈ ਅਜਾਈ ਮਰਨਾ ।
ਕਤੇਬ ਕੁਰਾਨੇ ਵਿਚ ਰਬ ਆਖਿਆ ਹਿਕੋ ਸਚਾ ਸਾਈਂ ।
ਦੂਜਾ ਖੋਟੁ ਮਿਲਿਆ ਵਿਚਿ ਮਾਇਆ ਭੁਲੀ ਬਹੁਤੀ ਰਾਹੀ ।
ਹਿੰਦੂ ਤੁਰਕ ਦੁਹਾਂ ਹਦਿ ਕੀਨੀ ਦੁਇ ਰਣ ਥੰਮ ਗਡਾਏ ।
ਦੋਨੋ ਭੈਨ ਘੜੀਸਨ ਜਾਹਲ ਜੋ ਸੈਤਾਨ ਭੁਲਾਏ ।
ਗਊ ਸੂਰ ਦੁਇ ਚੇੜ ਬਣਾਈ ਖਾਜ ਅਖਾਜ ਪਰ ਲੜਨਾ ।
ਦੋਨੋ ਮਾਸ ਨਿਪਾਕ ਰਬ ਕੀਨੇ ਨਾਹੇ ਅਜਾਈ ਮਰਨਾ ।

---

1. ਅਗੋਂ ਦੋ ਤੁਕਾਂ ਦੀ ਸੰਯੁਕਤੀ ਹੋਣ ਤੇ ਪਾਠ ਗੁ. ਨਾ. ਕੁ 16 ਵਿਚੋਂ ਲਿਆ ਹੈ । ਪੱਤਰਾ 215-16
2. ਮੂਲ ਵਿਚੋਂ ਤੁਕ ਰਹੀ ਲਗਦੀ ਹੈ ਜੋ ਉਪਰੋਕਤ ਖਰੜੇ ਵਿਚੋਂ ਲਈ ਹੈ। ਪਤਰਾ (216/ੳ)

ਵਿਚ ਕੁਰਾਨੇ ਕਹਿਆ ਖੁਦਾਈ ਸਭ ਵਿਚਿ ਮੇਰਾ ਵਾਸਾ ।
ਜਿਤਣੀ ਸੂਰਤ ਅਰਥਾ ਨਾਸਰ ਰੋਜਨ ਕਰੀਐ ਤਾਸਾ ।
ਜਿਬਹ ਬਕਰੇਕ ਤਾਸ ਜਰੇ ਬਸਰਿ ਵੇਚੇ ਕੋਈ ।
ਤਿਸਦੇ ਉਪਰ ਨਬੀ ਮਹੰਮਦ ਜਾਮਨ ਮੂਲ ਨ ਹੋਈ ।
ਗੁਮਾਨੁ ਨ ਕਰੀਐ ਸੂਰਤ ਬੇਈ ਇਕੋ ਜੇਹਾ ਜਾਨੋ ।
ਨਾਨਕ ਬੇਸਕ ਸਚੁ ਬਖਾਨੇ ਸੋਈ ਪਵੇ ਖਜਾਨੇ ।
ਹਿੰਦੂ ਹੋਇ ਦੁਨੀਆ ਵਿਚਿ ਰਹੀਐ ਬੇਦ ਹਥੀਆਰ ਹਥ ਮਾਹੀ ।
ਤਾਕਉ ਕਾਂਬੁ ਨ ਕਬਹੁ ਖਾਵੇ ਜੋ ਐਸੀ ਭਾਂਤ ਰਹਾਈ ।
ਹਿੰਦੂ ਤੁਰਕ ਚਲੇ ਦੁਇ ਝਗੜੇ ਪਰਜਾ ਪਰਲੋ ਹੋਇ ।
ਹੋਇ ਕਤਲਾਮੇ ਦੋਊ ਦੁਨੀਆਂ ਪਰ ਅਨਦਿਨ ਦੁਖੀਏ ਦੋਈ ।
ਇਹ ਦੁਇ ਝਗੜਾ ਨਿਬੇੜੇ ਕੋਈ ਸੋਈ ਫਕਰ ਕਹਾਵੇ ।
ਨਾਨਕ ਇਕੋ ਰਾਹ ਪਕੜ ਕਰ ਝੂਠ ਉਠਾਈਅਨ ਦਾਵੇ ॥ ੧੩੭ ॥

ਜਵਾਬੁ ਨਾਨਕ ਸਾਹ ਰਿਸਾਲਾ ॥

ਸੁਣਹੋ ਰੁਕਨੁਲ ਨਾਨਕ ਬੋਲੇ ਸਭ ਕਛੂ ਹਥੁ ਤੁਸਾਹਾ ।
ਜੋ ਕਿਛੂ ਕਰਹੁ ਸੋਇ ਹੋਇ ਨਿਬੜੇ ਦਾਵਾ ਕੂੜ ਉਠਾਹਾ ।
ਜੇ ਸਕੁ ਜਾਇ ਭਰਮ ਕਾ ਰੁਕਨੁਲ ਹੋਵੇ ਪਾਕ ਤਦਾਹੀ ।
ਨਾਤਰ ਭੰਨ ਘੜੀਸੀ ਉਮਤਹਿ ਕਥੀ ਸੀ ਦੁਇ ਰਾਹੀ ।
ਆਪ ਇਲਾਹੀ ਰਾਜ ਕਰੇਗਾ ਗੋਬਿੰਦ[1] ਸਾਹ ਹਮਾਰਾ ।
ਹੁਮਤ ਧੁਮਤ ਰਾਹਿ ਸੈਤਾਨੀ ਭੰਨ ਸਗਲੇ ਸੰਸਾਰਾ ।
ਕਲਜੁਗ ਕਾ ਭਾਰਾ ਹਮਰੇ ਸਿਰ ਉਮਤ ਕਲੀ ਤਰਾਵਹਿ ।
ਵਾਹਗੁਰੂ ਜਪੁ ਮੰਤ੍ਰੁ ਦੀਆ ਪੜ ਅਮਰਾ ਪਦਵੀ ਪਾਵਹ ।
ਕਲਜੁਗ ਰਦ ਕੀਏ ਦੁਇ ਫਿਰਕੇ ਹਿੰਦੂ ਮੁਸਲਮਾਨਾ ।
ਤੀਜਾ ਮਜਬੁ ਚਲਾਇਆ ਖਾਲਸੁ ਮੁਸਕਲੁ ਥੀਆ ਅਸਾਨਾ ।
ਜੋ ਫੁਰਕਾਨੇ ਅਮਲ ਬਤਾਏ ਸੋਈ ਹਾਜਰ ਕੀਜੇ ।
ਰਬ ਕਲਾਮ ਰਖਹਿ ਦੁਇ ਅੰਦਰਿ ਏਕ ਰਾਹਕਰ ਲੀਜੇ ।
ਬਾਬੇ ਆਦਮ ਹਿਸਾ ਕੀਨੀ ਵੰਡੀ ਸਭ ਪਾਤਸਾਹੀ ।
ਨਾਲ ਕਲਾਮ ਰਬਾਣੀ ਵੰਡੀ ਅਧੋ ਅਧਿ ਦੁਹਾਂ ਹੀ ।
ਅਵਲ ਨਾਉ ਹਿੰਦੂ ਨੋ ਮਿਲਿਆ ਦੋਇਮੁ ਮੁਸਲਮਾਨਾ ।
ਅਧੋ੍ਅਧ ਜਿਮੀਨਾ ਮਿਲੀਆ ਅਧੋ ਅਧ ਖਜਾਨਾ ।
ਆਦ ਜੁਗਾਦੀ ਹੋਦੇ ਆਏ ਝਗੜੇ ਕੁਫਰ ਇਸਲਾਮਾ ।
ਦੋਇ ਥੋਕ ਉਠੀਸਨ ਰੁਕਨੁਲ ਨਾਨਕ ਕਹੇ ਦਿਵਾਨਾ ।

---

1. ਇਹ ਪਾਠ ਪਿਛਲੇ ਸਮੇਂ ਦੀ ਰਚਨਾ ਹੈ । ਕੇਵਲ ਇਨ੍ਹਾਂ ਦੋਵਾਂ ਲਿਖਤਾਂ ਵਿਚ ਇਹ ਪਾਠ ਮਿਲਦਾ ਹੈ । ਪੁਰਾਤਨ ਲਿਖਤਾਂ ਪਹਿਲਾਂ ਹੀ ਸਮਾਪਤ ਹੋ ਜਾਂਦੀਆਂ ਹਨ ।

ਮਸਲਾ ਸੁਣਹੁ ਕਲਾਮ ਖੁਦਾਈ ਕਲਮਾ ਜਿਸ ਕਉ ਕਹੀਐ ।
ਇਕੋ ਸਾਹਿਬ ਤੇ ਦੂਇ ਹਦੀ ਇਸੇ ਅੰਦਰ ਲਹੀਐ ।
ਹਾਬਲ ਹਿੰਦ ਅਸਾਮਾ ਮਿਲੀ ਕਾਬਲ ਰੂਮ ਖੁਰਸਾਨਾ ।
ਆਪੋ ਆਪਣੇ ਹਦ ਦਬਾਵਹ ਪਰਿ ਕਹਹ ਦਿਨੁ ਜਾਨਾ ।
ਪਰ ਹਦੇ ਜਾਇ ਕਰੀਐ ਜੁਲਮੀ ਰਹਣਾ ਕਠਨੁ ਦੁਹੇਲਾ ।
ਨਾਨਕ ਸਾਹ ਅਗੰਬੀ ਬੋਲੇ ਹਿੰਦੂ ਲਏ ਗੁਰਚੇਲਾ ।
ਐਸਾ ਚੇਲਾ ਉਠਸੀ ਰੁਕਨਲ ਸਭਨਾ ਕੇ ਸਿਰਿ ਨਾਥਾ ।
ਜਨਮ ਮਰਨ ਦੋਨੋਂ ਤੇ ਮੁਕਤਾ ਸੁੰਦਰ ਜੋਤਿ ਪ੍ਰਕਾਸਾ ।
[1]ਚਾਰੋ ਬੇਦ ਕਰਹ ਜਸੁ ਜਿਸਕਾ ਸੋ ਪ੍ਰਭ ਦਰਸਨੁ ਦੇਸੀ ।
ਹਰਿਮੰਦਰ ਤੇ ਪ੍ਰਗਟ ਹੋਸੀ ਭ੍ਰਾਂਤਿ ਅਸੰਖ ਰਵਿ ਜੈਸੀ ।
ਸੰਤਾ ਤਾਰਨ ਦੁਸਟਾਂ ਸੰਘਾਰਨ ਨੀਲ ਬਸਨ ਬਨਵਾਰੀ ।
ਅਗਲੇ ਅਮਲ ਉਠੀਸਨ ਰੁਕਨਲ ਜਾਂ ਆਸੀ ਚੇਲੇ ਵਾਰੀ ।
ਹਿੰਦੂ ਤੁਰਕ ਦੁਹਾਂ ਸਮਝਾਵਹੁ ਚੇਲਾ ਪਰਗਟ ਹੋਸੀ ।
ਅਸਥਿਰੁ ਪੁਰਖੁ ਨ ਜਨਮੇ ਬਿਨਸੇ ਅਨੰਤ ਭਾਂਤ ਰਵਿ ਜੋਤੀ ।
ਕਲ ਕਾ ਝਗਰ ਨਿਬੇੜੇ ਸਤਿਗੁਰ ਗੋਬਿੰਦ ਗੁਰੂ ਹਮਾਰਾ ।
ਅਜੋਨੀ ਅਸੰਭੂ ਅਲਖ ਨਿਰੰਜਨ ਗਰਭ ਜੋਨ ਤੇ ਨਿਆਰਾ ।
ਕਿਆਮਤ ਨਿਜਦਰਸੀ[2] ਦੀ ਰੁਕਨਲ ਖਾਤਮ ਭਇਆ ਜਮਾਨਾ ।
ਸੋ ਫਿਰ ਭੋਨ ਘੜੀਸਨ ਕਾਫਰ ਜਿਨਾ ਨ ਏਕ ਪਛਾਨਾ ।
ਹਿੰਦੂ ਤੁਰਕਨ ਹੋਈ ਰੁਕਨਲ ਤੁਰਕ ਨ ਹਿੰਦੂ ਹੋਵੇ ।
ਜਿਦ ਬਿਜਿਦੀ ਦੁਨੀਆ ਦਾਵੇ ਦੀਧੁ ਅਜਾਈ ਖੋਵੇ ।
ਹਿੰਦੂ ਤੁਰਕ ਭਏ ਦੁਇ ਭਾਈ ਮੁਢਹੁ ਰਾਂਦ ਵਧਾਈ ।
ਜੋੜੇ ਉਪਰ ਭਈ ਅਦਾਵਤ ਨਿਤ ਨਿਤ ਕਰਹ ਲੜਾਈ ।
ਦੋਨੋ ਭਾਈ ਪਉਂਦ ਇਕਠੇ ਕਰਦੇ ਨਿਤੁ ਸਿਕਾਰਾ ।[3]
ਦੋਨੋਂ ਕਰਹ ਸਿਕਾਰ ਇਕੱਠਾ ਰਲ ਮਿਲ ਵਖਤ ਗੁਜਾਰਾ ।
ਕਰ ਸਿਕਾਰੁ ਮਾਸ ਵਢ ਖਾਵਹਿ ਹਡੀਆਂ ਫੇਰ ਜੀਵਾਵਹਿ ।
ਇਕ ਮਨ ਦੋਨੋਂ ਹੋਇ ਇਕੱਠੇ ਖਾਜ ਅਖਾਜੁ ਰਲ ਖਾਵਹਿ ।
ਭਖੁ ਅਭਖੁ ਪਾਨ ਕਰ ਖਾਵਹਿ ਸੰਕ ਨ ਮਨ ਮਹਿ ਕਰਹੀ ।
ਜਬ ਲਗ ਇਕ ਮਨ ਰਹਦੇ ਰੁਨਕਲ ਬੈਰ ਨ ਮਨ ਮਹਿ ਸਰਹੀ ।
ਇਕ ਮਤ ਹੋਇ ਤ ਪੰਥ ਸੁਹੇਲਾ ਰਹੇ ਨ ਕੋਈ ਦੁਖੀਆ ।
ਆਮ ਬਰਾਬਰ ਸਭ ਕਉ ਦੇਖੇ ਦੁਖੀ ਰਹੇ ਭਾ ਸੁਖੀਆ ।

1. ਪਿਛਲੇਰੇ ਕਾਲ ਦੀ ਰਚਨਾ ।
2. ਗੁ. ਨਾ. ਪ੍ਰ. 16 ਵਿਚ 'ਨਿਧਦਰਸੀ' ਸ਼ਬਦ ਹੈ । ਪੱਤਰਾ (218/ੳ)
3. ਉਪਰਲੇ ਖਾਨੇ ਵਿਚ ਪਾਠਾਂਤਰ 'ਨਿਤ ਉਠ ਕਰਦੇ ਸਿਕਾਰਾ' ਪੱਤਰਾ (218/ਅ)

ਜਾਂ ਦੂਜਾ ਭਾਉ ਵਰਤਿਆ ਰੁਕਨਲ ਭਾਈ ਫੁਟ ਖਲੋਤੇ ।
ਖੁਦੀ ਹਿਰਸ ਤਿਕਬਰ ਵਰਤਿਆ ਹਥ ਲਏ 'ਸਮਸੇਰੀ'[1] ਸੋਟੇ ।
ਜਿਤੁ ਕਰ ਭਾਈ ਫੁਟੇ ਰੁਕਨੁਲ ਸੋ ਮਸਲਾ ਤੁਮਹਿ ਸੁਣਾਵਉ ।
ਪਰਉਪਕਾਰੀ ਨਾਨਕ ਆਇਆ ਫਿਰ ਮਸਲਾ ਅਗੇ ਚਲਾਵਉ ।
ਇਕ ਦਿਨ ਹਥੁ ਸਿਕਾਰ ਨ ਆਇਆ ਫਿਰਦੇ ਜੰਗਲੁ ਗਾਹੀ ।
ਹਾਬਲ ਰਹਿਆ ਵਿਚ ਸਿਕਾਰੇ ਕਾਬਲੁ ਉਠ ਘਰ ਆਹੀ ।
ਬਾਬੇ ਆਦਮ ਕਾ ਰਖਿਵਾਹੁਣ ਕਾਬਲ ਜਿਥੇ ਕਰਾਇਆ ।
ਹਡੀ ਪਸਲੀ ਮਾਸ ਓਝਰੀ ਰੋਂਦਾ ਅੰਤ ਭੁਨ ਖਾਇਆ ।
ਫੇਰ ਨ ਬੈਲ ਉਠੇ ਹਡੀਆਂ ਖਿਨੁ ਕਲਹ ਉਥਾਈ ਚਲੀ ।
ਹਿੰਦੂ ਤੁਰਕ ਇਥਾਊ ਫੂਟੇ ਆਪ ਆਪ ਹਦ ਮਲੀ ।
ਹਿੰਦੂ ਤੁਰਕ ਦੁਹਾਂ ਮਜ਼ਬਾਂ ਕਉ ਮਾਸੁ ਥੀਆ ਦੋਊ ਹਰਾਮਾ ।
ਗਊ ਸੂਰ ਕੀ ਏਕਾ ਕਾਇਆ ਏਕੋ ਲੋਹੂ ਚਾਮਾ ।
ਤੁਰਕ ਚੋੜ ਕਰ ਸੂਰਿ ਮਰੀਵਹਿ ਹਿੰਦੂ ਚੋੜ ਗਊ ਮਾਰੀ ।
ਦੋਨੋ ਉਪਰ ਸਿਤਮ ਹੋਤ ਹੈ ਦਰਗਹ ਖੜੇ ਪੁਕਾਰੀ ।
ਰਸਕਸ ਖਾਹਿ ਸਵਾਦ ਮੀਠੇ ਕਰ ਪਾਛੇ ਪਿੰਡ ਪੀਜੀਵੇ ।
ਕਿਉ ਕਰਿ ਜੀਆਂ ਕੂਹੇ ਕਮਾਈ ਤਿਵੇ ਬੇਦਰਦ ਮਰੀਵੇ ।
ਆਸੁ ਚਰੰਤੀ ਬਕਰੀ ਤਿਸੇ ਉਧੇੜੀ ਖਾਲਾ ।
ਜੋ ਬਕਰੀ ਦਾ ਮਾਸੁ ਖਾਹਗੇ ਤਿਨ ਕਾ ਕਉਣ ਹਵਾਲਾ ।
ਸੋਖ ਦੇ ਕਰ ਪਾਕ ਮਾਸ ਕਉ ਜੋ ਕੋਊ ਲੈ ਖਾਵੇ ।
ਜੋ ਕਛੁ ਪਾਕ ਦੁਹਾਂ ਮਿਲ ਕੀਆ ਤਿਸਮਿ 'ਦੋਖ ਨ ਹੋਈ ।[2]
ਮਰਨ ਮਰਾਵਨ ਵੈਰ ਧੁਰੋ ਤੇ ਲੜ ਲੜ ਮਰਦੇ ਲੋਈ ।
ਦੇਖਨ ਚੀਜ ਬਜਾਰੀ ਕਉ ਕਛੂ ਖਾਇ ਭਾਏ ਨਹੀਂ ਖਾਏ ।
ਨਾਨਕ ਮੂੜੇ ਕਉ ਸਮਝਾਵੇ ਮੁਖਹੁ ਨ ਬੁਰਾ ਅਲਾਏ ।
ਆਪ ਪਾਕਿ ਸਭ ਜਗਤ ਪਾਕ ਹੈ[3] ਆਪ ਪਲੀਤ ਪਲੀਤਾ ।
ਬੇਸਕ ਹੋਇ ਦੋਊ ਕਉ ਮੇਟੇ ਤਾਹੀ ਜਨ ਜਗ ਜੀਤਾ ।
ਹਿੰਦੂ ਤੁਰਕ ਦੁਹਾ ਕਉ ਭਨ ਕਰਿ ਗੁਰਮੁਖਿ ਸਿੱਖ ਬਣਾਏ ।
ਮਾਲਾ ਤਸਬੀ ਮੇਰ ਇਮਾਮਾ ਦੋਊ ਕੁਫਰ ਤੁੜਾਏ ।
ਬਾਰਹ ਤਿਲਕ ਮੇਟ ਇਕ ਕੀਏ ਗੁਰਮੁਖਿ ਪੰਥੁ ਚਲਾਇਆ ।
ਜੈਸੀ ਗੜਾੜ ਸਮੁੰਦ੍ਰ' ਉਪਰ ਰਾਤ ਦਿਹੇ ਤਪਤਾਇਆ ।

---

1. ਗੁ. ਨਾ. ਪ੍ਰ. 16 ਵਿਚ 'ਹਰਿਵਾਰੀ' ਸ਼ਬਦ ਹੈ । ਪੱਤਰਾ (219/ੳ)
2. ਗੁ. ਨਾ. ਪ੍ਰ. 16 ਵਿਚ ਪਾਠਾਂਤਰ 'ਤਿਸੇ ਨ ਦੋਖ ਲਗਾਵੈ', ਪੱਤਰਾ (219/ਅ)
3. ਗੁ. ਨਾ. ਪ੍ਰ. 16 ਵਿਚੋਂ ਪਾਠ ਲਿਆ ਹੈ ਮੂਲ ਵਿਚ ਪਾਠ 'ਆਪ ਸਭ ਜਗਤੁ ਪਕਾਵੈ' ਜੋ ਅਸਪਸ਼ਟ ਸੀ । ਪੱਤਰਾ (ਉਹੀ)

ਨਦੀਆ ਨਾਲੇ ਢੰਨ ਚੁਬਚੇ ਬਹੁ ਤਾਤੀ ਜਲ ਆਇਆ ।
ਸਚ ਜਲ ਜਾਹ ਸਰਸਰੀ ਕੇ ਮਧ ਮਿਲ ਪਤਿਤ ਪਾਵਨ ਹੋਇ ਜਾਹੀ ।
[1]ਪੀਰ ਮੁਰੀਦੀ ਤਿਸਦੀ ਰੁਕਨਲਿ ਜਿਸ ਦੀ ਤੋੜਿ ਨਿਬਾਹਿ ।
ਮਸਲਾ ਖੋਲ ਸੁਣਾਏ ਨਾਨਕ ਸੁਣ ਰੁਕਨਲ ਸੁਲਤਾਨਾ ।[2]
ਆਦਿ ਜੁਗਾਦੀ ਦੋ ਭਾ ਹੋਏ ਖੋਟਾ ਖਰਾ ਮਿਲਾਨਾ ।
ਦੋਨੋ ਸੰਗ ਮਿਲੇ ਸਚੁ ਸਿਕਾ ਹਡੀ ਚਾਰ ਫਿਰਾਵੇ ।
ਚਾਂਦੀ ਰਹਸੀ ਖੋਟਾ ਜਲ ਜਾਸੀ ਜਾਂ ਸਤਿਗੁਰੂ ਫੂਕ ਲਗਾਵੇ ।
ਹਿੰਦੂ ਤੁਰਕ ਭਏ ਦੁਇ ਭਾਈ ਕੌਊ ਪਾਕ ਸੁਲਤਾਨਾ ।
ਬਾਬੇ ਆਦਮ ਕੀਆਂ ਦੁਇ ਜੁਲਫਾਂ ਭਰਮ ਭਾਇ ਭਊ ਮਾਨਾ ।
ਹਿੰਦੂ ਤੁਰਕ ਦੋਊ ਮਜਬਾਂ ਮਹਿ ਬਾਟ ਪਾੜੇ ਦੁਇ ਦੇਖੇ ।
ਮਿਸਰ ਕਾਜੀ ਮੁਲਾਂ ਪੰਡਿਤ ਭਰਮੇ ਵਿਚਿ ਲਪੇਟੇ ।
ਇਥਹੁ ਗਊ ਤਿਆਗੀ ਹਿੰਦੂ ਸੂਰ ਹਲਾਲੁ ਕਰਾਇਆ ।
ਦੋਨੋ ਮਕਰੂ ਪਾਕ ਕਰਾਏ ਦੋਨੋ ਰਾਹੁ ਚਲਾਇਆ ।
ਫਿਰਿ ਤ੍ਰੇਤੇ ਵਿਚਿ ਭਈ ਇਕਤਰ ਗੁਰ ਰਾਮੁ ਕਹਾਇਆ ।
ਕੋਟ ਛਿਨਵੇ ਸਿਖੁ ਹਮਾਰੇ ਹਮਰੇ ਸੰਗ ਸਮਾਇਆ ।
ਸਤਜੁਗ ਅੰਦਰ ਇਉ ਹੋਇ ਵਰਤੀ ਸੁਣ ਹੇ ਰੁਕਨਲ ਕਾਜੀ ।
[3]ਗਊ ਸੂਰਿ ਤੇ ਭਏ ਇਲਾਹਦਿ ਫਿਰਿ ਸੁਤੀ ਕਲਿ ਜਾਗੀ ।
ਤ੍ਰੇਤੇ ਜੁਗ ਫਿਰ ਭਏ ਇਕੱਠ੍ਰਾ ਸੁਲਾਮ ਸਾਲਾ ਮਾਨੀ ।
ਦੁਆਪਿਰ ਫੇਰਿ ਖਿੰਡਾਈ ਹਰ ਜੀ ਕ੍ਰਿਸਨ ਗੁਰੂ ਮਨਿ ਮਾਨੀ ।
ਇਥਹੁ ਫੇਰ ਭਈ ਇਲਾਹਦਿ ਫਿਰ ਨਵੀ ਸਵੀ ਵਰਤਾਈ ।
ਕਲਜੁਗ ਅੰਦਰ ਥੀਸੀ ਨਿਬੇੜਾ ਸਭ ਹੋਵੇਗੀ ਏਕਾ ।
ਪਿਛਲੇ ਹੋਸਨਿ ਸਭ ਮਨਸੁਖਾ ਫਿਰ ਹੋਸੀ ਸਚੁ ਬਬੇਕਾ ।
ਅਪੇ ਰੂਪ ਸਵਾਰੇ ਕਰਤਾ ਆਪੇ ਧਰੇ ਅੌਤਾਰਾ ।
ਭੰਨਣ ਘੜਨ ਸਮਰਥੁ ਇਲਾਹੀ ਜਿਨ ਕੀਤਾ ਏਹੁ ਪਸਾਰਾ ।
ਕਲਜੁਗ ਅੰਦਰਿ ਸਚਾ ਸਾਹਿਬ ਧਰਸੀ ਰੂਪ ਅਪਾਰਾ ।
ਫਿਰ ਬੇਮੁਖ ਭੰਨ ਘੜੀਸਨ ਰੁਕਨਲ ਜਨ ਨਾਨਕ ਸਚ ਪੁਕਾਰਾ ।
ਨਾ ਰੰਜੇ ਨ ਕਿਸੇ ਰੰਜਾਵੇ ਖਾਸਾ ਬੰਦਾ ਸੋਈ ।
ਤਿਸ ਬੰਦੇ ਕਾ ਜੋ ਕਹਿਆ ਨਾ ਮਾਨੇ ਕੁਮ ਭੁਲਾਨਾ ਓਹੀ ।
ਇਕ ਸਾਹਿਬੁ ਇਕ ਬੰਦਾ ਹੋਆ ਦੂਜਾ ਭਇਆ ਨ ਕੋਈ ।

1. ਮੂਲ ਵਿਚ ਅਧੂਰੀ ਤੁਕ ਹੋਣ ਤੇ ਪਾਠ ਗੁ. ਨਾ. ਯੂ. 16 ਵਿਚੋਂ ਲਿਆ ਹੈ । ਪੱਤਰਾ (220/ੳ)
2. ਇਹ ਤੁਕ ਮੂਲ ਵਿਚ ਨਹੀਂ ਸੀ । ਉਪਰੋਕਤ ਲਿਖਤ ਵਿਚੋਂ ਲਈ ਹੈ । (ਉਹੀ)
3. ਤਿੰਨ ਤੁਕਾਂ ਦਾ ਪਾਠ ਗੁ. ਨਾ. ਯੂ. 16 ਵਿਚੋਂ ਲਿਆ ਹੈ । ਮੂਲ ਵਿਚ ਸੰਯੁਕਤੀ ਕਾਰਣ ਪਾਠ ਅਸਪਸ਼ਟ ਸੀ । ਪੱਤਰਾ (220/ਅ)

ਤੀਜਾ ਰਾਹੁ ਸੈਤਾਨ ਚਲਾਇਆ ਰਦਿ ਦੀਆ ਮਿਲ ਦੋਈ ।
ਨਾਨਕ ਬੰਦਾ ਸਚੁ ਅਲਾਈ ਸੁਣ ਰੁਕਨਲ ਮੌਲਾਨਾ ।
ਮਜਹਬ ਮਿਲਤ ਕਾਮ ਨ ਆਵਹ ਦਰਗਹ ਸਚੁ ਪਰਵਾਨਾ ।
ਹਿੰਦੂ ਸੂਰਤ[1] ਰਹੇ ਪਵਿਤ੍ਰ ਤੁਰਕ ਪਾਕ ਸਫਾਈ ।
ਇਹ ਦੁਇ ਭੁਲੇ ਪਾਕ ਨ ਹੋਵਹਿ ਜੇ ਬਹੁ ਤੇਰਾ ਨਾਈ ।
ਪਾਣੀ ਨਾਤੇ ਪਾਕ ਨ ਹੋਈ ਜਿਚਰੁ ਸਚੁ ਨਾ ਨਾਵੈ ।
ਬਾਝੂ ਸਚੁ ਪਾਕ ਨਹੀ ਹੋਊ ਨਾਨਕ ਆਖ ਸੁਣਾਵੈ ॥ ੧੩੮ ॥

[2]ਰਾਗੁ ਤਿਲੰਗ ਮਹਲਾ ੧ ॥
ਮਤ ਕੋ ਸਕ ਕਰਹੁ ਮੇਰੇ ਭਾਈ ।
ਸਕੀ ਦਰਗਹ ਵੜਨ ਨ ਪਾਈ ॥ ੧ ॥ ਰਹਾਉ ॥
ਸਕੀ ਹਿੰਦੂ ਮੁਸਲਮਾਨਾ ।
ਦੋਨੋ ਰਾਣ ਲਏ ਸੈਤਾਨਾ ।
ਕੁਫਰੁ ਇਸਲਾਮ ਦੁਇ ਹੋਦ ਬਣਾਈ ।
ਤਾ ਮੈ ਊਪਰ ਕਰਨ ਲੜਾਈ ॥ ੧ ॥
ਸਕੀ ਆਵਹੁ ਸਕੀ ਜਾਵਹੁ ।
ਝੂਠ ਬੋਲ ਮੁਰਦਾਰ ਖਾਵਹੁ ।
ਬੇਦ ਕਤੇਬ ਪੜਿ ਭੂਲੇ ਦੋਈ ।
ਸਚਾ ਰਾਹੁ ਨ ਚੀਨੇ ਕੋਈ ॥ ੨ ॥
ਹਿੰਦੂ ਤੁਰਕ ਦੋਊ ਗੁਮਰਾਹ ।
ਬੇਸਕੁ ਨਿਆਰੇ ਰਖੇ ਇਲਾਹ ।
ਸਚੀ ਦਰਗਹ ਬੇਸ਼ਕ ਜਾਵਹੁ ।
ਸੋ ਅੰਦਰ ਬਾਹਰਿ ਏਕੁ ਧਿਆਵਹੁ ।
ਬੇਚੂੰਨ ਇਲਾਹੀ ਆਪੇ ਆਪ ।
ਦੂਜਾ ਮੁਰਸਦੁ ਕਾਮਲ ਸਾਥ ।
ਦੁਇ ਮਿਲ ਏਕੁ ਪਛਾਨੈ ਰਾਹ ।
ਸਚੀ ਪੂਣਤ ਬੇਸਕੁ ਨਾਨਕ ਸਾਹ ॥ ੧੩੯ ॥

ਸੁਆਲ ਰੁਕਨਦੀਨ ਕਾਜੀ ਸੂਰਾ ॥
ਆਖੇ ਕਾਜੀ ਰੁਕਨਦੀ ਸੁਣਹੋ ਨਾਨਕ ਪੀਰ ।
ਮਸਲਾ ਕਹੋ ਜਿਨਾਰ ਦਾ ਸਚੀ ਕਰ ਤਦਬੀਰ ।
ਧਾਗਾ ਸੂਤ੍ਰ ਜਿਨਾਰ ਕਹੁ ਤ੍ਰਿਹਾਂ ਹਿਕੋ ਨਾਮ ।
ਗਲੀ ਕਿਉ ਹਿੰਦੂ ਪਾਇਆ ਸਭੋ ਕਹੋ ਬਿਆਨ ।

---

1. ਗੁ. ਨਾ. ਪ੍ਰ. 16 ਵਿਚ ਸ਼ਬਦ 'ਮੂਰਤ' ਹੈ । ਪੱਤਰਾ (221/ਅ)
2. ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ।

ਕਉਣ ਸਵਾਬ ਜਿਨਾਰ ਵਿਚਿ ਜੋ ਹਿੰਦੂ ਗਲ ਵਿਚਿ ਪਾਇ।
ਅਸਾਂ ਕੂ ਰਖਣ ਐਬ ਹੈ ਕਾਫਰੁ ਨਾਮ ਕਹਾਇ।
ਏਹ ਹਕੀਕਤ ਜੋ ਕਹੇ ਸੋਈ ਅਵਲ ਫਕੀਰ।
ਪੀਰਾਂ ਅੰਦਰ ਪੀਰ ਹੈ ਮੀਰਾਂ ਅੰਦਰ ਮੀਰ ॥ ੧੪੦ ॥

ਜਵਾਬੁ ਨਾਨਕ ਸਾਹ ਸੂਰਾ ॥

ਆਖੇ ਨਾਨਕ ਸਾਹ ਸਚੁ ਸੁਣਹੁ ਰੁਕਨੁਲ ਦੀਨ।
ਧਾਗਾ ਜਰੂਰੀ ਬੰਦ ਹੈ ਆਦ ਜੁਗਾਦੀ ਧਾਗਾ।
ਸਜੇ ਹਥ ਵਲ ਹਿੰਦੂ ਰਖੀ ਨੀਸਾਨ।
ਜਿਤ ਵਲ ਧਾਗਾ ਰਖੀਐ ਬੰਦ ਭੀ ਉਤਵਲ ਜਾਨ।
ਜਬ ਕਾ ਆਲਮੁ ਸਾਜਿਆ ਧਾਗਾ ਭੀ ਹੋਆ ਨਾਲ।
ਅਵਲ ਨਾੜਾ ਸੂਤੁ ਹੈ ਗਲ ਲੈ ਜਮਿਆ ਸੋਇ।
ਸੂਤੁ ਬਾਝਹੁ ਰੁਕਨਦੀ ਚਲਣ ਜਗਤ ਨ ਹੋਇ।
ਲਖ ਚੌਰਾਸੀ ਆਲਮਾ ਪ੍ਰੋਈ ਧਾਗੇ ਮਾਹਿ।
ਧਾਗੇ ਬਾਹਰ ਕੋ ਨਹੀ ਸਚੇ ਸੁਣਹੁ ਸਨਾਹਿ।
ਸੂਤੁ ਸੰਸਾਰੀ ਬੰਦ ਹੈ ਸੂਤੁ ਨ ਬਿਨਾ ਸੰਸਾਰੁ।
ਸੂਤੁ ਬਾਝਹੁ ਰੁਕਨਦੀ ਚਲੇ ਨ ਜਗ ਵਿਉਹਾਰੁ।
ਤੁਰਕਾ ਧਾਗਾ ਦਸਤ ਚਪ ਜੋ ਰਖੇ ਚਪਿ ਗਿਰਵਾਨ।
ਹਿੰਦੂ ਪਹਰਾਵਾ ਦਸਤ ਰਾਸ ਸੂਤੁ ਭੀ ਸਜੇ ਜਾਨ।
ਜਿਕਰੁ ਕਪੜੇ ਪਹਿਰੀਅਹਿ ਧਾਗਾ ਭੀ ਰਖੇ ਨਾਲ।
ਧਾਗੇ ਬਾਝੂ ਰੁਕਨਦੀ ਫੇਰਨ ਕਰੇ ਜੰਜਾਲ।
ਰਹੇ ਬਿਰਹਨਾ ਤਨ ਤੇ ਜੇ ਧਾਗਾ ਰਖੇ ਨ ਕੋਇ।
ਜੇਸੇ ਬਸਤਰ ਹੈ ਧਾਗਾ ਭੀ ਨਾਲੇ ਹੋਇ।
ਅਵਲ ਜਿਨਾ ਰਇਜਾਰ ਬੰਦ ਦੂਈ ਤਿੜਾਗੀ ਜਾਨ।
ਤੀਜਾ ਧਾਗਾ ਗਲੇ ਵਿਚ ਪਾਇਆ ਸਗਲ ਜਹਾਨ।
ਜੁਗਹ ਜੁਗਹ ਤੇ ਧੂਮ ਹੋਰ ਧਾਗਾ ਮੂਲ ਨ ਜਾਇ।
ਧਾਗੇ ਬਾਝੂ ਰੁਕਨਦੀ ਸਚਾ ਇਕ ਖੁਦਾਇ।
ਜੇ ਕੋ ਤੋੜੇ ਬੰਦ ਤੂੰ ਧਾਗਾ ਰਖੇ ਨ ਫੇਰ।
ਜਿਨਾਰ ਤੜਾਗੀ ਇਜਾਰ ਬੰਦ ਧਾਗਾ ਰਖੇ ਨ ਤੋੜ।
ਇਸ ਬਿਧ ਹੋਏ ਬੇਸਕ ਜੋ ਦੀਨ ਦੁਨੀ ਪਤਸਾਹ।
ਤੁਕਲੇ ਕਤਿਆ ਕਪੜਾ ਚਕੀ ਪੀਠਾ ਨ ਖਾਇ।
ਸਜਾ ਖਬਾ ਛੋਡਿ ਦੋਇ ਇਕਤੇ ਰੁਖ ਕਰ ਬੰਦ।
ਸਿੱਧੇ ਰਾਹੇ ਢੂਕ ਮਿਲ ਛੋਡ ਬਜਾਰੀ ਬੰਦ।
ਜੁਬਾ ਪਹਿਰੇ ਰੁਕਨਦੀ ਨਾਮ ਕਾਦਰਾ ਤਾਹਿ।

ਪਟੀ ਬੰਦ ਨ ਹੋਇ ਹਦ ਘੇਰਾ ਵਡਾ ਕਰਾਹਿ ।
ਧਾਗੇ ਬਾਝੁ ਲੰਗੋਟ ਬੰਦ ਮਨੀ ਤਨਿ[1] ਠਹ ਰਾਇ ।
ਸਭ ਉਪਰ ਧਾਗਾ ਸਬਰੁ ਹੈ ਦੂਰ ਨ ਕੀਤਾ ਜਾਇ ।
ਜਿਸਦਾ ਮਜਬੁ ਅਖਾਈਐ ਧਾਗਾ ਹੋਵੇ ਸੋਇ ।
ਸਤਿਗੁਰ ਬਾਝੁ ਰੁਕਨਦੀ ਹੋਰ ਥੋ ਲਏ ਨ ਕੋਇ ॥ ੧੪੧ ॥

ਸੁਆਲ ਰੁਕਨ ਦੀਨ ਕਾਜੀ ਸੂਰਾ ॥
ਆਖੇ ਕਾਜੀ ਰੁਕਨਦੀ ਸੁਣੀਐ ਸਤਿਗੁਰ ਪੀਰ ।
ਧਾਗਾ ਕਰਮ ਖੁਦਾਇਦਾ ਭਸਨ ਵਡੇ ਫਕੀਰ ।
ਕੇਹੜਾ ਧਾਗਾ ਗੁਰੂ ਜੀ ਜੋ ਪੀਰ ਮੁਰੀਦ ਹੋਇ ।
ਖਟ ਦਰਸਨ ਕੀ ਮਾਲ ਪੋਇ ਗਲ ਸੇਤੀ ਬੰਦ ਕਰ ਲੇਇ ॥ ੧੪੨ ॥

ਜਵਾਬੁ ਨਾਨਕ ਸਾਹ ਸੂਰਾ ॥
ਆਖੇ ਨਾਨਕ ਸਾਹ ਸਚੁ ਸੁਣਹੋ ਰੁਕਨਦਲ ਦੀਨ ।
ਜੁਗਹ ਜੁਗਹ ਕੋ ਧਰਮ ਸੁਣ ਜੁਗਹ ਜੁਗਹ ਕੇ ਦੀਨ ।
ਸਤਿਜੁਗ ਧਾਗਾ ਸਵਰਨ ਕਾ ਸੂਰਜ ਬੰਸ ਗਲ ਪਾਹਿ ।
ਤ੍ਰੇਤੇ ਧਾਗਾ ਰੁਪੇ ਕਾ ਜਗ ਅੰਦਰਿ ਵਰਤਾਹਿ ।
ਦੁਆਪਰ ਧਾਗਾ ਸੂਤ੍ਰ ਕਾ ਆਦਮ ਅਗਨੀਦਾਰ ।
ਕਲਜੁਗ ਧਾਗਾ ਲੋਹ ਕਾ ਧਰਤੀ ਦਾਗੁ ਸੁਮਾਰੁ ।
ਜੈਸੇ ਜੈਸੇ ਜੁਗ ਹੋਇ ਤੈਸੇ ਹੀ ਅਵਤਾਰ ।
ਤੈਸੇ ਹੀ ਤੁਮ ਮਜਬ ਗਿਣ ਚਾਰਿ[2] ਗਿਨ ਸੰਸਾਰੁ ॥ ੧੪੩ ॥

ਸੁਆਲ ਕਾਜੀ ਰੁਕਨਦੀਨ ॥ ਰਿਸਾਲਾ ॥
ਰੁਕਨਲ ਆਖੇ ਸੁਣਹੋ ਨਾਨਕ ਮਨਕਾ ਸਕ ਉਤਾਰਹੁ ।
ਥੀਆ ਮਨਸੂਖ ਕੁਰਾਨੇ ਅੰਦਰਿ ਫਿਰ ਕਾਹੇ ਗਲਿ ਡਾਰਹੁ ।
ਹੋਰ ਭੀ ਅਗੇ ਕਹੋ ਨਸੀਹਤ ਕੇ ਗੁਣ ਧਾਗੇ ਪਾਇਆ ।
ਮੁਸਲਮਾਨੀ ਫਿਰਕੇ ਅੰਦਰ ਧਾਗਾ ਕੁਫਰ ਤੁੜਾਇਆ ।
ਪਾਇ ਜਿਨਾਰ ਕਹਾਏ ਕਾਫਰ ਅਲਹ ਵਲਿ ਨਾ ਆਇਆ ।
ਵਡਾ ਕੁਫਰ ਜਿਨਾਰੁ ਕਹਾਵੈ ਜਿਨ ਦੂਜਾ ਰਾਹੁ ਦਸਾਇਆ ।
ਹਿੰਦੂ ਜਿਨਾਰ ਗਲ ਵਿਚ ਪਾਵਹੁ ਤੁਰਕ ਮਨਸੂਖ ਕਰਾਈ ।
ਅਵਲ ਕੀ ਸੁਧ ਦੇਹੋ ਨਾਨਕ ਸਭੋ ਦੇਹੋ ਸਮਝਾਈ ॥ ੧੪੪ ॥

---

1. ਮੂਲ ਵਿਚ ਪਾਠ 'ਨਿਤ ਨਿਤ' ਸੀ ਪਰ ਢੁਕਵਾਂ ਪਾਠ ਉਪਰੋਕਤ ਹੈ ਜੋ ਗੁ. ਨਾ. ਖੂ. 16 ਵਿਚੋਂ ਲਿਆ ਹੈ । ਪੱਤਰਾ (222/ੳ)
2. ਮੂਲ ਵਿਚ 'ਅਠਾਰਾ ਵਰਿਨ' ਪਾਠ ਸੀ । ਉਪਰਲਾ ਪਾਠ ਗੁ. ਨਾ. ਖੂ. 16 ਵਿਚੋਂ ਹੈ । ਪੱਤਰਾ (223/ਅ)

ਜਵਾਬੁ ਨਾਨਕ ਸਾਹ ਪੂਰਾ ਰਿਸਾਲਾ ।
ਨਾਨਕ ਆਖੇ ਸੁਣਹੋ ਰੁਕਨਲ ਦਿ ਆਲਮੁ ਰਬੁ ਬਣਾਇਆ ।
ਅਵਲ ਇਲਾਹੀ ਧੰਧਾ ਸਾਜਿਆ ਪੜਦਾ ਉਤੇ ਪਾਇਆ ।
ਵਿਜਿ ਆਕਾਸੇ ਧਣੂ ਬਣਾਈ ਖਿਾ ਪਿੰਝ ਕਤਾਇਆ ।
ਧੰਧਾ ਕਤਿਆ ਅੰਮਾ ਹਾਵਾ ਅਦਮ ਸੂਤੁ ਵਟਾਇਆ ।
[1]ਤਿਸ ਸੂਤੁ ਕਾ ਵਟਿਆ ਜਨੇਉ ਆਦਮ ਗਲਿ ਵਿਚ ਪਾਇਆ ।
ਵਡਿਆ ਕੇ ਜੋ ਰਾਹ ਨਾ ਚਲੇ ਸੈਤਾਨ ਭੁਲਾਇਆ ।
ਖਟ ਤੰਦੂ ਕਾ ਧਾਗਾ ਸਾਜਿਆ ਟ ਦਰਸਨਾ ਵਿਚ ਪ੍ਰੋਈ ।
ਆਪੇ ਧਾਗਾ ਆਪੇ ਪਹਰੇ ਦੂਜਾ ਹੋਰੁ ਨ ਕੋਈ ।
ਅਵਲਾ ਅਵਲ ਆਦਮ ਹੋਆ ਤਿਸ ਧਾਗਾ ਗਲ ਪਾਇਆ ।
ਦੁਨੀਆ ਆਲਮ ਪੈਕੰਬ੍ਰ ਸਾਜੁ ਰੰਦੀ ਧਾਗੇ ਵਟਣੁ ਆਇਆ ।
ਚਰਖ ਅਸਮਾਨੀ ਧਾਗਾ ਕਤੇ ਬਿ ਬਿਧਿ ਸੂਤੁ ਬਣਾਇਆ ।
ਜੇਕਰ ਧਾਗਾ ਹੋਇ ਨ ਰੁਕਨਲ ਬੰਧ ਬਸਤ੍ਰ ਤਰੁਟ ਜਾਵੇ ।
ਲੈਣ ਦੇਣਾ ਵਾਪਾਰੁ ਨ ਚਲੇ ਧਮ ਨ ਰਹਣਾ ਪਾਵੇ ।
ਹਿੰਦੂ ਤੁਰਕ ਕੁਫਾਰ ਇਸਲਾਮਾ ਧਾਗੇ ਬਾਝੁ ਨ ਸੋਹੇ ।
ਕੂੜੀ ਦੁਨੀਆ ਦਾਵੇ ਲੜਦੇ ਮਾਇਆ ਕੇ ਮੋਹੇ ।
ਜਿਦ ਬਜਿਦੀ ਮਜਬ ਉਠਾਵਨ ਝੂਠਿ ਅਗਨਿ ਕੇ ਲੂਠੇ ।
ਇਹ ਦੁਇ ਦੀਨ ਭਲੇ ਹੇ ਰੁਕ ਲਿ ਆਦ ਅੰਤ ਹੈ ਝੂਠੇ ।
ਹਿੰਦੂ ਤੁਰਕ ਮੁਢਹੁ ਹੀ ਝਗੜਾ ਦੁਯੀ ਰੋਗੁ ਲਗਾਇਆ ।
ਅਲਹ ਪਾਸਹੁ ਮੁਹਰਾ ਫੇਰਨ ਹੈ ਸੇ ਮਨੁ ਲਾਇਆ ।
ਤੁਰਕ ਅਲਹ ਕੋ ਬੇਚੂਨ ਕਹਤੇ ਬੇਨਮੂੰਨ ਬਣਾਇਆ ।
[2]ਹਿੰਦੂ ਸਵਾਗਿਠ ਕਾਠਾ ਕਰਿ ਅਲਾ ਕਰਿ ਪੁਜਾਇਆ ।
ਹਿੰਦੂ ਅੰਨਾ ਤੁਰਕੂ ਕਾਣਾ ਦੁਹ ਖੁਦਾਇ ਗਵਾਇਆ ।
ਘਟ ਘਟ ਅੰਤਰ ਸਰਬ ਨਿਰੰਤ ਹੈ ਸਭ ਸੇ ਉਪਰ ਸਾਇਆ ।
ਅੰਨੇਹ ਅਕਲ ਨ ਜਾਣਨ ਕਬ ਜੋ ਮਾਦਰ ਜਾਤੀ ਅੰਨੇ ।
ਜੇ ਕੋ ਮੁਰਸਦ ਕਰੇ ਨਸੀਅਤ ਇਕ ਨ ਲਾਇਨ ਮੰਨੇ ।
ਦੋਵੇ ਮਜਬ ਸੈਤਾਨ ਭੁਲਾਏ ਮੜਆ ਗੋਰ ਪੁਜਾਰੀ ।
ਇਕ ਅਗਨੀ ਵਿਚ ਤਪਾਇਨ ਦੋਏ ਜੁਗਤ ਨ ਜਾਣਨ ਸਾਰੀ ।
ਬੋਲਣ ਵਿਚ ਨ ਆਇਆ ਅਲ ਚੁਪੇ ਵਿਚ ਭੀ ਨਾਹੀ ।
ਆਪਸ ਅੰਦਰ ਗਿਣਨ ਇਲਾਹ ਭਰਮ ਮੋਏ ਗੁਮਰਾਹੀ ।
ਹੋਇ ਇਨਸਾਨ ਗਵਾਏ ਦੀਨ ਵਿਚਿ ਹੈ ਹੈਵਾਨਾ ਕਹੀਐ ।

---

1. ਜੰਘੁਕਰੀ ਕਾਰਣ ਪਾਠ ਅਸਪਸ਼ਟ ਸੀ ਜੋ ਗੁ. ਨਾ. ਪ੍ਰ. 16 ਵਿਚੋਂ ਲਿਆ ਹੈ । ਪੱਤਰਾ (224/ੳ)
2. ਮੂਲ ਵਿਚ ਤੁਕ ਨਹੀਂ ਸੀ ਜੋ ਗੁ. ਨਾ. ਪ੍ਰ. 16 ਵਿਚੋਂ ਲਈ ਹੈ । ਪੱਤਰਾ (225/ੳ)

ਨਾਨਕ ਆਖੇ ਸੁਣਹੁ ਰੁਕਨਲੁ ਹੋਇ ਗੋਸਨ ਸੈਨੀ ਬਹੀਐ ॥ ੧੬੫ ॥

ਸੁਆਲ ਨਾਨਕ ਸਾਹ ॥

ਨਾਨਕ ਆਖੇ ਸੁਨ ਹੋ ਰੁਕਨਲ ਸਚੀ ਖਬਰ ਸੁਣਾਵਹੁ ।
ਸਚ ਕਹੇ ਤੇ ਅਲਹ ਪਾਈਐ ਦਰਗਹ ਪੈਸੇ ਜਾਵਹੁ ।
ਤੁਸੀ ਸੁਣਾਵਹੁ ਮਸਲਾ ਰੁਕਨਲ ਅਵਲ ਕਿਉ ਕਰਿ ਹੋਈ ।
ਇਸ ਸਾੜੇ ਇਕ ਦਬੇ ਮਾਨੂ ਸਚੁ ਸੁਣਾਵਹੁ ਦੋਈ ॥ ੧੬੬ ॥

ਜਵਾਬੁ ਰੁਕਨਲ ਦੀਨ ਰਿਸਾਲਾ ।

ਰੁਕਨਲ ਆਖੇ ਸੁਣਹੋ ਨਾਨਕ ਸਚਾ ਕਹੋ ਸਲਾਹ ।
[1]ਜੇਤੇ ਉਪਰ ਹਡਿ ਕਪੁ ਵੈਰਾ ਸਕਿਆ ਨ ਕਿਸੇ ਮਿਟਾਵਾ ।
ਇਕ ਦਿਨ ਕਾਬਲ ਇਸਕਾਰਿਗਾਹਾ ਵਿਚ ਹਾਬਲੁ ਮਾਰ ਮਿਟਾਇਆ ।
ਕਾਬਲ ਅਕਲ ਨਾ ਆਵੈ ਨਾਨਕ ਮਨ ਵਿਚ ਬਹੁ ਬਿਸਮਾਇਆ
ਦਬਣੁ ਸਾੜਣੁ ਸੁਰਤਿ ਨ ਆਵੈ ਕਰੀਐ ਕਹਾਂ ਇਲਾਹੀ ।
ਗੈਬ ਅਗੈਬੀ ਆਏ ਪਰੰਦੇ ਚੋਗ ਚੁਗਣ ਬਨਮਾਹੀ ।
ਦੂਹਾਂ ਕੇ ਸੰਗ ਮਾਦਾ ਏਕੋ ਤਿਸਦਾ ਸੁਣਹੁ ਬੀਚਾਰਾ ।
ਮਾਦਾ ਉਪਰ ਲੜੇ ਪੰਖੇਰੂ ਇਕ ਬਚਿਆ ਇਕ ਮਾਰਾ ।
ਲਕੜ ਚੋਚ ਲਗਾਈ ਪੰਖੀ ਵਿਚਹੁ ਅਗਨ ਨਿਕਾਰੀ ।
ਕਾਨੇ ਕਖੁ ਇਕੱਠੇ ਕਰਕੇ ਪੰਖੀ ਦੇਹੀ ਸਾੜੀ ।
ਕਾਬਲੁ ਦੇਖ ਤਮਾਸਾ ਸਮਝਿਆ ਹਾਬਲੁ ਅਗਨ ਜਲਾਇਆ ।
ਫਿਰ ਹਾਬਲ ਦੇ ਪੁਤਾ ਕਾਬਲੁ ਮਾਰਾ ਧਰਤੀ ਵਿਚ ਦਬਾਇਆ ।
ਇਸ ਬਿਧ ਦਬਣੁ ਸਾੜਣ ਥੀਆ ਸੁਣਹੋ ਨਾਨਲ ਸਾਹ ।
ਮੁਢਹੁ ਰੀਤ ਦੁਹਾਂ ਦੀ ਚਲੀ ਚਲਿਆ ਰਾਹੁ ਦੁਰਾਹ ।
ਚਲੇ ਰਾਹ ਦੁਹਾ ਦੇ ਇਸ ਬਿਧ ਸੁਣ ਨਾਨਕ ਦੇਵਾਨਾ ।
ਜੋਰ ਧਿਙਾਣੇ ਜਿਦ ਬਿਜਿਦੀ ਮਜਬੁ ਕੀਆ ਮਨਿਭਾਣਾ ।
ਜਿਸ ਵਲ ਸਰਾਤਿ ਡਿਗੇ ਵਲ ਤੇਰਾ ਇਸ ਬਿਧਿ ਅਮਲੁ ਚਲਾਏ ।
ਜੈਸੇ ਦਾਈ ਲਹੁੜਾ ਪਾਲੇ ਕੁਛੜ ਨਿਤ ਖਿਲਾਏ ।
ਇਸ ਬਿਧਿ ਰਯਤ ਜੋ ਕੋ ਰਾਖੇ ਸੋਈ ਰਾਜੁ ਕਮਾਵੈ ।
ਝੂਠ ਦਰੋਗੀ ਚਟੀ ਚੀਰੀ ਮਨ ਤੇ ਸਗਲ ਤਜਾਵੈ ।
ਹੋਇ ਹਲਾਲੁ ਬਖੇਰੇ ਖਾਣਾ ਹਾਕਮ ਤਿਸ ਕੂੰ ਕਹੀਐ ।
ਨਾਤਰ ਨਾਨਕ ਰਾਜ ਨ ਕਰੀਐ ਗੋਸ ਨਸ਼ੀਨੀ ਰਹੀਐ ।
ਜੇ ਹਾਕਮੁ ਏਹਿ ਨਸੀਹਤਿ ਆਖੇ ਰੁਕਨਲ ਕਾਜੀ ।
ਅਦਲ ਕਰੇਸੀ ਭਿਸਤੀ ਥੀਸਨ ਨਹਿ ਦੋਜਕ ਜਾਸੀ ਪਾਜੀ ।
ਦੇਵੇ ਚਉਕੀ ਲੇਹਿ ਮਜੂਰੀ ਅਨਦਿਨੁ ਗਸਤੁ ਫਿਰਾਵੈ ।

1. ਏ ਤੁਕਾਂ ਦੀ ਅਗੋਂ ਸੰਪੂਰਣੀ ਸੀ ਜੋ ਪਾਠ ਗੁ. ਨਾ. ਯੂ. 16 ਵਿਚੋਂ ਲਿਆ ਹੈ। ਪੱਤਰਾ (225/ਅ)

ਆਜਜ ਸਿਤਮ ਰਸੀਦ ਗਰੀਬਾ ਤਾ ਕਉ ਹਕਿ ਪਹੁਚਾਵੇ ।
ਸੋ ਰਾਜਾ ਪ੍ਰਵਾਨ ਨਾਨਕ ਜੋ ਸਚੁ ਅਦਲੁ ਮਨੁ ਜੋਵੇ ।
ਹੋਇ ਹਰਾਮ ਚੋਰ ਲੁਟਿ ਲੀਜੈ ਏਹ ਭੀ ਮਾਲੁ ਹਲਾਲੀ ।
ਸਿਤਮੀ ਜਾਲਮ ਨਿਮਕ ਹਰਾਮੀ ਚੁਣ ਮਾਰੇ ਜਵਾਲੀ ।
ਕਾਨਹੁ ਚੁਗਲੀ ਸੁਣੇ ਜਿ ਹਾਕਮ ਰਾਸਤ ਦਰੋਗੁ ਬੀਚਾਰੇ ।
ਜੋੜੀ ਚੋਹਲ ਜੁਗਾ ਗੁਜਾਰੇ ਸਾਹਦਿ ਸਚਿ ਆਖਿਲ ਕਰਿ ਮਾਰੇ ।[1]

## ਵਾਰ ਤਿਲੰਗ ਦੀ ਮਹਲਾ ੧

ਸਲੋਕ :

ਅਗਮ ਅਗੋਚਰ ਅਲਖ ਹੈ, ਰੂਪ ਨ ਲਖਿਆ ਜਾਇ ।
ਜੋਤਿ ਕੇਹੀ ਦੀਦਾਰ ਦੀ, ਆਖੇ ਕੋਈ ਅਲਾਇ ॥ ੧ ॥

ਪਉੜੀ :

ਲਖ ਮਹਿਤਾਬ ਚਰਾਗ ਹੋਇ, ਅਫਤਾਬਿ ਮਿਸਾਲਾ ।
ਕਈ ਕ੍ਰੋੜੀ ਰਖੀਅਨਿ, ਰੁਸਨਾਈ ਸਾਲਾ ।
ਰੱਬ ਕਿਨੇ ਨ ਡਿਠਾ ਕਿਵਿਹਾ, ਕੁਦਰਤਿ ਕਮਾਲਾ ।
ਨੂਰਿ ਮਹਲ ਨ ਨਜਰ ਪਇ, ਚਾਂਦਨਿ ਕੀ ਝਾਲਾ ।
ਹੁਇ ਰੁਸਨਾਈ ਸਭਸ ਕੀ, ਜੋਤਿ ਲਾਲ ਗੁਲਾਲਾ ।
ਰੱਬਾਣੇ ਦੀਦਾਰ ਦਾ, ਦਿਸਹਿ ਉਜੀਆਲਾ ॥ ੧ ॥

ਸਲੋਕ :

ਥਾਨ ਥਨੰਤਰਿ ਰਵਿ ਰਹਿਆ, ਸਚੁ ਖਾਲਕ ਸੁਬਹਾਨੁ ।
ਦਰ ਘਰ ਸਚਾ ਸਚ ਨਾਉ, ਸਚਿ ਮਹਿਲ ਅਸਥਾਨੁ ॥ ੧ ॥

ਪਉੜੀ :

ਸਤ ਸੂਰਤਿ ਰਹਿਮਾਨ ਪਾਕ, ਸਚ ਸਿਰਜਣਹਾਰਾ ।
ਸਚੋ ਸਚ ਵਰਤਦਾ ਕੁਦਰਤ ਪਸਾਰਾ ।
ਸੱਚੋ ਮਹਿਲ ਕੋਟਿ ਕੁਦਰਤੀ, ਚਉਗਿਰਦ ਉਮਾਰਾ ।
ਦਰਵਾਜਾ ਦਿਸੈ ਕੁਦਰਤੀ, ਰੁਸਨਾਈ ਬਾਰਾ ।
ਕੁਦਰਤ ਦੇ ਕੁੰਡੇ ਕੁਲਫ, ਹੁਕਮੀ ਕਿਵਾਰਾ ।
ਹੁਕਮੇ ਹੀ ਦਰਵਾਨ ਹੈ, ਅਥਰਵਣ ਭਾਰਾ ॥ ੨ ॥

ਸਲੋਕ :

ਦਰਵਾਜਾ ਹੈ ਕੁਦਰਤੀ, ਕੁਦਰਤਿ ਸਭ ਹੈਰਾਨ ।
ਧੁਗ ਨਗਾਰੇ ਕੁਦਰਤੀ, ਵਜਨਿ ਦਰਿ ਸੁਬਹਾਨ ।

1. ਇਸ ਤੋਂ ਅੱਗੇ ਪਾਠ ਖਤਮ ਹੈ ਹੱਥ ਲਿਖਤ ਅਧੂਰੀ ਹੈ, ਪੱਤਰੇ ਫਟੇ ਹੋਏ ਹਨ ।

ਪਉੜੀ :

ਕੁਦਰਤਿ ਵਸਨਿ ਨਉਬਤੀਂ, ਸੂਲ ਘੁਰੇ ਨਗਾਰਾ ।
ਇਸਰਾਈਲ ਫਰੇਸ਼ਤਾ, ਨਫੀਰ ਵਾਵਣਹਾਰਾ ।
ਸਰਨਾਈ ਓਅੰਕਾਰ ਹੁਇ, ਜੋੜਨ ਸੂਲਦਾਰਾ ।
ਕਰਨਾਈ ਨਾਫੀਲਦਾਰ, ਘੱਤਨਿ ਝਨਕਾਰਾ ।
ਲਖ ਵਾਜੇ ਲਖ ਨਉਬਤੀ, ਕਿਛੁ ਅੰਤ ਨ ਪਾਰਾ ।
ਵਜਨਿ ਵਾਜੇ ਗੈਬ ਦੇ, ਖਾਲਕਿ ਦਰਬਾਰਾ ॥ ੩ ॥

ਸਲੋਕ :

ਦਰ ਕੀ ਜਾਨਬ ਜਾਂਦਿਆਂ, ਤਰਫ ਸੱਜੀ ਅਬਦਾਲ ।
ਵਸਨਿ ਨਾਂਗੇ ਚਿਹਲ ਤਨ, ਰੰਗ ਰਬਾਣੇ ਲਾਲ ॥ ੧ ॥

ਪਉੜੀ :

ਵਾਸੀ ਸੱਚੇ ਸ਼ਹਿਰ ਦੇ ਗਉਂਸ ਕੁਤਬ ਖੁਦਾਈ ।
ਜੁਹਦੀ ਕਾਮਿਲ ਮਿਹਨਸੀ, ਠਉੜ ਤਿਨਹੀ ਪਾਈ ।
ਇਕਿ ਬਜੁਰਕ ਪੀਰ ਫ਼ਕੀਰ ਹੈਨ, ਜਿਨ੍ਹਾਂ ਭਲੀ ਕਮਾਈ ।
ਇਕਿ ਮਿਹਰਵਾਨ ਦਿਲ ਔਲੀਏ, ਮਨ ਮਿਹਰੀ ਵਸਾਈ ।
ਓਨਿ ਦੂਜਾ ਭਾਉ ਚੁਕਾਇਆ ਲਿਵ ਏਕਾ ਲਾਈ ।
ਵਸਨਿ ਬੇਗਮ ਸਹਿਰ ਵਿਚ, ਚਿੰਤਾ ਨਹੀਂ ਕਾਈ ॥ ੪ ॥

ਸਲੋਕ :

ਅੰਦਰਿ ਪਾਕ ਸ਼ਹਿਰ ਦੇ ਜਿਨਸ ਕੇਹੀ ਦਰਬਾਰਿ ।
ਰਾਹ ਗਰੀਬੀ ਬੰਦਗੀ, ਪਹੁੰਚੇ ਪਹੁੰਚਣਹਾਰ ।

ਪਉੜੀ :

ਕੋਟ ਜੇਬਾਇਸ ਕੁਦਰਤੀ, ਅਤਿ ਬੁਰਜ ਅਪਾਰੇ ।
ਦਰ ਦੀਵਾਨ ਵਿਚ ਚਲਣਾ, ਆਪਿ ਆਪੁ ਨਿਵਾਰੇ ।
ਅਗੇ ਖੜੇ ਪੰਜ ਫਰੇਸ਼ਤੇ, ਲੈ ਓਟ ਨਿਕਾਰੇ ।
ਧਰਤੀ ਸਬਜ ਰੰਗ ਹੈ ਨੂਰ ਮਹਲ ਅਪਾਰੇ ।
ਕੁਦਰਤਿ ਮਹਲ ਬੁਲੰਦ ਹੈ, ਦਸਵੇਂ ਗੈਣਾਰੇ ।
ਸਤਾਰਾ ਤਰਫ਼ ਸਿਮਾਲ ਦੇ, ਸਉਹੇਂ ਦਰਬਾਰੇ ॥ ੫ ॥

ਸਲੋਕ :

ਉਥੇ ਸਬਜ ਕਨਾਇਤ ਹੈ, ਕੁਦਰਤਿ ਸਭ ਦਿਖਲਾਇ ।
ਫਰਸ ਅਨੇਕਾ ਰੰਗ ਦੇ ਭਾਂਖੋ ਭਾਂਤਿ ਵਿਛਾਇ ॥ ੧ ॥

ਪਉੜੀ :

ਰੰਗ ਅਜਾਇਬ ਕੁਦਰਤੀ, ਸਚ ਮਹਿਲ ਅਪਾਰਾ ।
ਗਿਰਦ ਰਉਂਸ ਕੁਮਾਦਿ ਗ਼ਾਹਿ, ਜਾਪਹਿ ਬਿਸ਼ਬਾਰਾ ।

ਖਾਨਗਾਹ ਤੇ ਖਿਲਵਤਾਂ, ਜਾਈ ਬਿਸੀਆਰਾ।
ਭਰਹਾ ਸਭੇ ਕੁਦਰਤੀ, ਕਈ ਲੱਖ ਹਜ਼ਾਰਾ।
ਆਪ ਸੰਬਾਹੇ ਪੀਲਸੋ, ਜਿ ਆਪ ਉਜੀਆਰਾ।
ਅੰਤ ਨ ਜਾਪੇ ਮਹਲ ਦਾ, ਕਿਛੁ ਨਾਹਿ ਸੁਮਾਰਾ।

ਸਲੋਕ :
ਪੇਸ ਮਹਲ ਤੂ ਬਾਦਰਖ, ਸੂਹੇ ਰੰਗਿ ਰਹੇ।
ਰੋਵਿ ਮੁਹੈ ਦਾ ਮੰਗਿਆ, ਵਾਸਲ ਗਰਜ ਕਰੇ ॥ ੧ ॥

ਪਉੜੀ :
ਐਨ ਮਹਲ ਸੁਲਤਾਨ ਹੈ, ਤਿਸ ਪਰਵਦਗਾਰਾ।
ਕੁਦਰਤਿ ਦਾ ਸ਼ਿਰਿ ਛਤ੍ਰ ਹੈ, ਮਾਲਕ ਕਰਤਾਰਾ।
ਚਵਰ ਢੁਲੇ ਸਿਰ ਕੁਦਰਤੀ, ਰਹੀਮ ਸੁਤਾਰਾ।
ਅੰਦਰ ਸਾਜ ਸੁ ਕੁਦਰਤੀ ਆਪਿ ਬੈਸਣਦਾਰਾ।
ਬਾਣਾ ਕੁਦਰਤਿ ਨੀਲ ਰੰਗ, ਪਹਿਰਾਵਾ ਭਾਰਾ।
ਖਾਣਾ ਪੀਣਾ ਕੁਦਰਤੀ, ਸਚੁ ਸਹਿਜੁ ਅਹਾਰਾ।
ਕਪੜ ਪੈਧੇ ਕੁਦਰਤੀ, ਸਚੀ ਸਰਕਾਰਾ।
ਨੂਰ ਮੁਸਕ ਸਭ ਕੁਦਰਤੀ, ਕੁਦਰਤਿ ਬਹਿਕਾਰਾ।
ਸੋਈ ਮਹਿਲ ਬੁਲਾਇਅਨ, ਖੂਬ ਖਿਦਮਤਗਾਰਾ।
ਜਿਨਾਂ ਰਾਸ ਈਮਾਨ ਹੈ, ਦਿਲ ਸੱਚ ਕਰਾਰਾ।
ਐਨ ਮਹਿਲ ਦੇ ਮਹਰਮੀ ਨੇਕ ਬੁਜ਼ੁਰਕਵਾਰਾ।
ਨੇਕ ਜਿਨ੍ਹਾਂ ਕੁਦਰਤਿ ਹਰਮ, ਅਤਿ ਰੂਪ ਅਪਾਰਾ।
ਜਉਕ ਅਸਾਇਸ ਰੰਗ ਮੁਚ, ਖੇਲ ਖੇਲਣਹਾਰਾ।
ਕੁਦਰਤਿ ਬੇਟੇ ਚਿਹਲ ਤਨ, ਫਰਜੰਦ ਪਿਆਰਾ ॥ ੭ ॥

ਸਲੋਕ :
ਸੂਰਤਮਾਨ ਸਰੋਦ ਸਭ, ਗਾਵਹਿ, ਰੱਬ ਹਜੂਰ।
ਰੂਪ ਅਜਾਇਬ ਕੁਦਰਤੀ, ਰੰਗ ਪਲੱਟੇ ਨੂਰ ॥ ੧ ॥

ਪਉੜੀ :
ਪਹਿਲੇ ਮੁਜਰੇ ਗਾਂਵਦਾ, ਭੈਰੋਂ ਤੇ ਪਰੀਆਂ।
ਅਦਭੁਤ ਪਰੀ ਤਿਲੰਗ ਹੈ, ਟੋਡੀ ਜੈਤਸਰੀਆਂ।
ਭੂਪਾਲੀ ਭੀਮ ਪਲਾਸ ਰੀ, ਮਿਠੀ ਧਨਾਸਰੀਆ।
ਦੁਤੀਆ ਗਾਵੈ ਮਾਲਕਉਂਸ ਬਹਿ ਅਪਨੀ ਬਰੀਆ।
ਮਾਲਕਉਂਸ ਕੀ ਰਾਗਣੀ, ਆਸਾ ਗੁਜਰੀਆ।
ਦੇਵਗੰਧਾਰੀ ਆਸਾਵਰੀ, ਮਾਲਵ ਰਾਮਕਲੀਆ ॥ ੮ ॥

ਸਲੋਕ :
ਮੇਘ ਮਲਾਇਰ ਗਾਂਵਦੇ ਖਟ ਪਰੀਆ ਲੈ ਪਾਸਿ।

ਵਡਹੰਸੀ ਪਰੀ ਬਿਹਾਗੜਾ, ਸੋਰਠਿ ਸਾਰੰਗ ਸਾਥਿ ।
ਮਿਲ ਗਾਵਹਿ ਦੁਇ ਰਾਗਨੀ, ਮਾਝ ਕਾਨੜਾ ਰਾਸਿ ।
ਮੇਘ ਰਾਗ ਕੀ ਰਾਗਨੀ, ਰੱਬ ਆਗੈ ਅਰਦਾਸਿ ।

ਪਉੜੀ :

ਦੀਪਕ ਰਾਗ ਮਹਾਬਲੀ, ਪ੍ਰੇਮ-ਮਾਤਾ ਗਾਵੈ ।
ਮਾਲੀ ਗਉੜਾ ਕੀ ਝੜੀ, ਗਵਰੀ ਸੁਰ ਲਾਵੈ ।
ਦੇਵ ਕਲੀ ਕਲੀਆਨ ਸੰਗਿ, ਨਟਿ ਆਣਿ ਮਿਲਾਵੈ ।
ਸਿਰੀ ਰਾਗ ਕੀ ਰਾਗਨੀ, ਗਉੜਿ ਸੂਹਿ ਸੁਹਾਵੈ ।
ਮੰਜਰੀ ਗੌਂਡ ਬਿਲਾਵਲੀ, ਕੂਲ ਵਲ ਭੰਗਾਵੈ ।
ਸਿਰੀ ਰਾਗ ਪਰੀਆਂ ਸਣੇ, ਵਰੀ ਪਹੁੰਚਾਵੈ ॥ ੯ ॥

ਸਲੋਕ :

ਰਾਗ ਹਿੰਡੋਲ ਅਨੂਪ ਹੈ, ਸੰਗਿ ਪਰੀ ਖਿਭਾਸ ਬਸੰਤ ।
ਕਿਦਾਰਾ ਮਾਰੂ ਸਿੰਧਵੀ, ਤੁਖਾਰੀ ਮਨ ਤੋਖੰਤਿ ॥ ੧ ॥

ਪਉੜੀ :

ਰਾਗ ਰੰਗ ਪਰੀਆ ਸਦਾ, ਸਚੇ ਦਰਿ ਆਵੈ ।
ਵਜਨਿ ਵਜੰਤ੍ਰ ਅਸੰਖ ਤਾਲ, ਕਛੁ ਅੰਤ ਨ ਪਾਵੈ ।
ਵਾਜੇ ਬਹੁਤ ਬਿਅੰਤ ਹੈਂ, ਮਿਤਿ ਕਥੀ ਨਾ ਜਾਵੈ ।
ਵਾਵਣਹਾਰੇ ਕੇਤੜੇ, ਬੇਅੰਤ ਉਪਾਵੈ ।
ਵਜਨਿ ਵਾਜੇ ਕੁਦਰਤੀ, ਦਰਬਾਰਿ ਖੁਦਾਵੈ ।
ਨੂਰ ਵਕਤ ਨਾਲ ਸੁਬਹ ਦੇ, ਸਭ ਸਿਫਤਿ ਅਲਾਵੈ ॥ ੧੦ ॥

ਸਲੋਕ :

ਸਿਫਤਿ ਖਜਾਨਾ ਰੱਬ ਦਾ, ਸਿਫਤੀ ਭਰੇ ਭੰਡਾਰ ।
ਸਿਫਤੀ ਬਜੁਰਗ ਵਾਰ ਏ, ਰੱਬਾਨੀ ਸਰਕਾਰ ।

ਪਉੜੀ :

ਸੇਖ ਮਸਾਇਕ ਅਓਲੀਏ, ਗਉਂਸ ਕੁਤਬ ਸਬਾਈ ।
ਪੀਰ ਫਕੀਰ ਜਹੀਰ ਸਭ ਤੇਰੀ ਸਿਫਤਿ ਸਮਾਈ ।
ਕਾਜੀ ਮੁਲਾਂ ਸਿਫਤਿ ਕਰਿ, ਕਹਿ ਬਾਂਗ ਸੁਣਾਈ ।
ਰੋਜ ਮੁਸਕਤ ਸਿਫਤਿ ਲੈਂ, ਨਿਤ ਰਹਿਨ ਅਘਾਈ ।
ਨੂਰੀ ਪੰਜ ਫਰੇਸਤੇ, ਸਿਫਤੀ ਦਰਿਆਈ ।
ਰਾਗ ਰਤਨ ਪਰੀਆਂ ਸਰੋਦ, ਸਭ ਸੁਬਹ ਸੁਣਾਈ ॥ ੧੧ ॥

ਸਲੋਕ :

ਔਨ ਮਹਲੋਂ ਮਹਲ ਹੁਇ, ਬੈਠਾ ਤਖਤ ਖੁਦਾਇ ।
ਸਾਜ ਸੁ ਕਰਦਾ ਦੁਨੀ ਦੀ, ਦੇਖਹਿ ਬਣਤ ਬਣਾਇ ॥ ੧ ॥

ਪਉੜੀ :

ਤੂਹੀ ਲੋਕ ਚਉਦਹ ਭਵਨ, ਦੀਪ ਸਪਤ ਰਚਾਏ ।
ਚਾਰ ਚੱਕ ਤੇ ਨਉਂ ਖੰਡ, ਕਰਿ ਚਲਿਤ ਦਿਖਾਏ ।
ਆਦਮ ਹੱਵਾ ਪੈਦ ਕੀਯ, ਸਭ ਜਗਤ ਉਪਾਏ ।
ਖਾਣੀ ਬਾਣੀ ਚਾਰਿ ਜੁਗ, ਬੰਧੇਜ ਬਣਾਏ ।
ਲਖ ਚਉਰਾਸੀਹ ਮੇਦਨੀ, ਸਭ ਜੀਅ ਉਪਾਏ ।
ਸਾਜੇ ਹਿੰਦੂ ਮੁਸਲਮਾਨ, ਦੁਇ ਰਾਹ ਚਲਾਏ ।
ਚਾਰ ਕਤੇਬਾਂ ਚਾਰ ਬੇਦ, ਜਗ ਮਹਿ ਪ੍ਰਗਟਾਏ ।
ਅਰਸਹੁ ਸਭੇ ਉਤਰੇ, ਨਾਲਿ ਹੁਕਮ ਖੁਦਾਇ ।

ਸਲੋਕ :

ਹਿੰਦੂ ਜਪਤੇ ਰਾਮ ਰਾਮ, ਮੁਸਲਮਾਨ ਖੁਦਾਇ ।
ਇਕੋ ਰਾਮ ਰਹੀਮ ਹੈ, ਮਨ ਮਹਿ ਦੇਖਹੁ ਲਾਇ ॥ ੧ ॥

ਪਉੜੀ :

ਦਾਤਾ ਵਡਾ ਮਿਹਰਵਾਨ, ਸਚੁ ਅਲਖ ਅਪਾਰ ।
ਆਲਮ ਸਭਸਿਆਰ ਦੀ, ਆਪਿ ਲਹਿੰਦਾ ਸਾਰਾ ।
ਪੈਨਣ, ਰੋਜ਼ੀ ਰਿਜਕ ਦਾ, ਰੱਬ ਦੇਵਣਹਾਰਾ ।
ਚਮਚਾ ਮਿਹਨਤ ਧਰਤਿ ਦੇਗ, ਪਕਹਿ ਅਹਾਰਾ ।
ਛਿਅ ਮਹੀਨੇ ਕੀ ਰਾਸਿ ਹੁਇ, ਦਮ ਮੁਫਤ ਕਰਾਰਾ ।
ਲਖ ਚਉਰਾਸੀਹ ਮੇਦਨੀ, ਪਹੁੰਚਾਵਣਹਾਰਾ ।
ਭਾਗ ਵੰਡਾਹੇ ਮੁਦਫੀਆ, ਹੁਕਮੀ ਦਰਬਾਰਾ ।
ਜਿਵ ਜਿਵ ਰੱਬ ਰਜਾਇ ਹੈ, ਵੰਡੇ ਵੰਡਾਰਾ ॥ 13 ॥

ਸਲੋਕ :

ਚਾਲ ਚਲੀ ਪਾਤਸ਼ਾਹ ਕੀ, ਚਲੇ ਹਕ ਵੀਚਾਰ ।
ਪੈਂਜਾਰ ਪਾਇ ਹੱਕ ਰਾਸਤੀ, ਹੱਕੋ ਹੱਕ ਦਰਬਾਰ ॥ ੧ ॥

ਪਉੜੀ :

ਚੜਿਆ ਸੱਚਾ ਪਾਤਸਾਹ, ਜਿਸ ਸੱਚਾ ਸਾਇਆ ।
ਪਹਿਰ ਬੁਰਕਾ ਸਫੇਦ ਰੰਗ, ਸਚੁ ਜੀਨ ਬਣਾਇਆ ।
ਜੰਬਰੀ ਦੀਵਾਰ ਮਹਿ, ਹਰਿ ਰੰਗ ਚੜਾਇਆ ।
ਸਿਲਹਖਾਨਾ ਹਥਿਆਰ, ਸਭ ਕਿਵੇਹੇ ਲਾਇਆ ।
ਧੀਰਜ ਖੰਨਾ ਰੱਬ ਦਾ, ਲੈ ਲੀਕਿ ਬੰਧਾਇਆ ॥ 14 ॥

ਸਲੋਕ :

ਦੁਖ ਜਮਧਰ ਕ੍ਰੋਧ ਰੰਗ ਸਫਨ ਸਫਾ ਪਾਉਣ ਸਾਂਗ ।
ਗੁਰਜ ਖੁਦਾਈ ਗਰਤ ਗੌਰ, ਕੜਕੇ ਬਿਜਲਿ ਵਾਂਗੁ ॥ ੧ ॥

ਪਉੜੀ :

ਲੈ ਕਰ ਕਟਕਾਗਲ ਥਲੇ ਤਾਜਮਲ ਭਾਰਾ ।
ਭਗਤ ਫਕੀਰ ਦੀਵਾਨ ਹੈਨ, ਪੇਸ ਪਰਵਦਗਾਰਾ ।
ਸਿਕਦਾਰ ਅਤੇ ਕ੍ਰੋੜੀਏ ਪੀਰ ਬੁਜਰਕ ਵਾਰਾ ।
ਨਵੀਸਿੰਦੇ ਫਰੇਸਤੇ, ਪਾਸ ਫੋਤੇਦਾਰਾ ।
ਅਹਿਦੀਆਂ ਅਜਰਾਈਲ ਹੈ, ਬਣਿਆਣਿ ਨਿਹਾਰਾ ।
ਬੇ ਮਹਿਰਮ ਮਾਵਾਸੀਆ, ਤੋੜ ਕਰਨਿ ਖੁਆਰਾ ॥ ੧੫ ॥

ਸਲੋਕ :

ਸਭਨੀਂ ਖੰਡੀ ਵਰਤਦਾ, ਵਾਹਦ ਆਪ ਅਲਾਹਿ ।
ਤਮਅ ਨ ਰਖੇ ਕਿਸੇ ਦੀ, ਸੱਚਾ ਬੇਪ੍ਰਵਾਹਿ ॥ ੧ ॥

ਪਉੜੀ :

ਸਿਰ ਸਾਹਾਂ ਪਾਤਸਾਹ ਹੈ, ਦੇਹੀ ਸਭ ਲੋਈ ।
ਰਯਤਿ ਸਭ ਪਾਤਸਾਹ ਦੀ, ਜੋ ਕਰੇ ਸੋ ਹੋਈ ।
ਖ਼ਬਰਦੈਂਦ ਖਦ ਖਾਲਸਾ ਏਕੋ ਮਨ ਸੋਈ ।
ਅਮਰ ਮੰਨੇ ਪਾਤਸਾਹ ਦਾ, ਤਿਸ ਵਿਘਨ ਨ ਕੋਈ ।
ਆਪੇ ਸਭ ਕਿਛੁ ਜਾਣਦਾ, ਜੀਆਂ ਜਾਣੇ ਈ ।
ਜਿਨੀਂ ਅਮਰ ਨ ਮੰਨਿਆ, ਦਰਿ ਲਹਨਿ ਨ ਢੋਈ ॥ ੧੬ ॥

ਸਲੋਕ :

ਸਿਕਦਾਰਾਂ ਕ੍ਰੋੜੀਆਂ, ਸਾਹ ਕਹੇ ਸਮਝਾਇ ।
ਲਾਹਾ ਦੁਨੀਆ ਬੰਦਗੀ, ਅਮਲ ਕਰਹੁ ਜਗਿ ਜਾਇ ॥ ੧ ॥

ਪਉੜੀ :

ਆਏ ਦੁਨੀਆਂ ਕ੍ਰੋੜੀਏ, ਪੀਰ ਬੁਜੁਰਕਵਾਰਾ ।
ਓਨਾ ਨੀਸਾਨ ਵਿਖਾਲਿਆ, ਅੰਦਰਿ ਸੈਂਸਾਰਾ ।
ਇਕਨਾ ਲਿਖਿਆ ਮੰਨਿਆ, ਇਕ ਭੁਲੇ ਗਵਾਰਾ ।
ਮੰਨਣ ਵਾਲੇ ਛਿਣਿ ਗਏ, ਜਾਣ ਅਸਰ ਭਾਰਾ ।
ਹੁਕਮ ਨ ਮੰਨਨਿ ਬੇਮਿਹਰ, ਵਡ ਧ੍ਰੋਹ ਅਧਾਰਾ ।
ਦੋਜਕ ਪਉਸਨਿ ਲਾਲ ਜੀ, ਨਿੰਦਕ ਕੁੜਿਆਰਾ ॥ ੧੭ ॥

ਸਲੋਕ :

ਜਿਨ੍ਹਾਂ ਬਾਕੀ ਦੇਵਣੀ, ਨੀਂਦ੍ਰ ਤਿਨ ਕਿਉਂ ਪਾਇ ।
ਉਨ ਉਪਰਿ ਅਹਿਦੀਆਂ ਅਜਰਾਇਲ, ਲੈਗੁ ਹਿਸਾਬ ਚੁਕਾਇ ॥ ੧ ॥

ਪਉੜੀ :

ਅਹਿਦੀ ਅਜਰਾਈਲ ਨੋ, ਸਾਹਿਬ ਕੀਆ ਫੁਰਮਾਇ ।
ਲੈ ਆਵਹੁ ਬੈਨਿ ਮਵਾਸਿਆਂ ਦੇ ਦੇ ਬਹੁਤ ਸਜਾਇ ।

ਅਜਰਾਈਲ ਕੀਆ ਸਲਾਮ, ਜਿਵ ਹੁਕਮ ਰਜਾਇ ।
ਸਿਲਹਿਖਾਨਾ ਹਥਿਆਰ ਸਭ, ਰੱਬ ਪੇਸ ਮੰਗਾਇ ।
ਗੁਰਜ ਦਿਤੀਅਸੁ ਅਜਰਾਈਲ ਨੋ, ਹਥਿਆਰ ਖੁਦਾਇ ।
ਦੁਖ ਕਟਾਰੀ ਗਜਬ ਦੀ, ਤੀਰ ਲੈ ਲੱਕ ਬੰਧਾਇ ॥ ੧੯ ॥

ਸਲੋਕ :
ਜਮ ਆਯਾ ਦੁਨੀ ਉਪਰੇ, ਭੇਜਿਆ ਆਪਿ ਖੁਆਇ ।
ਜਿਵ ਜਿਵ ਹੁਕਮ ਖਸਮ ਦਾ, ਤਿਉ ਤਿਉ ਦੇਇ ਸਜਾਇ ॥ ੧ ॥

ਪਉੜੀ :
ਅਜਰਾਈਲ ਫਰੇਸਤਾ, ਹੋ ਅਹਿਦੀ ਆਇਆ ।
ਬੇਈਮਾਨ ਫਿਰਊਨ ਸਭ, ਲੈ ਕੈਦ ਕਰਾਇਆ ।
ਵਿਸਵਾਸਘਾਤੀ ਤੇ ਦਗੇਬਾਜ, ਜਿਨ ਪਾਪ ਕਮਾਇਆ ।
ਗੁਰਜ ਤਿਨਾ ਸਿਰ ਮਾਰਦਾ, ਗਰਤ ਘੇਰ ਲਵਾਇਆ ।
ਬਦਅਮਲੀ ਬਦਮਾਮੀਲੀ ਪਰਦਰਬ ਭੁਲਾਇਆ ।
ਦੁਖ ਕਟਾਰੀ ਲਾਇੰਦਾ, ਰੋਗੀ ਬਿਲ ਲਾਇਆ ।
ਤੀਰ ਚਲਾਏ ਗਜਬ ਦੇ, ਸਿਰਿ ਠੱਗਾਂ ਆਇਆ ।
ਉਨ ਦੁਖ ਭੁਖ ਕਦੇ ਨ ਉਤਰੇ, ਜੋਨੀ ਭਰਮਾਇਆ ।

ਸਲੋਕ :
ਵਿਚ ਆਇ ਦੁਨੀ ਪੈਕੰਬਰਾ ਲਖ, ਹਜਾਰ ਸਏ ।
ਜਿਉਂ ਜਿਉਂ ਕਰਦੇ ਬੰਦਗੀ, ਤਿਉਂ ਤਿਉਂ ਮੇਲ ਲਏ ।

ਪਉੜੀ :
ਗੌਂਸ ਕੁਤਬ ਤੇ ਅਉਲੀਏ, ਦੁਨੀਆਂ ਵਿਚ ਆਏ ।
ਪੈਕੰਬਰ ਇਕ ਲੱਖ ਅਸੀ ਹਜਾਰ, ਰੱਬ ਆਪਿ ਉਪਾਏ ।
ਬਹੁਤ ਜਮਾਤੀਂ ਜੋੜੀਆਂ, ਬਹੁ ਪੰਥ ਚਲਾਏ ।
ਸੇਵਨਿ ਰੱਬ ਵਲੀ ਨੂੰ, ਅਲਾਹ ਸਬਾਏ ।
ਵਾਰੀ ਆਪੋ ਆਪਣੀ, ਵਾਜੇ ਗਏ ਵਜਾਏ ॥ ੨੦ ॥

ਸਲੋਕ :
ਰੋਜਿ ਕਿਆਮਤ ਭੇਹੜੇ, ਫ਼ਖਤ ਬਹਗੁ ਅਲਹੱਕ ।
ਹੱਕ ਹੀ ਘਰ ਰੱਬ ਦੇ, ਕਰਗੁ ਨਹੀਂ ਅਣਹੱਕ ॥ ੧ ॥

ਪਉੜੀ :
ਆਖਰ ਵਕਤ ਜਹਾਨ ਨੋ, ਰੱਬ ਲੇਗੁ ਉਠਾਇ ।
ਕਰਗੁ ਤਪਾਵਸ ਹੱਕ ਦਾ, ਹਜੂਰ ਬੁਲਾਇ ।
ਵੇਖਗ ਦਫਤਰ ਖੋਲ੍ਹ ਕੇ ਜਿਉਂ ਅਮਲ ਕਮਾਇ ।
ਜਿਨਾਂ ਮੁਰਸਦ ਸੰਗ ਈਮਾਨ ਰਾਸ, ਜੋਨੀ ਨਹੀਂ ਆਇ ।
ਭਿਸਤ ਤਿਨ੍ਹਾਂ ਦੇ ਭਾਇ ਹੈ, ਦਰਗਹਿ ਪੈਨਾਹਿ ।

ਜਿਨ੍ਹਾਂ ਆਮਰ ਨ ਮੰਨਿਆ, ਸੋ ਦੋਜ਼ਖ ਪਾਹਿ ।
ਉਹ ਬਿਲਲਾਵਨ ਮਹਾਂ ਦੁਖੀ ਬਹੁ ਲਹਨਿ ਸਜਾਇ ।
ਵਾਲੀ ਕੋਈ ਨ ਤਿਨ੍ਹਾਂ ਦਾ, ਜੋ ਲਏ ਛੁਡਾਇ ॥ ੧ ॥

ਸਲੋਕ :
ਆਪੇ ਕੁਦਰਤਿ ਸਾਜ ਕੇ, ਦੇਖਹਿ ਥਾਪਿ ਉਥਾਪਿ ।
ਹੱਥ ਨਹੀ ਕਿਛੁ ਕਿਸੇ ਦੇ, ਜੋ ਕਿਛੁ ਕਰਹਿ ਸੋ ਆਪਿ ॥ ੧ ॥

ਪਉੜੀ :
ਆਪ ਉਪਾਇ ਖਪਾਇੰਦਾ, ਸਗਲਾ ਪਾਸਾਰਾ ।
ਵਸਦੀ ਕਿਨ ਉਠਾਇੰਦਾ, ਵਸੇ ਮਲਕ ਭੰਡਾਰਾ ।
ਬ੍ਰਹਮੇ ਦੇ ਸਉ ਬਰਸ ਤੀਕ, ਜਿਉ ਮੇਂਹਲੇ ਧਾਰਾ ।
ਸਉ ਬਰਸ ਵਗੇ ਪਉਣ, ਫਿਰ ਜਲ ਸੋਖਣਹਾਰਾ ।
ਅਜਰਾਈਲ ਫਰੇਸਤਾ, ਫੇਰ ਵਾਇ ਪੁਕਾਰਾ ।
ਉਡਨਿ ਧਰਤੀ ਅਕਾਸ ਸਭੁ, ਹੋਇ ਝੱਖੜ ਛਾਰਾ ॥ ੨੨ ॥

ਸਲੋਕ :
ਆਦਿ ਅੰਤਿ ਮੱਧ ਏਕ ਹੀ, ਸਚ ਖਾਲਕ ਸੁਬਹਾਨ ।
ਆਪੇ ਬਚਨ ਰਚਾਇਕੈ, ਫਾਨੀ ਕਰੇ ਜਹਾਨ ॥ ੧ ॥

ਪਉੜੀ :
ਪਵਣ ਪਾਣੀ ਸਭ ਰੋਕ ਹੈ, ਹੁਇ ਬੈਠਾ ਨਿਆਰਾ ।
ਵਰਨਾਂ ਚਿਹਨਾਂ ਬਾਹਰਾ, ਆਪੇ ਨਿਰੰਕਾਰਾ ।
ਸਭ ਕਿਛ ਸਾਜਿ ਨਿਵਾਜਿਓਸੁ, ਜੇਤਾ ਪਾਸਾਰਾ ।
ਅਬਿਨਾਸੀ ਅਬਗਤਿ ਅਡੋਲ, ਕਿਛੁ ਪਵੇ ਨ ਪਾਰਾ ।
ਬੈਠਾ ਤਾੜੀ ਲਾਇ ਕੇ, ਵਿਚਿ ਧੁੰਦੂਕਾਰਾ ॥ ੨੩ ॥

ਸਲੋਕ :
ਜੁਗਛਤੀਸ ਧਿਆਨ ਲਾਇ, ਕੀਤੋਸ ਧੁੰਦੂਕਾਰ ।
ਮਸਲਤਿ ਬਧੀਅਸਿ ਜੀਅ ਨਾਲਿ ਕੀਚੇ ਫਿਰਿ ਸੰਸਾਰ ॥ ੧ ॥

ਪਉੜੀ :
ਭਾਣੇ ਕੀਆ ਜਹਾਨ ਵਿਚ, ਸਭ ਬਣਤ ਬਣਾਏ ।
ਨੂਰਹੁੰ ਪੰਜ ਫਰਿਸਤੇ, ਹੱਥ ਆਪਿ ਉਪਾਏ ।
ਚਉਦਹ ਤਬਕ ਰਚਾਯਾ, ਸੋਲਾਂ ਕਲਾ ਟਿਕਾਏ ।
ਚੰਦ ਸੂਰਜ ਦੁਇ ਸਾਜਕੇ, ਜਗ ਜੋਤਿ ਜਗਾਏ ।
ਆਦਮ ਹਵਾ ਪੈਦਾ ਕੀਜਾ, ਦੁਇ ਨੇਕ ਖੁਦਾਇ ।
ਚਲਣ ਭਾਣੇ ਖਸਮ ਦੇ, ਜਿਵ ਹੁਕਮ ਰਜਾਇ ॥ ੨੪ ॥

ਸਲੋਕ ;

ਕੋ ਸਿਫਤਿ ਸਲਾਹ ਨ ਕਰ ਸਕੇ, ਕਉਣ ਦਿਖਾਏ ਰਾਹੁ ।
ਸੁਲਤਾਨਾ ਸਿਰ ਸੁਲਤਾਨ ਤੂ, ਪਾਤਸਾਹਾਂ ਸਿਰ ਪਾਤਸ਼ਾਹ ॥ ੧ ॥

ਪਉੜੀ ;

ਹਉ ਢਾਢੀ ਹਾਂ ਨੀਚ ਜਾਤਿ, ਤੁਮ ਗਾਇ ਨ ਜਾਣਾ ।
ਇਕ ਤਿਲ ਕੀਮ ਨਾ ਜਾਪਈ, ਕਿਆ ਆਖਿ ਵਖਾਣਾ ।
ਤੇਰੀ ਗਤਿ ਮਿਤਿ ਨ ਪਵੈ, ਕਿਵ ਤੁਧ ਪਛਾਣਾ ।
ਪਵਨਿ ਕਬੂਲ ਖਸਮ ਦਰਿ, ਜਿਤ ਸਬਦੁ ਨੀਸਾਣਾ ।
ਸੁਬਾਹੀਂ ਕਰੀ ਕਲਿਆਣ ਉਠ, ਖੈਰ ਦੇਹੁ ਸੁਜਾਣਾ ।
ਜਨ ਨਾਨਕ ਦੀਜੈ ਦਰਸ ਦਾਨ, ਜਸ ਕਰੀ ਰਾਬਾਣਾ ।

# ਸ਼ਬਦਾਵਲੀ

ੰਨਾ 34-35 : ਬਜ਼ੁਰਗਵਾਰ : ਸਿਆਣਾ । ਦਾਨਸਵੰਦ : ਅਕਲਮੰਦ । ਮੁਸੱਲਾ : ਨਿਮਾਜ਼ ਪੜ੍ਹਨ ਵਾਲਾ ਆਸਣ । ਬਾਜੂ : ਬਾਂਹ । ਵਰਾਨਾ : ਬੀਆਬਾਨ, ਜੰਗਲ । ਇਮਾਮ : ਧਾਰਮਿਕ ਵਿਅਕਤੀ, ਨਮਾਜ ਪੜ੍ਹਾਉਣ ਵਾਲਾ । ਕਲਮਾ : ਇਸਲਾਮ ਦਾ ਮੂਲ ਮੰਤਰ । ਅਜ਼ਾਇ : ਅੰਗ । ਸਿਕਮੁ : ਪੇਟ । ਬਗਦਾਦ : ? ਨੈਨ : ਅੱਖਾਂ । ਨਬੀ : ਅਵਤਾਰ, ਪੈਗੰਬਰ । ਕਰਨਿ : ਕੰਨ । ਹਜ਼ਰਤਿ : ਨੇੜਤਾ ਰਖਣ ਵਾਲਾ (ਮੁਹੰਮਦ ਸਾਹਿਬ ਵਾਸਤੇ ਆਦਰ ਵਜੋਂ ਵਰਤਿਆ ਸ਼ਬਦ) ਰਸੂਲ : ਭੇਜਿਆ ਹੋਇਆ, ਪੈਗੰਬਰ । ਸੁਖਨ : ਬਚਨ, ਪੇਂਵਦਾ (ਪੈਵੰਦ) : ਮੇਲ, ਸੰਜੋਗ ।

ੰਨਾ 36-37 : ਕਿਸਬਤ : ਸਮਾਨ ਰਖਣ ਵਾਲਾ ਥੈਲਾ, ਕਿਸਵਤ (ਅ.) ਪੋਸ਼ਾਕ, ਪੇਟੀ ਆਦਿ । ਕਾਮਲ : ਕਮਾਲ ਰੱਖਣ ਵਾਲਾ, ਪੂਰਾ । ਅਹਿਲ ਦਰਵੇਸ਼ : ਸਥਿਰ ਰਹਿਣ ਵਾਲੇ ਫਕੀਰ, ਲਾਇਕ ਫਕੀਰ । ਤਕਸੀਰ : ਅਪਰਾਧ, ਗੁਸਤਾਖੀ । ਨਾ-ਉਮੈਦ : ਉਚਾਟ, ਨਿਰਾਸ਼ । ਏ ਅਹਿਲ ਫਕੀਰ—ਪੁਰਸਮ : ਐ ਫਕੀਰ । ਮੈਂ ਤੈਨੂੰ ਸਵਾਲ ਪੁਛਦਾ ਹਾਂ । ਸੁਆਲ ਈ—ਦਰਵੇਸੁ : ਹੇ ! ਹਿੰਦੀ ਫਕੀਰ ਇਸ ਸਵਾਲ ਦਾ ਉੱਤਰ ਬਚਨਾਂ ਦੁਆਰਾ ਦੇਹ । ਅਵਲ ਫਕੀਰੀ ਚੀਸਤ : ਪ੍ਰਥਮ ਫਕੀਰੀ ਕੀ ਹੈ ? ਆਖਿਰ : ਅਖੀਰ, ਅੰਤ । ਕੁਲਫ : ਜੰਦਰਾ । ਕੁਲੀਦ : ਚਾਬੀ । ਮਕਬਰਾ : ਕਬਰ । ਗੰਜਿ : ਖਜ਼ਾਨਾ, ਦੌਲਤ । ਸੂਜਨ : ਤੌਲੀਆ ਜਾਂ ਪਰਨਾ ਜੋ ਫਕੀਰ ਸਿਰ ਤੇ ਲਪੇਟਦੇ ਹਨ । ਲੁਕਮਾ : ਖਾਣੇ ਦੀ ਗ੍ਰਾਹੀ, ਫਕੀਰੀ ਦੀ ਕਮਾਈ । ਵਾਅਲਾਨਾ ਲੁਕਮੇ ਫਕੀਰੀ ਅਸਤ : ਫਕੀਰ ਦੀ ਕਮਾਈ ਕਿਸ ਪ੍ਰਕਾਰ ਦੀ ਹੈ । ਖਿਰਕਾ (ਖਿਲਕਾ) : ਪਾਟੀ ਹੋਈ ਗੋਦੜੀ । ਵਸਲਾ : ਪੱਟੀ, ਲਕੜੀ ਦਾ ਟੋਟਾ । ਜਾਮਾ : ਵਸਤਰ, ਲਿਬਾਸ । ਮੁਤਕਾ : ਕਾਲਾ ਡੋਰਾ ਜੋ ਫਕੀਰ ਗਲ ਵਿਚ ਪਹਿਨਦੇ ਹਨ । ਜਵਾਬ ਬਿਦਿਹਦਿ : ਉਤਰ ਦੇਹ । ਫਨਾਹ : ਨਾਸ਼ ਹੋਣਾ । ਬਕਾ : ਅੰਤਿਮ, ਬਾਕੀ । ਬੇਦਾਰ : ਸਾਵਧਾਨ, ਜਾਗ੍ਰਿਤ । ਦੀਦਾਰ : ਦਰਸ਼ਨ । ਸਬਰੀ : ਸਬਰ, ਸੰਤੋਖ । ਰਾਸਤੀ : ਸਚਾਈ । ਖਾਨਾ ਫਕੀਰੀ ਮੁਸਲਮ ਅਸਤਿ : ਫਕੀਰੀ ਦਾ (ਮੁਸੱਲਮ) ਜ਼ੁੰਮੇਵਾਰੀਆਂ ਤੋਂ ਦੂਰ ਰਹਿਣ ਵਿਚ ਹੈ । ਆਜਜ਼ੀ : ਨਿਮਰਤਾ । ਖਫਨੀ ਫਕੀਰੀ ਜਿੰਦਾ ਮੁਰਦਹ ਅਸਤ : ਫਕੀਰੀ ਦਾ ਲਿਬਾਸ ਜਿਉਂਦਿਆਂ ਮੋਏ ਹੋਣ ਵਿਚ ਹੈ । ਧੂੰਆਂ ਫਕੀਰੀ ਮਨਿੰਦ... ਅਸਤ : ਫਕੀਰੀ ਦਾ ਧੂੰਆਂ ਮਿਰਤਕ ਦੀ ਖਾਕ ਸਮਾਨ ਹੋਣਾ ਹੈ । ਗਰਦਾ : ਖਾਕ । ਖਾਕਰੋਬੀ : ਸਫਾਈ ਕਰਨ ਵਾਲਾ, ਭੰਗੀ । ਸੈਫ : ਤਲਵਾਰ । ਸਹਾਬ : ਸਾਹਿਬ

ਦਾ ਬਹੁ ਵਚਨ। ਮਾਮੂਰ : ਕਿਸੇ ਕੰਮ ਤੇ ਹੁਕਮ ਨਾਲ ਲਗਾਇਆ ਗਿਆ। ਬਰਦਾ : ਗੁਲਾਮ। ਮੁਰਸ਼ਦ : ਗੁਰੂ। ਮਾਨਿੰਦ : ਸਮਾਨ ਦਿਲਕੁਸ਼ਾਦੀ (ਫ਼ਾ) : ਅਨੰਦ ਖੁਸ਼ੀ। ਦਿਲ ਕੁਸ਼ਾਦੀ...ਅਸਤਿ : ਮਨ ਦਾ ਆਨੰਦ ਫ਼ਕੀਰੀ ਦੀ ਜੋਲੀ ਮੁਰਸ਼ਦ ਦੇ ਸਨਮੁਖ ਗੁਲਾਮ ਹੋ ਕੇ ਰਹਿਣ ਬਰਾਬਰ ਹੈ। ਕੁਜਾਮਨੀ (ਕੁਜਾਆਮਦ) : ਕਿਥੋਂ ਆਇਆ ਹੈਂ ? ਯਾਮਨੀ : ? ਚਿਹਸਤਮਨੀ : ਮਨੀ (ਖ਼ੁਦਾ), ਖ਼ੁਦਾ ਦਾ ਕੀ ਸਰੂਪ ਹੈ ?

ਪੰਨਾ 38-40 : ਕੁਲਹ : ਟੋਪੀ। ਕੁਪੀਨ : ਲੰਗੋਟੀ। ਉਲਟ ਲੇਪ : ਛੇ ਚਕਰ ਵਿੰਨ ਕੇ ਮਨ ਦੇ ਉਲਟੇ ਕੰਵਲ ਨੂੰ ਜੋਗ ਦੁਆਰਾ ਸਿਧਿਆਂ ਕਰਨਾ, ਫਿਰ ਉਸ ਵਿਚੋਂ ਝਰਦੇ ਅੰਮ੍ਰਿਤ ਨੂੰ ਪੀਣਾ। ਪਾਪੋਸ (ਪਾਪੋਸ਼) : ਜੁੱਤੀ। ਤਰਵਰ : ਰੁਖ। ਹਿਰੀ : ਦੂਰ ਕਰਨਾ। ਪਗ ਪੈਜਾਰਿ : ਪੈਰਾਂ ਵਿਚ ਜੁੱਤੀ ਪਹਿਨੀ ਹੋਵੇ। ਕਾਸਾ : ਮੰਗਣ ਵਾਲਾ ਬਰਤਨ। ਮਨਸਬਦਾਰਿ : ਅਧਿਕਾਰੀ, ਅਹੁਦਾ ਰੱਖਣ ਵਾਲਾ। ਸੁਖਆਸਨਿ : ਪਾਲਕੀ। ਦਸਤਾਰਿ : ਪਗੜੀ। ਤੁਰੰਗ : ਘੋੜਾ। ਸਰਗਰਦਾਨ : ਪਰੇਸ਼ਾਨ। ਜਵਾਲ : ਧੋਖਾ, ਛੱਲ ਜੋ ਮਾਇਆ ਦੇ ਅਸਰ ਹੇਠ ਆਪਣੇ ਅਸਲੇ ਨੂੰ ਭੁੱਲ ਜਾਵੇ।

ਪੰਨਾ 41 : ਤੋਬਹ : ਕੁਕਰਮ ਦੇ ਤਿਆਗਣ ਦੀ ਪ੍ਰਤਿਗਿਆ। ਹਿਰਸ : ਖਾਹਿਸ। ਅਜ਼ਾਬ : ਗੁਨਾਹ। ਮਿਸਲ : ਸਮਾਨ, ਬਰਾਬਰ। ਗੁਦੜ : ਕੂੜਾ ਕਰਕਟ, ਲੀਰਾਂ ਦਾ ਬਣਿਆ ਭਾਰੀ ਲੇਫ ਜਿਵੇਂ ਗੁਰਬਾਣੀ ਵਿਚ 'ਜਿਨ ਪਟਿ ਅੰਦਰ ਬਾਹਿਰ ਗੁਦੜ......'। ਡਿਬੀ : ਫਕੀਰਾਂ ਦਾ ਖੱਪਰ, ਭਿਕਸ਼ਾ ਪਾਤਰ। ਬੰਧਨ ਬਰਦੇ ਦਾ : ਗੁਲਾਮੀ ਦਾ ਰਿਸ਼ਤਾ। ਉਜਰ : ਬੇਬਸੀ ਪ੍ਰਗਟ ਕਰਨ ਦੀ ਕ੍ਰਿਆ। ਗੋਸ਼ਾ : ਇਕਾਂਤ ਵਿਚ।

ਪੰਨਾ 42 : ਜਰਦਿ ਰੋਇ : ਪੀਲਾ ਚੇਹਰਾ, ਚਿੰਤਾਮਈ। ਸੁਰਖ ਰੋਇ : ਲਾਲ ਚੇਹਰਾ, ਚਿੰਤਾ ਰਹਿਤ। ਸਵਾਂਗੀ : ਧੋਖੇਬਾਜ਼। ਭੇਡ ਭਗਤੀਆ : ਨਕਲ ਕਰਨ ਵਾਲਾ, ਤਮਾਸ਼ਾ ਕਰਨ ਵਾਲਾ। ਜੁਹਦ : ਤਪੱਸਿਆ। ਖਵਾਜਾ ਮੋਨਦੀਨ ਚਿਸਤੀ : ਮਈਉਨ ਦੀਨ ਚਿਸ਼ਤੀ ਅਜਮੇਰ ਵਾਲੇ। ਰਿਸਾਲਤਿ ਪਨਾਹ : ਰਸੂਲ, ਪੈਗੰਬਰ ਹਜ਼ਤ ਮੁਹੰਮਦ ਸਾਹਿਬ। ਨਉਸ਼ੇਰਵਾਂ (ਨੌਸ਼ਰਵਾਂ) : ਪ੍ਰਸਿੱਧ ਨਿਆਇਕਾਰੀ ਈਰਾਨ ਦਾ ਪਾਤਸ਼ਾਹ ਇਸ ਦੇ ਸਮੇਂ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਹੋਇਆ। ਉਮਰ ਖਿਤਾਬ : ਇਹ ਮੁਹੰਮਦ ਸਾਹਿਬ ਦੀ ਤੀਜੀ ਪਤਨੀ ਹਫਸਾ ਦਾ ਪਿਤਾ। ਅਬੂ ਬਕਰ ਪਿਛੋਂ ਇਹ ਦੂਜਾ ਖਲੀਫਾ ਹੋਇਆ।

ਪੰਨਾ 43-44 : ਬਿਓਗ : ਜੁਦਾਈ, ਵਿਛੋੜਾ। ਜੋਇਸੀ : ਜੋਤਸ਼ੀ। ਕਾਂਗ : ਕਾਂ। ਨਿਸ : ਰਾਤ। ਲਵੈ : ਪੀਊ ਪੀਊ ਕਰਨਾ। ਜਿਊ ਲਵੈ ਬਬੀਹਾ : ਜਿਵੇਂ ਬੰਬੀਹਾ ਚੀਕਦਾ ਹੈ। ਉਤਾਵਲਾ : ਤਰਲੋ ਮਛੀ ਹੋਣਾ। ਚਾਵਲਾ : ਮਨ ਵਿਚ ਉਮੰਗ ਵਧਾਉਣ ਵਾਲੇ। ਬਾਵਲਾ : ਪਾਗਲ। ਮੀਨ : ਮਛਲੀ।

ਕਜਲ : ਸੁਰਮਾ। ਕਰਨੀ : ਅਮਲ। ਬਨਿ : ਜੰਗਲ। ਦਹੋ : ਸਹਿਣਾ। ਮਜਲਸ : ਇਕੱਠ। ਬਜੇਗਾਰ (ਫ਼ਾ ਬਜ਼ਹਗਾਰੀ) : ਗੁਨਾਹੀ ਅਪਰਾਧੀ। ਖਿਜ਼ਮਤਿ : ਸੇਵਾ। ਫ਼ੈਜ਼ : ਲਾਭ। ਹੁਜਤ : ਸ਼ੰਕਾ, ਤਰਕ। ਰੰਜ : ਗ਼ਮ।

ਪੰਨਾ 45 : ਪਸਗੀਬਤ : ਪਿਠ ਪਿਛੇ ਚੁਗਲੀ। ਭਿਸਤ : ਬਹਿਸ਼ਤ। ਅਉਲੀਆ : ਰੱਬ ਦਾ ਦੋਸਤ। ਜਹਾਲ : ਬੇਸਮਝ, ਅਵਿਦਿਆ। ਮਕਰ : ਫਰੇਬ। ਬਲੋਲ : ਸੁਰੀਲੀ ਆਵਾਜ਼ ਵਿਚ ਬਾਂਗ ਦੇਣ ਮੁਵੱਜ਼ਿਨ। ਤਵਜਿਆ : ਧਿਆਨ ਦੇਣ ਦੀ ਕ੍ਰਿਆ। ਦਰੋਗ : ਝੂਠ। ਦੋਜ਼ਕ : ਨਰਕ। ਹਿਰਸੀ : ਲਾਲਚੀ। ਸਬੂਰੀ : ਸਬਰ ਤੋਂ ਭਾਵ। ਦੁਆਇ : ਪ੍ਰਾਰਥਨਾ, ਪਲੀਤ : ਗੰਦਾ ਕੰਮ। ਉਜੂ (ਵਜ਼ੂ) : ਨਿਮਾਜ਼ ਪੜ੍ਹਨ ਤੋਂ ਪਹਿਲਾਂ ਕ੍ਰਿਆ ਸੋਧਣਾ। ਅਦਲ : ਇਨਸਾਫ਼ ਰੋਜ਼ੀ ਬਖਸ਼ : ਅੰਨ ਦਾਤਾ। ਰਹੀਮ : ਦਿਆਲੂ। ਮਰਦਾਂ : ਪੁਰਸ਼ ਭਾਵ, ਬਹਾਦਰ ਇਨਸਾਨ।

ਪੰਨਾ 46-47 : ਪਰਤੀਤ : ਯਕੀਨ, ਭਰੋਸਾ। ਬਾਦੀ : ਝਗੜਾ ਕਰਨ ਵਾਲਾ। ਖੁਦਾਈਆਂ, ਖੁਦਾ ਦੇ ਮੰਨਣ ਵਾਲੇ ਭਾਵ ਮੁਸਲਮਾਨ। ਕਾਰੂ ਹਮੀਦ : ਇਹ ਕੋਈ ਦੂਜਾ ਕਾਰੂ ਹਮੀਦ ਹੈ ਜਿਸ ਬਾਰੇ ਵੇਰਵਾ ਮਦੀਨੇ ਦੀ ਗੋਸ਼ਟਿ ਵਿਚ ਸਪਸ਼ਟ ਕਰ ਦਿੱਤਾ ਗਿਆ ਹੈ। ਬੇਤਰਾ : ਅਸਤਿਕਾਰ ਨਾਲ। ਮੋਮਨ : ਇਸਲਾਮ ਵਿਚ ਵਿਸ਼ਵਾਸ ਰਖਣ ਵਾਲਾ। ਮੁਨਾਫ਼ਿਕ : ਪਾਖੰਡੀ, ਦੰਭੀ।

ਪੰਨਾ 48-51 : ਮਹਿਰਾਬ : ਮਸੀਤ ਦੀ ਉਹ ਡਾਟ ਜਿਸ ਦਾ ਮੂੰਹ ਮੱਕੇ ਵਲ ਹੁੰਦਾ ਹੈ, ਇਸ ਦੇ ਸਾਹਮਣੇ ਹੋ ਕੇ ਨਿਮਾਜ਼ ਪੜ੍ਹੀ ਜਾਂਦੀ ਹੈ। ਮਕਾਮ : ਠਹਿਰਨ ਦੀ ਥਾਂ, ਪੜਾਅ। ਕਿਬਲਾ : ਕਾਬਾ। ਕਿਆਮਤ : ਰੋਜ਼ੇ ਹਸ਼ਰ ਦਾ ਦਿਨ। ਅਉਲੀਆ : ਵਲੀ ਦਾ ਬਹੁ-ਵਚਨ, ਵਲੀ : ਮਾਲਕ, ਮਿਤਰ ਆਦਿ। ਸਰੋਦ : ਗੀਤ, ਏਥੇ ਸ਼ਬਦ ਤੋਂ ਭਾਵ ਹੈ। ਮਹਰਮ : ਭੇਤੀ ਜਾਣੂ। ਚਾਰ ਕਤੇਬਾਂ : ਸਾਮੀ ਪੁਸਤਕਾਂ ਤੌਰੇਤ, ਜੰਬੂਰ, ਇੰਜੀਲ ਤੇ ਕੁਰਾਨ। ਸੁਮੇਰ : ਉਤਰੀ ਧਰੁਵ। ਕੁਮੇਰ : ਦੱਖਣੀ ਧਰੁਵ। ਠਉੜ : ਠਹਿਰਨ ਦਾ ਟਿਕਾਣਾ। ਸਾਹਦ (ਸ਼ਾਹਦ) : ਸਾਖੀ, ਗਵਾਹੀ ਦੇਣ ਵਾਲਾ। ਅਰਬਾ ਨਾਸਰ : ਚਾਰ ਤੱਤ, ਅਗਨੀ, ਪਾਣੀ, ਜਲ, ਪ੍ਰਿਥਵੀ। ਜਬਰਾਈਲ : ਉਹ ਫਰਿਸ਼ਤਾ ਜੋ ਖੁਦਾ ਦਾ ਪੈਗਾਮ ਪੈਗੰਬਰਾਂ ਕੋਲ ਲਿਜਾਂਦਾ ਹੈ। ਮਧ-ਸੂਦਨ ਮਾਧੋ : ਪਰਮਾਤਮਾ ਵਾਸਤੇ ਨਾਮ। ਖੁਦੀ : ਅਹੰਕਾਰ। ਬਖੀਲੀ : ਚੁਗਲੀ, ਕਮੀਨਾਪਨ। ਫਰਜ਼ੰਦ : ਸਪੁੱਤਰ। ਹਰਾਮ ਖੁਰਦਨੀ : ਹਰਾਮ ਦੀ ਕਮਾਈ ਖਾਣ ਹਿਤ। ਮਸ਼ਰਕ : ਪੂਰਬ ਦਿਸ਼ਾ : ਜਨੂਬ : ਦੱਖਣ ਦਿਸ਼ਾ। ਗਰੂਬ : ਉੱਤਰ ਦਿਸ਼ਾ। ਮਗਰਬੀ : ਪੱਛਮ ਦਿਸ਼ਾ। ਸ਼ਮਾਲ : ਉਤਰ ਦਿਸ਼ਾ। ਗੋਰਸਤਾਨ : ਕਬਰਸਤਾਨ। ਪਰਸਤਸਿ : ਪੂਜਾ, ਮਾਨਤਾ। ਕਰੋਧਿ : ਗੁੱਸਾ, ਕ੍ਰੋਧ। ਅਮਰ : ਹੁਕਮ। ਫੁਰਕਾਨ : ਕੁਰਾਨ। ਮਾਲਿਕ : ਰੱਬ ਦੇ ਰਾਹ ਕੇ ਚਲਣ ਵਾਲਾ। ਸਾਦਿਕ : ਸਿਦਕ ਰਖਣ ਵਾਲਾ। ਖਾਤਿਮ : ਅਖੀਰਲਾ। ਮੁਸਤਫ਼ਾ : ਚੁਣਿਆ ਹੋਇਆ।

ਪੰਨਾ 52 : ਪਰਵਦਿਗਾਰ : ਪਾਲਣਾ ਕਰਨ ਵਾਲਾ। ਤਕਬੀਰ : ਕੱਤਲ ਕਰਨਾ। ਖੈਰਿ ਕਾ ਦਉਰ : ਚੰਗੇ ਦਿਨ। ਫਾਨੀ : ਨਾਸ਼ਮਾਨ। ਹਕ-ਰਾਸਤੀ : ਸਚਿ ਦਾ ਮਾਰਗ। ਕੁਟਿਵਾਰੀ : ਰਖਿਆ ਕਰਨਾ। ਦੇਗ : ਲੰਗਰ।

ਪੰਨਾ 53-56 : ਗਾਲਬ : ਜ਼ੋਰਾਵਰ, ਵਿਜੇਤਾ। ਤਵਕ : ਪ੍ਰਭਾਵ। ਦੇਵਲ : ਵੇਤਿਆਂ ਦੀ ਪੂਜਾ ਕਰਨ ਵਾਲਾ। ਮੀਰ : ਅਮੀਰ। ਮਹੀਪਤ : ਬਾਦਸ਼ਾਹ। ਸਿਰਰੁ : ਭਰੋਸਾ। ਲੌਹੁ ਕਲਮ : ਸਦੀਵ ਰਹਿਣ ਵਾਲੀ ਕਲਮ। ਆਫਤਾਬ : ਸੂਰਜ। ਮਹਿਤਾਬ : ਚੰਦ੍ਰਮਾ। ਅਜਾਰ : ਦੁਖ ਦੇਣਾ। ਕਬੀਰ : ਵਾਹਿਗੁਰੂ, ਕਰਤਾਰ। ਆਲਮ : ਜਗਤ। ਤਦਬੀਰ : ਤਰਕੀਬ, ਯਤਨ। ਹਯਦਾ ਹਜਾਰ : ਅਠਾਂਰਾ। ਉਮਤਿ : ਕੌਮ। ਮੁਸ਼ਾਹਿਦਾ : ਲੋਕਾਂ ਦੇ ਇਕੱਠੇ ਹੋਣ ਵਾਲੀ ਥਾਂ। ਖਲਕ : ਪੈਦਾ ਕਰਨਾ, ਸਿਰਜਣਾ। ਖਾਲਕ : ਪੈਦਾ ਕਰਨ ਵਾਲਾ। ਗਉਸ : ਫਕੀਰਾਂ ਦਾ ਇਕ ਫਿਰਕਾ। ਕੁਤਬ : ਮੁੱਖੀ। ਸਲਾਰ : ਸਰਦਾਰ। ਬੀੜਾ ਚੁਕਣਾ : ਜ਼ਿੰਮੇਵਾਰੀ ਲੈਣੀ। ਰਉਸ (ਰਵਸ਼) : ਢੰਗ, ਤਰੀਕਾ, ਨਿਯਮ। ਤਪਾਵਸ : ਨਿਆਉਂ। ਤਮਿਕ : ਕ੍ਰੋਧ। ਤਾਜੀਆਨਾ : ਕੋਰੜਾ। ਦਰੋਗ : ਝੂਠ। ਮਨਸੂਖ : ਰੱਦ ਕਰਨਾ।

ਪੰਨਾ 57-62 : ਤਹਕੀਕ : ਨਿਸ਼ਚਤ। ਮੁਲਹਦ : ਧਰਮ ਤੋਂ ਵਿਮੁਖ। ਕਜਾਇ : ਮੌਤ, ਕਾਜੀ ਦਾ ਫੈਸਲਾ। ਹਕ ਰਾਸਤੀ ਕੀ ਗੁਫਤ ਸੁਨੀਦ ਹੋਈ : ਸਤਿ ਦੇ ਮਾਰਗ ਉਤੇ ਚਲਣ ਵਾਲੀ ਵਾਰਤਾ ਸੁਣਾਈ ਗਈ। ਗੁਮਰਾਹਿ : ਭੁਲਿਆ ਹੋਇਆ। ਦਰਕਾਰ : ਆਵਸ਼ਕ, ਲਾਜ਼ਮੀ। ਰਹਮਾਨੀ : (ਰਹੁਨਮਾਈ) ਰਾਹ ਦਿਖਾਉਣ ਦੀ ਕ੍ਰਿਆ। ਜਾਤਿ ਸਫਾਤਿ : ਉਚੀ ਜਾਤ ਦਾ ਨਾਮ ਲੈ ਕੇ ਸਿਫਤ ਕਰਨੀ। ਦੋਜਕ ਹਾਵੀਐ : ਨਰਕ ਦਾ ਸਤਵਾਂ ਤੱਲ। ਹਮਦ : ਸਿਫਤ। ਇਜਰਾਈਲ : ਇਹ ਮੌਤ ਦਾ ਫਰਿਸ਼ਤਾ ਹੈ ਇਸ ਦੇ ਨਾਮ (ਅਜ਼ਰਾਈਲ), ਮਲਕੁਲ ਮੌਤ ਵੀ ਹਨ। ਰੋਜਿ ਮੁਆਸਰਿ : ਕਿਆਮਤ ਦਾ ਦਿਨ। ਇਸਲਾਮ ਅਨੁਸਾਰ ਮਨੁੱਖ ਦੇ ਚੰਗੇ ਮਾੜੇ ਅਮਲ ਕਿਤਾਬ ਵਿਚ ਦਰਜ ਹੁੰਦੇ ਰਹਿੰਦੇ ਹਨ ਜਿਨ੍ਹਾਂ ਦਾ ਅੰਤ ਸਮੇਂ ਉਨ੍ਹਾਂ ਅਨੁਸਾਰ ਫੈਸਲਾ ਹੁੰਦਾ ਹੈ। ਚਾਰ ਯਾਰ : ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਯਾਰ ਜੋ ਮਗਰੋਂ ਇਸਲਾਮ ਦੇ ਚਾਰ ਖਲੀਫੇ ਬਣੇ; ਅਬੂ ਬਕਰ, ਉਮਰ, ਉਸਮਾਨ ਤੇ ਅਲੀ। ਮੁਫਤੀ : ਕਾਜ਼ੀ ਦਾ ਫੈਸਲਾ ਜਾਰੀ ਕਰਨ ਵਾਲਾ ਕਰਮਚਾਰੀ। ਮੁਤਫਿ : ਨਾਸਤਕ। ਸੱਗਿ-ਕੁੱਤਾ। ਕਰਨਾਇੰ (ਫਾ.) : ਕ੍ਰਿਆ। ਮੁਹਾਖਿ : ਭਿਆਨਕ। ਅਜ਼ਾਬ : ਮੁਸੀਬਤ, ਨਰਕ ਦੀ ਤਾੜਨਾ। ਖਿਤਾਬ- ਪਦਵੀ। ਬੋਜਾ : ਜੌਂ ਦੀ ਸ਼ਰਾਬ। ਨਫਸ : ਰੂਹ, ਪ੍ਰਾਣ। ਵਾਹਦਿ ਲਾ-ਸਰੀਕ : ਇਕੋ ਇਕ ਅਜਿਹਾ ਜਿਸ ਦੇ ਕੰਮ ਵਿਚ ਕਿਸੇ ਦੀ ਸਾਂਝ ਨਾ ਹੋਵੇ। ਕਾਨਿ : ਸਰਕੜਾ ਕਾਹੀ ਆਦਿ। ਹੈਵਾਨ : ਜਾਨਦਾਰ ਜੀਵ। ਨਬਾਤਿ : ਵਨਸਪਤੀ। ਧਵੈਂ : ਪਿਘਲਾਉਣਾ। ਕਾਇਮ ਖਰੇ ਕੁਤਬ : ਖਰਾ ਸਿੱਕਾ ਬਾਕੀ ਰਹੇਗਾ। ਜਰਬ : ਸੱਟ, ਕੱਟ। ਸਰਾਫਾਂ ਦੰਮ : ਜਿਵੇਂ ਸਰਾਫ ਪੈਸੇ ਦੀ ਪਹਿਚਾਨ

ਕਰਦੇ ਹਨ। ਰਵਾਲ : ਧੂੜ, ਘੱਟਾ। ਤਲਬਾਂ : ਤਨਖਾਹ, ਏਥੇ ਜੁਰਮਾਨੇ ਤੋਂ ਭਾਵ ਹੈ। ਆਕੀਆਂ : ਨਿਯਮ ਤੋੜਨ ਵਾਲੇ। ਪਕੜਸਨਿ ਕੰਧਹਿ – ਮੁਹਿ ਸਿਆਹ : ਗਲ ਵਿਚ ਸੰਗਲ ਪਾ ਕੇ ਦੋਜ਼ਕ ਵਿਚ ਸੁੱਟੇ ਜਾਣਗੇ ਅਤੇ ਮੂੰਹ ਕਾਲੇ ਕੀਤੇ ਜਾਣਗੇ। ਭਿਸਤ : ਸਵਰਗ।

ਪੰਨਾ 63-68 : ਤ੍ਰਿਕਲ : ਤ੍ਰੇਹਰਾ। ਸਰੇਦਾ : ਸ਼ਰ੍ਹਾ ਤੋਂ ਭਾਵ। ਹੌੜਿ : ਰੋਕਣਾ। ਅਧੇੜਿ : ਉਧੇੜਨਾ, ਛਿਲਣਾ। ਜਰਬ : ਨਿਸ਼ਾਨ। ਆਲਤ : ਲਿੰਗ। ਗੋਸਿ (ਫ਼ਾ ਗੋਸ਼) : ਕੰਨ। ਦਰਪੇਸ਼ : ਸਾਹਮਣੇ, ਸਨਮੁਖ। ਬਗੋਇ : ਉਚਾਰਨਾ। ਜ਼ਰਸਿ : ਘੜਿਆਲ। ਸਫਾਤਿ (ਸਿਫਾਅਤ) : ਕਿਸੇ ਦੇ ਛੁਟਕਾਰੇ ਵਾਸਤੇ ਨੇਕੀ ਦਾ ਬਚਨ ਆਖਣਾ। ਬੇ-ਨਮੂਨ : ਜਿਸ ਦਾ ਕੋਈ ਨਮੂਨਾ ਨਹੀਂ। ਬੇ-ਚਗੂਨ : ਸ਼ੰਕਾ ਰਹਿਤ ਜਿਸ ਬਾਰੇ ਕਿਉਂ, ਕੀ, ਕੀਕੂੰ ਦੇ ਸਵਾਲ ਉਤਪੰਨ ਨ ਹੋ ਸਕਣ। ਸਬਿ-ਮੈਰਾਜਿ : ਉਹ ਰਾਤ ਜਦੋਂ ਹਜ਼ਰਤ ਮੁਹੰਮਦ ਸਾਹਿਬ ਅੱਲ੍ਹਾ ਨਾਲ ਮਿਲਦੇ ਹਨ। ਸੁਤਰਿ : ਊਠ। ਸਰਵਾਨ (ਸਾਰਬਾਨ) : ਊਠ ਰੱਖਣ ਵਾਲਾ। ਆਮਦਿ ਰਫਤਿ : ਔਣਾ-ਜਾਣਾ। ਕਦੀਮ : ਪੁਰਾਣਾ। ਅਜਗੈਬ : ਨਾ ਵੇਖੀ ਹੋਈ ਥਾਂ, ਪਰਲੋਕ। ਤਿਲਸਮਾਤਿ : (ਤਿਸਲਮ ਦਾ ਬਹੁਵਚਨ) : ਜਾਦੂ ਟੂਣਾ। ਚਉਗਾਨ : ਖੁਲ੍ਹੀ ਥਾਂ। ਤਬਕ : ਖੰਡ, ਚੌਦਸ ਲੋਕ। ਅਗਾਹ (ਆਗਾਹ) : ਭੇਦ, ਖ਼ਬਰ। ਵਡੀਰੀਅਹਿ : ਵੱਡੇ ਅਧਿਕਾਰ ਵਾਲਾ। ਰਹੁਰਾਸਿ : ਪ੍ਰਾਰਥਨਾ। ਆਸਨਾ (ਆਸ਼ਨਾ) : ਮਿੱਤਰ, ਜਾਣ ਪਹਿਚਾਣ ਵਾਲਾ। ਚਰਿਤ : ਚਰਿਤਰ, ਚਲਾਇਮਾਨ। ਪਰਸਰਾਮ : ਕੁਹਾੜਾਧਾਰੀ, ਪੁਰਾਣਾਂ ਵਿਚ ਇਸ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਹੈ। ਇਹ ਜਮਦਗਨਿ ਬ੍ਰਾਹਮਣ ਅਤੇ ਰੇਣੁਕਾ ਦਾ ਪੰਜਵਾਂ ਪੁੱਤਰ ਸੀ : ਤ੍ਰੇਤਾ ਯੁਗ ਦੇ ਆਰੰਭ ਵਿਚ ਇਸ ਨੇ ਖਤਰੀਆਂ ਦਾ ਨਾਸ ਕੀਤਾ। ਜਹੀਰ : ਗਮਗੀਨ। ਕਾਇਮ ਦਾਇਮ : ਹਮੇਸ਼ਾ ਕਾਇਮ ਰਹਿਣ ਵਾਲਾ। ਮਕਰੂ (ਮਕਰੂਹ) : ਘ੍ਰਿਣਾ ਯੋਗ, ਨਾਪਸੰਦ। ਭਿਸਤ ਹਲਾਲੀ : ਹਲਾਲ ਦੀ ਕਮਾਈ ਖਾਣ ਵਾਲੇ।

ਪੰਨਾ 69-71 : ਨਉਬਤੀ : ਵਾਰੀ। ਬਦ : ਹਵਾ। ਆਬ : ਪਾਣੀ। ਪਿਦਰ : ਪਿਤਾ। ਮਾਦਰ : ਮਾਤਾ। ਮਲਮਲ ਮਉਤ : ਮੌਤ ਦਾ ਫਰਿਸ਼ਤਾ। ਮੁਸਤਫਾ : ਚੁਣਿਆ ਹੋਇਆ ਹਜ਼ਰਤ ਮੁਹੰਮਦ। ਤੀਰ : ਕਿਨਾਰਾ। ਜਗਾਤਿ (ਅ. ਜ਼ਕਾਤ): ਦੌਲਤ ਵਿਚੋਂ ਧਰਮ ਅਰਥ ਕਢਿਆ ਗਿਆ ਹਿੱਸਾ। ਮੇਦਨੀ : ਧਰਤੀ। ਕਟਿਕ : ਫੌਜਾਂ। ਰਯਤਿ : ਪਰਜਾ। ਕਸਬਾਤੀਏ : ਪੇਸ਼ਾਵਰ। ਅਤਾਈਏ : ਮੰਗਤੇ, ਬਾਜੀਗਰ। ਤਾਇਫੇ : ਚੌਫੇਰੇ ਘੁੰਮਣ ਵਾਲੇ। ਰਿਸਾਲੜੇ (ਰਿਸਾਲਹ) : ਛੋਟੀ ਪੁਸਤਕ। ਸਰੋਦਹੁ ਹਾਏ : ਸੰਗੀਤ ਤੋਂ ਤੌਬਾ ਕਰਨੀ। ਭਵਜਲ : ਸੰਸਾਰ। ਪ੍ਰੂ : ਪਾਕ। ਬਰਰਾਹਿ : ਬਹੁਤ ਹਨ। ਬਾਇਪਾਰੇ : ਡਾਕੂ, ਰਾਹ ਵਿਚ ਲੁੱਟਣ ਵਾਲੇ। ਰਾਹਜ਼ਨ (ਰਹਜ਼ਨ : ਵਾਟਪਾਰ ਡਾਕੂ। ਲਾਇਤਬਾਰੀ : ਚੁਗਲੀ ਕਰਨਾ। ਕੁਟਣੀਆਂ : ਦੱਲੀਆਂ, ਵਿਭਚਾਰ ਕਰਵਾਉਣ ਵਾਲੀਆਂ। ਲੱਲੀਆਂ :

ਲੌਲੀ ਦਾ ਬਹੁ ਵਚਨ, ਵੇਸ਼ਵਾਵਾਂ । ਰਾਹਿਵਤ : ਠੀਕ ਮਾਰਗ ਤੇ ।

ਪੰਨਾ 72 : ਪਾਰਜਾਤਿ : ਮਿਥਕ ਰੁਖ ਜਿਸ ਨੂੰ ਕ੍ਰਿਸ਼ਨ ਜੀ ਨੇ ਆਪਣੀ ਸੁਪੱਤਨੀ ਸਤਥ ਭਾਮਾ ਦੀ ਸਿਫ਼ਾਰਸ਼ ਤੇ ਸਵਰਗ ਵਿਚੋਂ ਇੰਦਰ ਨਾਲ ਲੜਾਈ ਕਰਕੇ ਲਿਆਂਦਾ ਸੀ । ਕਾਮਧੇਨ : ਸਮੁੰਦਰ ਦੇ ਰਿੜਕਣ ਸਮੇਂ ਨਿਕਲੇ ਚੌਦਾਂ ਰਤਨਾਂ ਵਿਚੋਂ ਇਕ ਗਊ । ਹੰਘਾਈ : ਸਮਰਥ, ਹੋਣਾ । ਨਾਤਰ : ਤਾਣੀ ਦੇ ਤਣੇ ਹੋਏ ਧਾਗੇ, ਰਿਸ਼ਤੇਦਾਰ । ਅਫਾਰਿ : ਅਜਿਹਾ ਹੁਕਮ ਜਿਸ ਨੂੰ ਕੋਈ ਰੋਕ ਨਹੀਂ ਸਕਦਾ । ਬਜਰਿ : ਕਰੜਾ । ਰਸਾਤਲਿ : ਨਰਕ । ਪੜਾਰ : ਪਾਤਾਲ । ਪਾਤਕੀ : ਨੁਗਾਹੀ । ਕੋਟਿ : ਕਰੋੜ । ਰੈਚਨਿ : ਥੋੜਾ, ਕਿਣਕੇ ਬਰਾਬਰ ।

ਪੰਨਾ 73-77 : ਖਟ : ਛੇ । ਰਿਣ : ਕਰਜ਼ਾ । ਜੋਇ (ਜੋਰੂ) : ਔਰਤ । ਦਰਬ : ਪੈਸਾ ਰੁਪਿਆ । ਗੁਨਾ ਗੁਨ : ਵੰਨ ਸੁਵੰਨਾ, ਰੰਗ ਬਰੰਗਾ । ਭੂਪੁ : ਪ੍ਰਿਥਵੀ ਦਾ ਪਤੀ । ਕੁਫਰ : ਸੱਚ ਨੂੰ ਛੁਪਾਉਣ ਵਾਲਾ । ਰੰਜੂਲ : ਗਮਗੀਨ । ਜੋਰਾ : ਕਿਸੇ ਤੇ ਜ਼ੁਲਮ ਕਰਨਾ । ਆੜਾ ਗੋੜੀ : ਕਪਟ ਦੀ ਖੇਡ (ਆੜਾ ਗੋਟੀ) । ਦੂਈ ਦਰੋਗ ਬਗੋਇ : ਖੁਦਾ ਦੇ ਤੁਲ ਕਿਸੇ ਹੋਰ ਨੂੰ ਰਖਣਾ, ਝੂਠ ਬੋਲਣਾ । ਰਹੀ ਸਮਾਲਿ ਦਰੂਦਿ : ਪੀਰ ਨੂੰ ਭੇਟ ਆਦਿ ਚੜ੍ਹਾਉਣ ਸਮੇਂ ਪੜ੍ਹੀ ਗਈ ਬੇਨਤੀ (ਅਰਥਾਤ ਉਤਰੀ ਦਿਸ਼ਾ ਵਿਚ ਲੋਕ ਦਰੂਦ ਪੜ੍ਹਦੇ ਹਨ ।) ਰਸੀਦ : ਪਹੁੰਚਿਆ ਹੋਇਆ । ਗਜ਼ਬ : ਕ੍ਰੋਧ, ਆਫਤ । ਜਲੀਹ : ਨੱਚਣਾ, ਟੱਪਣਾ । ਗੈੜ੍ਹੀ (ਗਾਇਤਰੀ) ਹਿੰਦੂ ਧਰਮ ਗ੍ਰੰਥ ਮੰਤ੍ਰ । ਤਰਪਣ : ਤ੍ਰਿਪਤ ਕਰਨ ਦੀ ਕ੍ਰਿਆ, ਹਿੰਦੂ ਮਤ ਅਨੁਸਾਰ ਦੇਵਤੇ ਅਤੇ ਪਿਤਰਾਂ ਨੂੰ ਤ੍ਰਿਪਤ ਕਰਨ ਵਾਸਤੇ ਹੱਥ ਅਥਵਾ ਅਰਘੇ ਨਾਲ ਮੰਤਰਪਾਠ ਕਰ ਕੇ ਜਲ ਦੇਣ ਦੀ ਕ੍ਰਿਆ ਹੈ । ਰੋਜ਼ਾ : ਇਸਲਾਮ ਵਿਚ ਮਾਹ ਰਮਜਾਨ ਦੇ ਮਹੀਨੇ ਵਿਚ ਮੁਸਲਮਾਨਾਂ ਨੂੰ ਰੋਜ਼ੇ ਰਖਣ ਦਾ ਹੁਕਮ ਹੈ । ਅਜਾਨਿ : ਉਚੀ ਅਵਾਜ਼ ਦੇ ਕੇ ਮੁਸਲਮਾਨਾਂ ਨੂੰ ਨਿਮਾਜ਼ ਵਾਸਤੇ ਸੱਦਾ ਦੇਣਾ ।

ਪੰਨਾ 78-83 : ਮਾਰਫਤ : ਆਤਮ ਗਿਆਨ । ਚਾਹਿ ਅਚਾਹਿ : ਇੱਛਾ, ਨਿਰਇੱਛਾ । ਨਫ਼ਸ : ਇੱਛਾ । ਕੋੜਮਾ : ਕੁਟੰਬ । ਗਲਤਾਨ : ਖਚਿਤ । ਤਾਮ : ਤਮੋਗੁਣ, ਚਿੰਤਾ, ਫਿਕਰ, ਕਲੇਸ਼ । ਹਵਾਸ : ਗਿਆਨ ਇੰਦ੍ਰੀਆਂ । ਖਵੀਸ : ਜਿੰਨ, ਦੇਉ । ਅਮਿਤਿਆ : ਜਿਸ ਦੀ ਗਿਣਤੀ ਨਾ ਹੋ ਸਕੇ । ਵਾਤਿ ਤਿਨਾਹਤੇ... ਨਾਹਿ : ਉਨ੍ਹਾਂ ਦੇ ਮੁੱਖ ਚਿੰਤਾ ਭਰੇ ਹਨ ਅਤੇ ਕੋਈ ਵੀ ਆਦਰ ਮਾਨ ਨਹੀਂ ਦੇਂਦਾ ਸਵਾਬ : ਠੀਕ ਕਾਰਜ । ਖਰਾਇਤ : ਪੁੰਨ । ਜੁਮਲੀ : ਤਮਾਮ, ਸਾਰੇ । ਕੁਤਬੁ ਸਿਤਾਰਾ : ਧਰੂ ਤਾਰਾ । ਮਹਿਰੂਮ : ਕਿਸੇ ਚੀਜ਼ ਤੋਂ ਵਾਂਜਿਆ ਹੋਇਆ । ਅਲਾਮਤ : ਲੱਛਣ । ਨਿਆਮਤ : ਬਖਸ਼ਿਸ਼ । ਮਨੂਰ : ਲੋਹਾ ਢਾਲਣ ਪਿਛੋਂ ਬਚੀ ਖਿਘਰ ਵਰਗੀ ਮੈਲ । ਮੇਕਾਈਲ : ਉਹ ਫਰਿਸ਼ਤਾ ਜੋ ਰਿਜ਼ਕ ਤੇ ਬਾਰਸ਼ ਆਦਿ ਕਰਦਾ ਹੈ । ਮੁਹਾਜਦਾ (ਮੁਸ਼ਾਹਿਦਾ) : ਮਸ਼ਹਦ ਦਾ ਬਹੁ ਵਚਨ ਲੋਕਾਂ ਦੇ ਜਮ੍ਹਾਂ ਹੋਣ ਦੀ ਥਾਂ । ਸਾਹਬੀ : ਹਕੂਮਤ । ਬਾਦ : ਝਗੜਾ ।

ਪੰਨਾ 84-89 : ਕਿਸਾਸ : ਖੂਨ ਦੇ ਬਦਲੇ ਕਤਲ ਦੀ ਸਜ਼ਾ ਦੇਣ ਦੀ ਕ੍ਰਿਆ । ਦੂਨੀ

ਦਰੋਗ : ਦੁਨੀਆ ਮਿਥਿਆ ਹੈ, ਝੂਠ ਹੈ। ਖਾਤਰ : ਧਿਆਨ ਦੇਣਾ, ਦਿਲ ਰਖਣਾ। ਤਕੱਬਰ : ਹਉਮੈ। ਪੰਦ : ਉਪਦੇਸ਼। ਸਮਤ : ਸਮਾਨਤਾ ਵਾਲਾ। ਮਰਹਮ : ਭੇਤੀ। ਤਾਪ : ਕਸ਼ਟ। ਬਖਸੀ : ਫੌਜ ਨੂੰ ਤਲਬ ਵੰਡਣ ਵਾਲਾ। ਬੁਤਾੜੀਏ : ਬੁਤੀਆਂ ਕਰਨ ਵਾਲੇ, ਨੌਕਰ। ਪੋਤੇਦਾਰ : ਪੋਹਤਦਾਰ ਭਾਵ ਖਜ਼ਾਨਚੀ। ਮੁਸਤੌਫੀ : ਹਿਸਾਬ ਦਾ ਪੜਤਾਲੀਆ। ਜਮਾਇਤ : ਨਿਮਾਜ਼ੀਆਂ ਦੀ ਪੰਕਤ। ਅਫਾਰ : ਹਉਮੈ ਗ੍ਰਸਤ। ਮਹਰ : ਪ੍ਰਧਾਨ, ਮੁਖੀਆ। ਮੁਕੱਦਮ : ਚੌਧਰੀ। ਗਸ਼ਤੀ : ਨਾਂ ਟਿਕ ਕੇ ਬੈਠਣ ਵਾਲੀ ਇਸਤਰੀ। ਜੋਹਨਿ : ਤਕਣਾ, ਵੇਖਣਾ। ਸਰਪਰ : ਅਵੱਸ਼। ਰਾਹਦਾਰ : ਸੜਕ ਦਾ ਮਹੂਲ ਲੈਣ ਵਾਲਾ। ਜਗਾਤੀਆ : ਟੈਕਸ ਉਗਰਾਹੁਣ ਵਾਲਾ। ਜੋਗ : ਸੰਜੋਗ ਵਾਲਾ, ਭਾਵ ਦੋ ਵਿਆਹਾਂ ਵਾਲਾ। ਟੋਲਾਂ : ਇਹ ਜੋ ਟੋਲੀਆਂ ਹਨ। ਮੁਹੋਂ ਪਰਾਇਆ ਢੇਰ : ਪਰਾਈ ਵਸਤੂ ਨੂੰ ਲੈਂਦੇ ਹਨ। ਘੁਟ ਲਘਾਇਨ ਦੁਖਤਰਾ : ਬੇਟੀ ਦਾ ਗਲਾ ਘੁਟ ਕੇ ਮਾਰਨ ਵਾਲੇ (ਦੁਖਤਰ : ਬੇਟੀ)। ਮਸ਼ਕਤਿ : ਮੇਹਨਤ, ਘਾਲਣਾ। ਜ਼ੁਹਦ : ਤਪੱਸਿਆ। ਨਖਸਿਖ : ਸਰੀਰ ਦੇ ਸਾਰੇ ਅੰਗ। ਨਖਸਿਖ...... ਆਹਾਰੁ : ਭਾਵ ਦਸਾਂ ਨੌਹਾਂ ਦੀ ਮੇਹਨਤ ਕਰਕੇ ਕਮਾਈ ਖਾਵੇ। ਪਖਾਰ : ਧੋਣਾ। ਲਜ਼ਤ : ਸੁਆਦ। ਇਖ : ਕਮਾਦ। ਰਸਕਸ : ਜੀਭ ਦੇ ਸੁਆਦ।

ਪੰਨਾ 90-93 ਭੁਣਭੁਣਾ : ? ਸਾਇਰ : ਸਮੁੰਦਰ। ਕੰਧੀ : ਕਿਨਾਰਾ। ਥਾਹੀ ਪਵੈ ਕਹਾਇ : ਥਹੁ ਨਹੀਂ ਪਾਇਆ ਜਾ ਸਕਦਾ। ਖਸੂਮਤੀ : ਜਿਨ੍ਹਾਂ ਦਾ ਸੁਭਾਅ ਬੇਈਮਾਨੀ ਕਰਨਾ ਬਣਿਆ ਹੈ। ਮਰਜੀਵੜੇ : ਸਮੁੰਦਰ ਵਿਚੋਂ ਗੋਤਾ ਮਾਰ ਕੇ ਮੋਤੀ ਕਢਣ ਵਾਲੇ। ਮੀਜਾ ਕਰਨ ਹਿਸਾਬ : ਤੋਲ ਤੋਲਕੇ ਹਿਸਾਬ ਕਰਦੇ ਹਨ। ਖੁੰਦ : ਵੇਲਣਾ। ਪਹਰਨ : ਵਸਤਰ। ਅਢੁ : ਦਮੜੀ ਦਾ ਅੱਧ। ਪੀੜੇ : ਕੋਹਲੂ ਵਿਚ ਪੀੜਨਾ। ਕਿਰਬਤੀ : ਚਿੰਤਾਤੁਰ। ਲਡ ਅਥਰਬਣ... ਭਾਰ : ਭਾਵ ਅਥਰਬਣ ਦੀਆਂ ਰੀਤਾਂ ਰਸਮਾਂ ਆਦਿ ਹੇਠ ਦਬਿਆ ਹੋਇਆ। ਮੂੜਿ : ਮੂਰਖ। ਲੋਇਣ : ਅੱਖਾਂ। ਆਲਭ : ਗਿਆਨ ਇੰਦਰੇ। ਸਿਰੰਦਾ : ਕਰਤਾ। ਅਤੇ ਤਬੇ : ਨਿਰਾਦਰ। ਬਪੜਾ : ਅਨਾਥ। ਕਲਾਲ : ਘੁੰਮਿਆਰ।

ਪੰਨਾ 97-100 : ਖਮੀਰ : ਫੁੱਲਣਾ, ਗਲਣਾ। ਸਿਤਾਬ : ਸ਼ੀਘਰ। ਪਿਜਾਵੀ ਸਾਲ : ਭੱਠੀ ਵਿਚ ਜਲਣਾ। ਫਾਤਿਹਾ : ਮੌਤ ਉਪਰੰਤ ਪੜ੍ਹੀ ਗਈ ਇਬਾਦਤ। ਕਸੀਰਾ : ਕੌੜੀ। ਪੁਸ਼ੀਦਾ : ਗੁਪਤ। ਗੋਸਤੇ : ਕਿਨਾਰੇ ਕੋਨੇ। ਉਤਪਤ ਪਰਲੋ : ਪੈਦਾਇਸ਼ ਤੇ ਅੰਤ। ਗਲੀਜ : ਅਪਵਿੱਤਰ। ਪਿਸਾਚ : ਭੂਤਾਂ ਪ੍ਰੇਤਾਂ ਦੀ ਇਕ ਕਿਸਮ। ਅਬੇਕ ਬਬੇਕ : ਅਗਿਆਨੀ ਤੇ ਗਿਆਨੀ। ਮੁਨਾਫਿਕ : ਪਖੰਡੀ। ਸੀਰ : ਦੁੱਧ। ਬਗਣੀ : ਜੌਂ ਤੇ ਚੌਲਾਂ ਦੀ ਸ਼ਰਾਬ। ਛਿਕਣ : ਪੀਣਾ, ਸੂਟਾ ਮਾਰਨਾ। ਮਜੂਨ : ਵੱਖ ਵੱਖ ਵਸਤੂਆਂ ਮਿਲਾ ਕੇ ਤਿਆਰ ਕੀਤੀ ਵਸਤੂ। ਕਤਲੀਆਂ (ਕਤੀਲ) : ਮਾਰਿਆ ਹੋਇਆ, ਕੁਸ਼ਤਾ ਕੀਤਾ ਗਿਆ। ਵਾਹਨ : ਵਹਾਉ। ਕਿਤ ਭਤੁ : ਕਿਸ ਭਾਂਤ। ਸੇਵੀਆ : ਨਸ਼ਾ ਆਦਿ ਦਾ ਸੇਵਨ ਨਾ

ਕਰਨ ਵਾਲਾ । ਕਿਮਾਰਬਾਜ : ਜੂਆ ਖੇਡਣ ਵਾਲਾ । ਰਯਤ : ਪਰਜਾ ।

ਪੰਨਾ 101-105 : ਅਜਗੈਬ : ਪਰਲੋਕ । ਨੁਤਫਾ : ਔਲਾਦ, ਸੰਤਾਨ । ਨਉਤਨ : ਨਵੀਨ । ਕਤਾਲ : ਰੂਹ, ਜੀਵਾਤਮਾ । ਖਿਤਾਲ : ਭੂਤ ਪ੍ਰੇਤਾਂ ਤੇ ਪ੍ਰਭਾਵ ਰਖਣ ਵਾਲਾ । ਫਕੜੀ-ਭੰਡੀ, ਬਦਨਾਮੀ । ਤਨਉੜੇ : ਇਸਤਰੀਆਂ ਦੇ ਕੰਨ ਦੇ ਗਹਿਣੇ । ਜਾਦਿ : ਪੈਦਾਇਸ਼ ਨਾਲ ਸੰਬੰਧਿਤ ਰਸਮ । ਰੈਬਾਰਾ : ਰਹਿਬਰੀ ਕਰਨ ਵਾਲਾ । ਭਦਰਾ : ਮੰਗਲ, ਮਹੂਰਤ ਦਾ ਵਿਚਾਰ ਕਰਨ ਵਾਲਾ । ਪੰਚਦਾ ਪੰਜ ਨਛੱਤਰਾਂ ਦਾ ਇਕੱਠ ਜਿਸ ਵਿਚ ਕਿਸੇ ਨਵੇਂ ਕਾਰਜ ਦਾ ਕਰਨਾ ਜੋਤਿਸ਼ ਅਨੁਸਾਰ ਵਿਵਰਜਿਤ ਹੈ । ਰਬਾਣੀ ਲੋਹ : ਰੱਬ ਦੀ ਬੰਦਿਸ਼ ਲੋਹੇ ਵਰਗੀ ਪੱਕੀ ਹੈ । ਸੰਘਾਰਿ : ਨਾਸ਼ ਕਰਨਾ । ਮਸਤਕ ਭਏ ਨੀਸ਼ਾਨ : ਮੱਥੇ ਦੇ ਲੇਖ ਲਿਖੇ ਗਏ । ਠਾਕ : ਰੁਕਾਵਟ । ਮੀਰ : ਅਮੀਰ ਦਾ ਬਹੁਵਚਨ । ਸੁਭਾਹਨ : ਉਤਮ ਪ੍ਰਕਾਸ਼ ਵਾਲਾ । ਬਾਵਨ ਚੰਦਨ : ਸੁਗੰਧੀ ਵਾਲਾ ਚਿੱਟਾ ਚੰਦਨ । ਮੇਦਿ : ਮੁਸਕ ਬਿਲਾਈ ਤੋਂ ਪੈਦਾ ਹੋਈ ਸੁਗੰਧ ਵਾਲੀ ਚਿਕਨਾਈ । ਕਥੂਰੀ : ਕਸਤੂਰੀ । ਹਉਦ : ਚੁਬੱਚਾ । ਕਉਚਲ ਅਚਲ : ਸਥਿਰ ਰਹਿਣ ਵਾਲੇ ਕੇਵਲ ।

ਪੰਨਾ 107-118 : ਭੀਹਾਵਲਾ : ਡਰਾਉਣਾ । ਕਸੀਸ : ਖਿੱਚ ਵਾਲਾ । ਉਠੇ : ਇਸ ਪਾਰ । ਪੁਰਸ : ਪਹਿਲਾਂ ਮੀਸਾ (ਮੀਜ਼ਾਨ) : ਭਾਵ ਤੋਲ ਕੇ । ਹੇਜਮਾ (ਹੇਜ਼ਮਾ) : ਬਾਲਣ । ਮਾਰਗੁ : ਮੌਤ । ਮਰਗ ਨਸੀਬ : ਭਾਗ ਪੀਲੇ ਪਏ ਹਨ । ਮੁਰਛਾਇ : ਮੂਰਛਿਤ ਹੋਣਾ । ਮਜੀਦ : ਮਹਿਮਾ ਵਾਲਾ ਭਾਵ ਕੁਰਾਨ । ਪੈਵੰਦਿ : ਮੇਲ ਏਥੇ ਖਾਣ ਪੀਣ ਨਾਲ ਬੱਝੇ ਹੋਣ ਤੋਂ ਭਾਵ ਹੈ ਨਿਹੰਗ : ਨਿਰਲੇਪ । ਕੋਰੁ : (ਫਾ) ਅੰਧਾ, ਨੇਤਰਹੀਣ । ਨਿਪੰਗ : ਸੁਧ, ਨਿਰਮਲ । ਬਰਗ : ਪੱਤੇ । ਨਿਬਾਤ : ਬਨਸਪਤੀ । ਦਧੇ : ਜਲਣਾ । ਦਹੇ : ਸੜਨਾ । ਅਖੂੰਨ (ਫਾ) : ਆਖਣ ਵਾਲਾ । ਰੂਹੜੇ : ਰੂਹ ਦਾ ਬਹੁ-ਵਚਨ । ਪਛਾਵਾਂ : ਪਰਛਾਵੇ ਤੋਂ ਭਾਵ । ਪੁਸੀਦਾ : ਗੁਪਤ । ਤਾਕੋਂ ਤਾਕ : ਨਿਪੁੰਨ, ਗੁਣਾ ਵਿਚ ਪੂਰੀ ਤਰ੍ਹਾਂ ਪੱਕਾ । ਵਤਿ : ਬਰਾਬਰ, ਮੁੜ ।

ਪੰਨਾ 119-133 : ਚਉਸਾਰ : ਚੋਪੜ : ਸਨਾਹਿ : ਸੁਨੇਹੜਾ । ਜੁਹਾਰਿ : ਨਮਸਕਾਰ । ਸੁਮਾਰਿ : ਗਿਣਤੀ । ਨਖਦ (ਨਖ਼ੂਦ) : ਛੋਲੇ । ਬਿਰੇਜ : ਚਾਵਲ । ਮਲਾਮਤਿ : ਫਿਟਕਾਰ । ਸਾਮਲੀ : ਸਾਂਝੀ । ਮੁਹਿਮ : ਮੁਹਿੰਮ । ਹਕਾਨੀ : ਹੱਕ ਸੰਬੰਧੀ, ਖੁਦਾਈ । ਮਾਹਿ : ਭੀਤਰ । ਖੰਨਵਾਦਿ : ਖਾਨਦਾਨ । ਮੇਰ : ਮਧਾਨ : ਮੇਰ ਪਰਬਤ ਨਾਲ ਸਮੁੰਦਰ ਮੰਥਨ ਕਰਨ ਵਾਲੀ ਘਟਨਾ । ਅਸਹਾਬ : ਮੁਹੰਮਦ ਸਾਹਿਬ ਦੇ ਚਾਰ ਯਾਰਾਂ ਵਾਸਤੇ ਵਰਤਿਆ ਸ਼ਬਦ । ਜੋਇੰਦਾ : ਖੋਜੀ । ਹਮਾ : ਉਹੀ । ਸੁਮਾ : ਮੈਂ, ਮੇਰੀ । ਹੂਹਿ : ਪੁਕਾਰ । ਸਿਰਰ : ਗੁਪਤ, ਭੇਦ ਹਜਲ : ਸ਼ਕਤੀ । ਨਬੂਦ : ਹਸਤੀ ਰਹਿਤ । ਜੁਸਾ : ਸਰੀਰ । ਤਾਮਿ : ਚਿੰਤਾ । ਚੁਣੇਲੀਆਂ : ਚਰਖਾ ਕਤਣ ਵਾਲੀਆਂ । ਤਲੰਰਨ : ਜਿਸ ਉਪਰ ਕੋਈ ਚੀਜ਼ ਵਲੇਟੀ ਜਾਵੇ ।

ਪੰਨਾ 134-138 : ਗੁਸਲ ਖਰਾਇਤ ਨਾਮ : ਸ਼ਰ੍ਹਾ ਦਾ ਨਾਮ ਆਦਮੀ ਨੂੰ ਪਵਿੱਤਰ ਕਰਨ ਵਾਲਾ ਹੈ। ਰਿਆਸਿਤ : ਰੋਜ਼ਾ ਦਾ ਬਹੁ-ਵਚਨ। ਭਾਂਡਾ ਕੁਟਿ ਦਾ : ਕਈ ਧਾਤਾਂ ਨੂੰ ਕੁੱਟ ਕੇ, ਮਿਲਾ ਕੇ ਬਣਾਈ ਧਾਤ ਤੋਂ ਬਰਤਨ। ਵਿਰਿਆ ਲਹੌ ਦੂਣੇ ਦੰਮਿ : ਦੂਣੇ ਮੁਲ ਦਾ ਵਿਕਦਾ ਹੈ। ਨਿਦਾਨਿ : ਆਖਿਰਕਾਰ। ਤਲਾਹਿ : ਉਲਟਾ, ਹੇਠਲਾ। ਰਿਸਤਾ : ਡੋਰ ਧਾਗਾ। ਸਿਰਪਾਉ : ਸਰੋਪਾ। ਅਲਾਇਦਾ : ਬੋਲਣ, ਉਚਾਰਨਾ। ਸੇਫ : ਤਲਵਾਰ। ਸੁਮਾਰਿ : ਸੰਭਾਲ। ਮਿਲਤ : ਫਿਰਕਾ। ਦਹਸਤਿ : ਡੈ। ਮਹਰੂਮ : ਨਾਸਤਿਕ। ਜੰਬੂਰਕ : ਊਠ ਉਪਰ ਲਦੀ ਜਾ ਸਕਣ ਵਾਲੀ ਛੋਟੀ ਤੋਪ। ਧਦਮਾਂ : ਫੌਜ ਦੇ, ਗਹੁਰ ਦੇ। ਨੇਸਾ : ਡੰਗ। ਪਾਨਿ : ਪਾਣ। ਯਕ : ਕਿਹੜੇ। ਕਤੀਫ : ਕੀਨਾ ਰਖਣ ਵਾਲਾ। ਮਲਾਇਕ : ਮਲਕ ਦਾ ਬਹੁਵਚਨ ਭਾਵ ਫਰਿਸਤੇ। ਅਮਾਨਿ : ਹਿਫਾਜ਼ਤ ਵਿਚ। ਤਰਕੁ (ਤਉਕ) : ਗਲ ਦਾ ਬੰਧਨ।

ਪੰਨਾ 139-145 ਸਰਵਤ : ਇੱਛਾ। ਤ੍ਰਿਸਨਾ : ਕਿਸੇ ਵਸਤੂ ਨੂੰ ਲਾਲਚ ਨਾਲ ਖਾਣਾ। ਆਦਿਮ ਤੇ ਹਵਾ : ਪਹਿਲਾ ਮਨੁੱਖ ਜਿਸ ਨੂੰ ਖੁਦਾ ਨੇ ਸਿਰਜ ਕੇ ਉਸ ਵਿਚੋਂ ਹੀ ਹਵਾ ਸਿਰਜੀ ਸ਼ੈਤਾਨ ਦੇ ਆਖੇ ਲਗ ਕੇ 'ਆਦਨ' ਬਾਗ ਦੇ ਫਲ ਖਾਧੇ। ਜੋ ਵਰਜਿਤ ਫਲ ਖਾ ਕੇ ਅਪਰਾਧੀ ਬਣੇ ਅਤੇ ਸਵਰਗ ਵਿਚੋਂ ਕਢੇ ਗਏ। ਆਦਿਮ ਦੇ ਪੁੱਤਰ ਕਾਯਨ, ਹਾਬਿਲ ਤੇ ਸੇਤ ਦਸੇ ਜਾਂਦੇ ਹਨ ਜਿਨ੍ਹਾਂ ਤੋਂ ਅੱਗੇ ਮਨੁੱਖ ਜਾਤੀ ਦਾ ਵਿਕਾਸ ਹੋਇਆ। ਕੀਨ : (ਕਨਾਨ) ਆਦਿਮ ਦੀ ਉਲਾਦ ਵਿਚੋਂ। ਮੁਸਿਲੇ : ਇਸਲਾਮ ਨੂੰ ਧਾਰਣ ਕਰਨ ਵਾਲੇ। ਨੇਰਤਿ : ਇਕ ਰਾਕਸ਼। ਇਬਲੀਸ ਕਾਮ : ਸ਼ੈਤਾਨ ਵਾਲੇ ਕੰਮ। ਹੀਲ : ਹਾਥੀ। ਪਿਲੰਗ : ਚੀਤਾ। ਪਿੰਡ ਅਧੋੜਿ : ਪਿੰਡਾ ਪਾੜ ਦੇਂਦੇ ਹਨ। ਅਬਤੜੇ : ਉਲਝਣ ਵਿਚ ਪੈਣਾ। ਮੁਸਟੀ : ਪਕੜ। ਦਿਸਟੀ : ਦ੍ਰਿਸ਼ਟੀ। ਕਚਿ ਕੋੜਮਾ : ਪਰਿਵਾਰ। ਉਮਤਿ ਦੇ ਜਮਾਨਿ : ਅਨੁਆਈਆਂ ਦੀ ਗਵਾਹੀ ਕਰਨ ਵਾਲੇ। ਤਾਰਿ ਪਤਾਰੁ : ਸਪੱਸ਼ਟ ਕਰੋ। ਰੂਮ : ਰੋਮ ਦੇ ਨਿਵਾਸੀ। ਜਹੂਦਾ : ਜਹੂਦੀ। ਬਦਰਾਹਿ : ਕੁਮਾਰਗ ਚਲਣ ਵਾਲੇ। ਦਹਿਰੀਏ : ਨਾਸਤਿਕ। ਜੰਗੀ : ਜੰਜੀਬਾਰ ਟਾਪੂ ਦਾ ਨਿਵਾਸੀ। ਫਿਰੰਗੀ : ਯੂਰਪ ਨਿਵਾਸੀ। ਇਰਮਨੀ : ਆਰਮੇਨੀਅਨ। ਯੂਨਾਨੀ : ਯੂਨਾਨ ਦੇ। ਹਬਸੀ : ਕਾਲੇ ਰੰਗ ਦੇ ਅਫਰੀਕਾ ਨਿਵਾਸੀ। ਕਿਲਮਾਕ : ਤਾਤਾਰ ਦੇਸ਼ ਦੇ। ਕਸਕਾਰੀ (ਕਾਸ਼ਗਰ) : ਤੁਰਕਿਸਤਾਨ ਦੇ ਪੂਰਬ ਵਲ ਇਕ ਸ਼ਹਿਰ ਉਥੋਂ ਦੇ ਨਿਵਾਸੀ। ਈਰ ਤੂਰ : ਫਰੀਦੂਨ ਬਾਦਸ਼ਾਹ ਦੇ ਦੋ ਬੇਟੇ ਈਰਜ ਤੇ ਤੂਰਜ, ਤੂਰਜ ਵੱਡਾ ਸੀ ਇਸ ਦੇ ਨਾਮ ਤੇ ਤੂਰਾਨ ਤੇ ਛੋਟੇ ਈਰਜ ਦੇ ਨਾਮ ਤੇ ਈਰਾਨ ਬਣੇ।

ਪੰਨਾ 146-149 ਸਲਾਰ : ਸਰਦਾਰ। ਅਜ਼ਮਤ : ਕਰਾਮਾਤ। ਜੇਰਿ : ਅਧੀਨ ਕਰਨਾ। ਤੁੰਗ : ਮੁੱਖੀ। ਕਤਾਲ : ਮਾਰਨ ਵਾਲਾ। ਜਵਾਲ : ਪੇਖਾ। ਸੁਣ ਨਾਨਕ ਸਾਹ ਕਤਾਲ : ਬਚਨ ਰੂਪੀ ਸ਼ਬਦਾਂ ਨਾਲ ਕੱਤਲ ਕਰਨ ਵਾਲੇ ਗੁਰੂ ਨਾਨਕ ਸੁਣ। ਜੁਲਿ ਕਰਿ : ਨਾਲ ਹੋ ਕੇ। ਝੂੜਿ ਕੇ : ਅੱਗੇ ਹੋ ਕੇ।

ਕਚਕੌਲ, ਖੱਪਰ ।

ਪੰਨਾ 150-153 ਹਿਲਾਇਕ : ਨਸ਼ਟ ਹੋਣਾ । ਕਾਰੂ : ਇਸਰਾਈਲ ਵੰਸ਼ੀ ਯਜ਼ੀਰ ਦਾ ਪੁੱਤਰ ਜੋ ਮਿਸਰ ਦਾ ਵੱਡਾ ਧਨੀ ਅਤੇ ਕੰਜੂਸ ਬਾਦਸ਼ਾਹ ਸੀ । ਇਹ ਹਜ਼ਰਤ ਮੂਸਾ ਦੇ ਚਾਚੇ ਦਾ ਪੁੱਤਰ ਸੀ । ਯਹੂਦੀ ਗ੍ਰੰਥਾਂ ਅਨੁਸਾਰ ਇਸ ਦੇ ਖਜ਼ਾਨੇ ਦੀਆਂ ਕੁੰਜੀਆਂ 300 ਖੱਚਰਾਂ ਦਾ ਬੋਝ ਸੀ । ਹਰੀਜ : ? । ਤਪਾਵਸ : ਨਿਆਉਂ, ਪੁਰਾਣੇ ਸਮੇਂ ਵਿਚ ਨਿਆਏ ਕਰਨ ਦੀ ਇਕ ਵਿਧੀ ਜੇਕਰ ਕੋਈ ਆਦਮੀ ਤਪਦੇ ਤੇਲ ਵਿਚ ਹੱਥ ਪਾ ਕੇ ਬੇਦਾਗ ਰਹੇ ਤਾਂ ਉਹ ਸੱਚਾ । ਕਹਬਾਖਾਲਾ : ? । ਬਜੇਗਾਰ (ਬਜ਼ਹਗਾਰ) : ਗੁਨਾਹਗਾਰ । ਕਾਈ ਜਾਇ ਰਖ—: ਕੋਈ ਜਗ੍ਹਾ । ਸੰਜਿਆ : ਜੋੜਿਆ । ਖੁਦਾਇ ਦੇ ਨਾਇ ਖੈਰਾਇਤ—: ਖੁਦਾ ਦੇ ਨਾਮ ਤੇ ਦਾਨ ਦੇਣਾ । ਗੋਰ ਮਜਲ : ਕਬਰ ਵਿਚ ਬਿਰਾਜਣਾ । ਤਾਇਤ (ਤਾਅਤ) : ਤਾਬੇਦਾਰੀ । ਮਗਰੂਰ : ਘੁਮੰਡੀ । ਲਸਕਰ : ਸੈਨਾ ।

ਪੰਨਾ 154-156 ਕਸੇ : ਕੋਈ ਪੁਰਖ : ਕਸੇ ਬੇਸੁਮਾਰ ਲੋਕ । ਸਾਦਿਕ : ਸਿਦਕ ਰੱਖਣ ਵਾਲਾ ਦਾਇਮ : ਹਮੇਸ਼ਾਂ ਰਹਿਣ ਵਾਲਾ । ਤਹਕੀਕ ਦਿਲਦਾਨੀ ; ਸੱਚੇ ਮਨ ਨਾਲ ਕੀਤਾ ਦਾਨ । ਤਵਜਾ : ਧਿਆਨ । ਦੀਵਾਨੁ : ਇਕੱਠਾ । ਬਾਜਾ ਬਜਾਏ : ਸਵੈ-ਉਲਫਤ ਕਰਕੇ । ਵਿਗੋਇ : ਨਿੰਦਤ ਕੀਤਾ । ਦਾਦ : ਪ੍ਰਸੰਸਾ । ਸਫਾ (ਸ਼ਿਫਾ) : ਅੰਤਿਮ ਅਵਸਥਾ । ਗਫਲਤ : ਅਣਗਹਿਲੀ । ਨਦਾਨੀ ਏਹ ਦੁਨੀਆਂ : ਇਸ ਦੁਨੀਆਂ ਨੂੰ ਸਥਿਰ ਸਮਝਣਾ ਅਗਿਆਨਤਾ ਹੈ । ਖੁਦਚਸਮ ਬੀਨੀ : ਆਪਣੀਆਂ ਅੱਖਾਂ ਨਾਲ ਵੇਖ ਦੁਨੀਆਂ ਦੇ ਲੋਕ ਤੁਰਦੇ ਜਾ ਰਹੇ ਹਨ । ਖਿਜਮਤ : ਸੇਵਾ । ਅਜੀਮ : ਮਹਾਨ । ਗਾਫਿਲ : ਬੇਖਬਰ । ਮਕਸੂਦ : ਪ੍ਰਯੋਜਨ । ਪਿਆਲੇ ਨਿਵਾਲੇ : ਖਾਣਾ ਤੇ ਪੀਣਾ ।

ਪੰਨਾ 157-163 ਖਲਾਸ : ਰਿਹਾ । ਬਾਦੀ ਫਰੇਸ਼ਤੇ : ਜਿਨ੍ਹਾਂ ਦਾ ਆਧਾਰ ਅਵਾ ਹੈ । ਹਾਜਤ : ਇੱਛਾ । ਬੇਜਾਇ : ਫਜ਼ੂਲ । ਮਾਕੂਲ : ਉਚਿਤ । ਨਾਤਰ : ਨਹੀਂ ਤਾਂ ਨਉਬਤ : ਏਥੇ ਮਕਬੂਲੀਅਤ ਤੋਂ ਭਾਵ । ਤਾਜੀਰ : ਤਾੜਨਾ, ਸਜ਼ਾ ਦੇਣਾ । ਠਹਕਨਾ : ਲੜਨਾ । ਹੁਜਤ : ਸ਼ੰਕਾ । ਇਮਾਮ ਸਾਫੀ : ਸੁੰਨੀ ਫਿਰਕੇ ਦਾ ਇਕ ਪ੍ਰਧਾਨ । ਆਜ਼ਮ : ਬਹੁਤ ਵੱਡਾ । ਮਾਲਕ ਅਹਿਮਦੁ : ਮੁਹੰਮਦ ਸਾਹਿਬ ਦਾ ਨਾਮ, ਭਾਵ ਜੋ ਸਲਾਹਿਆ ਗਿਆ ਹੋਵੇ । ਹਾਜਤਿ : ਨਿਰਾਦਰੀ । ਅਸੀਰ : ਗੁਨਾਹ । ਜਿਨਾਹ (ਜਿਨਾਹ ਕਾਰੀ) : ਵਿਭਚਾਰ । ਸੰਗਿਸਾਰ ਕਰਨਾ : ਵੱਟੇ ਮਾਰ ਕੇ ਮਾਰਨ ਦੀ ਸਜਾ ਦੇਣਾ । ਬੰਦ ਮੁਦਾਮੀ : ਨਿੱਤ ਕਾਇਮ ਰਹਿਣ ਵਾਲਾ ਮਨੁੱਖ । ਸੁਭਾਨ : ਰੌਸ਼ਨੀ । ਲਾਵਣ : ਸਬਜ਼ੀ ਭਾਜੀ । ਕਾਨੋ ਦੁਖਤਰਿ—। : ਸਰਕੜੇ ਤੋਂ ਔਰਤ ਸਿਰਜੀ । ਮੁਖਲਫ (ਮੁਖਾਲਿਫ) : ਖਿਲਾਫ । ਰੁਜੀਨਾ : ਰੋਜ ਦਾ ਖਰਚਾ । ਹਰਮ : ਇਸਤ੍ਰੀਆਂ ਦੇ ਰਹਿਣ ਵਾਲੀ ਥਾਂ । ਜਰਤਾਮ : ਦੌਲਤ ਦੀ ਚਿੰਤਾ । ਹਲਾਲੇ ਜਾਇ : ਨੇਕੀ ਦੀ ਕਮਾਈ । ਨਾਇਬ : ਸਹਾਇਕ ।

ਪੰਨਾ 164-166 ਉਦੜੀ : ਬੇਚੈਨੀ । ਇਜਾਰਾ : ਠੇਕਾ । ਉਜਰਤ ਤੇ ਲੈਣ ਦੀ ਕ੍ਰਿਆ ।

ਮੋਚੀ : ਰਸਦ ਆਦਿ ਸਮਾਨ ਪਹੁੰਚਾਉਣ ਵਾਲਾ। ਸੁਮਾਰ : ਸ਼ਾਮਲ। ਅਰਕਾਨ : ਕਿਸੇ ਮਜ਼ਹਬ ਦਾ ਪੈਗੰਬਰ (?)। ਯਕੀ : ?। ਮਰਾਤਿਬ : ਮਰਤਬੇ ਦਾ ਬਹੁਵਚਨ, ਇੱਜ਼ਤ, ਰੁਤਬਾ। ਆਫ਼ਤ ਪਵੈ ਅਜਾਨ : ਅਚਾਨਕ ਬਿਨਾ ਖ਼ਬਰ ਮੁਸੀਬਤ। ਹਾਤਮਤਾਈ : ਇਕ ਅਰਬੀ ਸਰਦਾਰ ਜੋ ਹਜ਼ਰਤ ਮੁਹੰਮਦ ਤੋਂ ਪਹਿਲਾਂ ਹੋ ਚੁਕਿਆ ਸੀ। ਇਹ ਨੀਤੀ ਨਿਪੁੰਨ, ਦਾਨੀ ਤੇ ਵੱਡਾ ਧਰਮੀ ਪੁਰਸ਼ ਸੀ। ਗਰਕਾਬਿ : ਡੁੱਬਿਆ ਹੋਇਆ। ਇਲਾਮ : ਆਗਿਆ ਪੱਤਰ। ਮੂਸਾ : ਹਜ਼ਰਤ ਮੂਸਾ ਜੋ ਆਦਿਮ ਦੀ ਪੀੜ੍ਹੀ ਵਿਚੋਂ ਸੀ, ਇਸ ਨੂੰ ਦਸ ਰਬੀ ਹੁਕਮ ਇਲਹਾਮ ਹੋਏ। ਫਿਰਊਨ ਦੇ ਨਾਲ ਇਸਦੀ ਵਾਰਤਾ ਪ੍ਰਸਿੱਧ ਹੈ। ਤਿਲ ਨੁਕਰਾ : ?। ਗਰੂਰਤਿ ਘੁਮੰਡ।

ਪੰਨਾ 167-172 : ਇਲਤ ਮਾਸ : ਸਾਰੀ ਕਥਾ ਪੜ੍ਹ ਕੇ, ਵਿਚਾਰ ਕੇ। ਮਲਿਊਨ ਸ਼ੈਤਾਨ, ਧਿਰਕਾਰਿਆ ਹੋਇਆ ਪੈਮਾਲ : ਤਬਾਹ, ਬਰਬਾਦ।। ਸਾਥੀ ਅੰਤ— ਇਥਾਊ ਛੋੜ : ਦੌਲਤ ਅੰਤ ਸਮੇਂ ਸਾਥ ਨਹੀਂ ਜਾਂਦੀ ਸਾਰੇ ਸੁੱਖ ਏਥੇ ਹੀ ਛਡ ਕੇ ਚਲੇ ਜਾਂਦੇ ਹਨ। ਹਦੀਆ : ਪੁਰਸਕਾਰ। ਸਾਹ ਮਰਦਾ ਖੜਗ ਵਜਾਏ : ਵੱਡੇ ਲੋਕਾਂ ਨੂੰ ਤਲਵਾਰ ਦੇ ਜ਼ੋਰ ਨਾਲ ਧਰਮ ਵਿਚ ਲਿਆਂਦਾ। ਮੋਨਦੀ ਮਦਾਰ (ਮੁਆਵਜ਼) : ਧਰਮ ਦੀਨ ਦਾ ਰਖਿਆ ਕਰਨ ਵਾਲਾ। ਮਦਾਰ : ਲੱਠ, ਧੁਰਾ। ਚਿਹਲਤਨ : ਚਾਲੀ ਵੱਡੇ ਮਹਾਤਮਾ ਜਿਨ੍ਹਾਂ ਨੇ ਸਾਰੇ ਸੰਸਾਰ ਦਾ ਭਾਰ ਸਹਿਆ ਹੋਇਆ ਹੈ। ਸ਼ਾਹ ਮਰਦਾ : ? ਜ਼ਾਦਾਵਾਲੇ ਜਬਰ ਹੈ : ਤਾਕਤ ਮਨਾ ਕੇ ਜ਼ੁਲਮ ਕਰਕੇ। ਬਿਨ ਜਾਦ : ਸਫ਼ਰ ਖਰਚ ਬਿਨਾ। ਮਕਨਪੁਰ (ਮਕਨਪੁਰ) : ਕਾਨ-ਪੁਰ (ਯੂ. ਪੀ.) ਦੇ ਇਲਾਕੇ ਦਾ ਇਕ ਨਗਰ। ਵਨੇ ਰਯਤ ਹੋਇਕੇ : ਪਰਜਾ ਵਾਂਗ ਵਿਚਰਕੇ। ਦਿਗੰਬਰ : ਨੰਗਾ ਰਹਿਣ ਵਾਲਾ ਭਾਵ ਸ਼ਿਵ। ਮੁਕਾਮ ਕੂਚ : ਡੇਰਾ ਛਡ ਕੇ ਅੱਗੇ ਚਲਣਾ। ਖਰੂਚ (ਖਰੂਜ) : ਬਾਹਰ ਨਿਕਲਣਾ। ਸੁੰਨੀ : ਮੁਸਲਮਾਨਾਂ ਦਾ ਇਕ ਫ਼ਿਰਕਾ। ਇਹ ਲੋਕ ਚਾਰ ਯਾਰਾਂ ਨੂੰ ਸਿਲਸਿਲੇਵਾਰ ਖ਼ਲੀਫ਼ਾ ਮੰਨਦੇ ਹਨ। ਇਨ੍ਹਾਂ ਦੇ ਨਿਸ਼ਚੇ ਅਨੁਸਾਰ ਹਜ਼ਰਤ ਅਲੀ ਵਿਚ ਕੋਈ ਖ਼ਾਸ ਵਾਧਾ ਨਹੀਂ। ਸੁੰਨੀਆਂ ਦੇ ਚਾਰ ਇਮਾਮ ਪ੍ਰਸਿੱਧ ਹੋਏ ਹਨ। ਹਨਫ਼ੀਯਾਹ, ਸ਼ਾਫ਼ੀਯਾਹ, ਮਾਲਿ-ਕੀਯਹ ਤੇ ਹੰਬਲੀਯਹ। ਰਾਫ਼ਜ਼ੀ : ਤਿਆਗੀ, ਸ਼ੀਆ ਸੰਪ੍ਰਦਾਇ ਜੋ ਚਾਰ ਯਾਰਾਂ ਦੀ ਇਕੋ ਪਦਵੀ ਮੰਨਦੇ ਹਨ ਹਜ਼ਰਤ ਅਲੀ ਨੂੰ ਹੀ ਖ਼ਲੀਫ਼ਾ ਸਮਝਦੇ ਹਨ। ਯਜੀਦ : ਉਮੀ ਖ਼ਾਨਦਾਨ ਦੇ ਤਿੰਨ ਖ਼ਲੀਫ਼ੇ ਇਸ ਨਾਮ ਦੇ ਹੋਏ ਹਨ। ਇਨ੍ਹਾਂ ਵਿਚੋਂ ਪਹਿਲੇ ਨੇ ਇਮਾਮ ਹੁਸੈਨ ਨੂੰ ਕਰਬਲਾ ਦੇ ਮਕਾਮ ਤੇ ਕਤਲ ਕਰਵਾਇਆ ਸੀ। ਹੁਸੈਨ : ਪੈਗੰਬਰ ਮੁਹੰਮਦ ਸਾਹਿਬ ਦੀ ਲੜਕੀ ਬੀਬੀ ਫ਼ਾਤਿਮਾ ਤੇ ਅਲੀ ਦਾ ਬੇਟਾ ਜੋ ਕਰਬਲਾ ਦੇ ਮਕਾਮ ਤੇ ਸਤਵੇਂ ਖ਼ਲੀਫ਼ੇ ਯਜ਼ੀਦ ਦੇ ਸੈਨਾਪਤੀ ਸ਼ਿਮਰ ਦੇ ਹੱਥੋਂ ਕੱਤਲ ਹੋਇਆ। ਮਕੂਫ਼ : ?। ਕਾਰਖਾਨੇ : ਜਿਥੇ ਵੀ ਕੰਮ ਹੋ ਰਿਹਾ ਸੀ। ਤੁਰ ਤੁਰਾ : ਹਾਰਨ, ਘੁੱਗੂ ਵਰਗੀ ਆਵਾਜ਼।

ਪੰਨਾ 173-182 : ਬੰਦ ਖਲਾਸ : ਰਿਹਾਈ। ਬਾਲਾਦਸਤ : ਸ਼੍ਰੇਸ਼ਟ, ਉਚਾ।

ਬਈਸੀ : ਬਾਈ ਉਮਰਿਆਂ ਦੀ ਸਭਾ। ਸਤਰਿਖਾਨ : ਦਿਸਤਰੀ ਸਭਾ। ਅਛੂਹਣੀ : ਫੌਜ ਦੀ ਖਾਸ ਗਿਣਤੀ। ਹਫਤ : ਸੱਤ। ਵਲਾਇਤ ਧੂੰਮ : ਬਾਹਿਰਲੇ ਮੁਲਕਾਂ ਵਿਚ ਧੁੰਮ ਪੈ ਗਈ। ਅਜੀਮ : ਸਭ ਤੋਂ ਵੱਡਾ। ਸਤਰਖਾਨ ਖਿਤਾਬੁ : ਜਿਨ੍ਹਾਂ ਨੂੰ ਸਤਰ ਖਾਂ ਦਾ ਖਿਤਾਬ ਦਿੱਤਾ ਗਿਆ ਸੀ। ਨਰਿੰਦ : ਰਾਜਾ। ਗੁਜਰੇ ਨੂੰ ਸਲਵਾਤ : ਸਲਵਾਤ ਸਲਾਤ ਦਾ ਬਹੁ ਵਚਨ ਅਰਥ, ਨਿਮਾਜ਼ਾਂ, ਭਾਵ ਜੋ ਮਰ ਗਿਆ ਉਸ ਵਾਸਤੇ ਰਸੂਲ ਕੋਲ ਦਰੂਦ ਪੜਿਆ ਜਾਂਦਾ। ਬਖਤ : ਨੇਕ ਸਮਾਂ। ਕਸ਼ਪ ਰਿਖ : ਬ੍ਰਹਮਾ ਦੇ ਪੁੱਤਰ ਮਰੀਚ ਦਾ ਬੇਟਾ, ਵਾਮਨ ਅਵਤਾਰ ਇਸ ਦਾ ਪੁੱਤਰ ਸੀ, ਪੁਰਾਣਾਂ ਅਨੁਸਾਰ ਦਕਸ਼ ਪਰਜਾਪਤੀ ਦੀਆਂ ਤੇਰਾਂ ਲੜਕੀਆਂ ਨਾਲ ਇਸ ਨੇ ਵਿਆਹ ਕਰਵਾਏ ਜਿਨ੍ਹਾਂ ਵਿਚੋਂ ਜਗਤ ਦੇ ਸਾਰੇ ਪ੍ਰਾਣੀ ਪੈਦਾ ਹੋਏ। ਜੁਬਾ : ਬਸਤਰ। ਫਰਜੰਦ : ਸਪੁਤਰ। ਨ-ਹਕਿ : ਬਿਨਾ ਮੰਤਵ। ਰਤਾ : ਲਾਲ ਰੰਗ। ਸੰਕਰ ਬਰਨ : ਸ਼ਿਵ ਦੇ ਉਪਾਸ਼ਕ। ਮੁਅਤਲ : ਖੰਡਨ ਕਰਨਾ। ਰੁਕਨ : ਥੰਮ, ਪ੍ਰਧਾਨ। ਪਿਛਾਣਾ : ਪਿੰਗਿਜ਼ੋਰੀ। ਉਜਬਿਕ : ਤਾਤਾਰ ਦੇਸ਼ ਦਾ ਵਸਨੀਕ, ਤੈਮੂਰ ਦੀ ਫੌਜ ਵਿਚ ਇਹ ਭਰਤੀ ਸਨ, ਗੰਵਾਰ ਜਾਤੀ ਹੈ। ਯੁਜਬਿਕ : ? ਮੁਲਹਿਦ : ਧਰਮ ਤੋਂ ਵਿਮੁਖ। ਕਾਫਰ ਅਜੀਦ ਕਹਾਏ : ਕਾਫਰ ਕਿਹਾ ਜਾਂਦਾ ਹੈ।

ਪੰਨਾ 183-192 : ਗਊ ਵਧਿ : ਗਊ ਹਤਿਆ। ਮੁਜੀਬ : ਕਿਸੇ ਨੂੰ ਆਪਣਾ ਨਾਯਬ ਬਣਾਉਣ ਵਾਲਾ। ਕਰਾਰੁ : ਸਬਰ। ਰਸਕਸ : ਜੀਭ ਦੇ ਸੁਆਦ। ਗੁਰਬਾ : ਗਰੀਬਾਂ। ਚਿਰੰਜੀਵੀ : ਲੰਮੀ ਉਮਰ ਵਾਲੇ ਦੇਵਤੇ। ਕੰਧੀ ਲਗੇ ਜਬ ਨਾਉ— : ਕਿਸ਼ਤੀ ਕਿਨਾਰੇ ਲਗਣ ਤੇ ਸਾਰੇ ਮੁਸਾਫਰ ਖਿੰਡ ਪੁੰਡ ਜਾਂਦੇ ਹਨ। ਧੀਰ : ਧੀਰਜ। ਫਉਤ : ਮੌਤ ਵਾਪਰਨੀ। ਨਾਇਬ : ਮੁਖੀਆ। ਇਸਥਿਰ ਪਿੰਡ : ਮਨ ਨੂੰ ਕਾਬੂ ਕੀਤਾ। ਜੁਹਦ : ਤਪੱਸਿਆ। ਕਾਤੀ-ਛੁਰੀ। ਦਾਊਦ : ਇਸਰਾਈਲ ਵੰਸ਼ ਜਰੂਸਲਮ ਦਾ ਇਕ ਬਾਦਸ਼ਾਹ ਜੈਸੀ ਦਾ ਪੁੱਤਰ ਤੇ ਸੁਲੇਮਾਨ ਦਾ ਪਿਤਾ ਸੀ। ਇਸ ਦੀ ਗਿਣਤੀ ਪੈਗੰਬਰਾਂ ਵਿਚ ਹੈ। ਜਾਇਕਾ : ਸੁਆਦ। ਮੇਸ਼ : ਛਤਰਾ। ਬੁਜ਼ੇ (ਬੁਜ) : ਬਕਰਾ। ਜਬਰਾ : ਜ਼ੋਰਾਵਰ। ਚੰਗਿ : ਚੰਘਿਆੜ। ਕਿਲਕਾਰਿ : ਕਰਦ। ਗੁਣ ਕੀ ਥੇਕਾ : ਗੁਣ ਰੂਪੀ ਮਿਆਨ। ਸਤ ਚੀਜ...ਬਕਾਈ : ਮੂਹੋਂ ਆਵਾਜ਼ ਦੇਣ ਤੇ ਸੱਤ ਵਸਤੂਆਂ ਦੀ ਪ੍ਰਾਪਤੀ। ਮੁਸਾਇਕ : ਸ਼ੇਖ ਦਾ ਬਹੁਵਚਨ। ਮਿਹਤਰ : ਬਜੁਰਗ।

ਪੰਨਾ 193-196 : ਸਲੇਮਾ (ਸੁਲੇਮਾਨ) : ਦਾਊਦ ਦਾ ਪੁੱਤਰ, ਇਸ ਨਾਲ ਸੰਬੰਧਿਤ ਅਨੇਕਾਂ ਕਹਾਣੀਆਂ ਪ੍ਰਚੱਲਿਤ ਹਨ। ਇਨਾਇਤ : ਕ੍ਰਿਪਾ, ਮੇਹਰ। ਤਾਜ ਕੁਲਹ ਸਿਰਦਾਨੇ . ਤਾਜ : ਪਹਿਨਣ ਵਾਲੇ ਸਿਰ ਤੇ ਖੂਬਸੂਰਤ ਟੋਪੀਆਂ ਰਖਣ ਵਾਲੇ ਸਿਰਦਾਰ ਜੋ ਲੋਕਾਂ ਨਾਲੋਂ ਪਰਦਾ ਆਦਿ ਕਰਕੇ ਰਹਿੰਦੇ ਹਨ। ਮੁਰਤ ਜ਼ਾਲ ਅਲੀ ਸੇਰ : ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਮਿੱਤਰਾਂ ਵਿਚੋਂ ਸ਼ੇਰ ਅਲੀ ਜੋ ਜਵਾਈ ਸੀ, ਜਿਸ ਦਾ ਰੋਹਬ ਸੀ, ਤਿੰਨਾਂ ਨੂੰ, ਮੌਤ ਨੇ ਹਜ਼ਮ ਕਰ ਲਿਆ।

ਅਨੀਅਤ : ਨਿੱਤ ਨਾ ਰਹਿਣਾ। ਕਛੂ : ਕਛੂਏ ਦੀ ਪਿੱਠ ਉਪਰ ਮੇਰ ਪਰਬਤ ਰਖ ਕੇ ਸਮੁੰਦਰ ਮੰਥਨ ਕਰਨ ਦੀ ਘਟਨਾ ਵਲ ਸੰਕੇਤ। ਮਛ : ਦਸ ਅਵਤਾਰਾਂ ਵਿਚੋਂ ਇਕ। ਬੈਰਾਹਿ : ਇਹ ਵੀ ਦਸਾਂ ਅਵਤਾਰਾਂ ਵਿਚੋਂ ਸੀ।

ਪੰਨਾ 197-202 : ਸਰਾਇਚੇ : ਤੰਬੂ : ਰੰਜੂਲ : ਗਮਗੀਨ। ਮਾਮੂਰ ਅਮਰ ਹੋਣਾ। ਦਰੀਖਾਨਾ : ਜਿਥੇ ਨੌਬਤ ਵਜਦੀ ਹੋਵੇ। ਦਰਪੇਸ਼ : ਸਨਮੁਖ। ਫਰਾਮੋਸ਼ : ਭੁਲਿਆ ਹੋਇਆ। ਬਿਲਕੁਲ ਤਮਾਮ ਦੀਦਮ : ਉਹ ਹਰ ਇਕ ਵਿਚ ਹਰ ਥਾਂ ਦਿਸਦਾ ਹੈ ਪਰ ਉਸ ਦਾ ਕੋਈ ਥਾਂ ਟਿਕਾਣਾ ਨਹੀਂ ਹੈ। ਕੁਫਰ ਦੀਨ...ਨਾ ਉਹ ਧਰਮ ਵਿਚ ਤੇ ਨਾ ਹੀ ਅਧਰਮ ਵਿਚ ਹੈ। ਮਿਸਮਿਲ : ਬਿਸਮਿਲ ਕਰਨਾ। ਮਿਸਮਿਲ ਤਾਮਸ਼ ਭਰਮ ਕਦੂਰੀ...: ਭਰਮ ਤਾਮਸ ਤੇ ਕਦੂਰਤ ਮਨ ਦੀ ਮਲੀਨਤਾ ਦਾ ਨਾਸ਼ ਕਰਨਾ। ਭਖਲੇ ਪੰਚ...ਪੰਜ ਕਾਮਾਦਿਕ ਵ੍ਰਿਤੀਆਂ ਨੂੰ ਨਾਸ਼ ਕਰਕੇ ਸਬਰ ਕਰਨ ਵਾਲਾ ਹੋਣਾ। ਹਕ ਹਲਾਲ ਬਖੋਰਹੁ...ਹਕ ਹਲਾਲ ਦੀ ਕਮਾਈ ਖਾਣੀ। ਨਿਰਧਾਰੀ : ਸਤਿ ਅਸਤਿ ਦਾ ਵਿਚਾਰ। ਨਿਰਲੰਭ (ਨਿਰਾਲੰਭ) : ਸਹਾਰੇ ਬਿਨਾ। ਅਗਮਗੜ੍ਹ : ਗਮ ਰਹਿਤ ਮਨ ਰੂਪੀ ਕਿਲਾ। ਤੀਨ ਕਉ ਦਲ ਮਲੇ : ਤ੍ਰੈ ਗੁਣਾਂ ਨੂੰ ਵਸ ਕਰਕੇ ਚਉਥੇ ਪਦ ਵਿਚ ਪਹੁੰਚ ਕੇ ਸੂਰਜ ਦੇ ਪ੍ਰਕਾਸ਼ ਦੀ ਪ੍ਰਾਪਤੀ ਕਰੇ। ਅਰਹੰਤ : ਪੂਜਾ ਜੋਗ, ਬੁੱਧ ਮਤ ਦਾ ਉਹ ਰਿਸ਼ੀ ਜੋ ਗਿਆਨ ਦੁਆਰਾ ਨਿਰਵਾਣ ਨੂੰ ਪ੍ਰਾਪਤ ਹੋਇਆ। ਲੱਚਨ : ਖੋਜਦਿਆਂ। ਬਿਸੀਆਰ : ਨਾਗ। ਨਰਬਦ : ਆਦਮੀ ਤੋਂ ਜੋ ਨਾ ਬਿਆਨ ਕੀਤਾ ਜਾ ਸਕੇ।

ਪੰਨਾ 203-206 : ਮੂਢ : ਗੁਮਰਾਹ, ਭੁੱਲਿਆ ਹੋਇਆ। ਜਾਲ ਜਿਕਰ ਕਰ : ਬੰਦਗੀ ਨਿਮਾਣੇ ਹੋ ਕੇ ਕਰ, ਵਿਸ਼ਵਾਸ ਨਹੀਂ ਡੋਲਣਾ ਚਾਹੀਦਾ। ਸਲਵਾਤ : ਨਿਮਾਜ਼ਾਂ। ਜਲਾਲਤਿ : ਸ਼ੋਭਾ, ਸ੍ਰੇਸ਼ਟਤਾ। ਫਾਰਗ : ਬੇਫਿਕਰ। ਲਾਨਤ ਬਰਸਰ : ਉਨ੍ਹਾਂ ਦੇ ਸਿਰ ਉਪਰ ਫਿਟਕਾਰ ਜੋ ਨਿਮਾਜ਼ ਬਾਰੇ ਕਿੰਤੂ ਕਰਦੇ ਹਨ। ਹੈਬਤ : ਡਰ। ਰਹਿਮਤ : ਕ੍ਰਿਪਾ ਦ੍ਰਿਸ਼ਟੀ। ਰਿਹਲ : ਜਿਸ ਉਪਰ ਪੁਸਤਕ ਟਿਕਾ ਕੇ ਪੜ੍ਹੀ ਜਾਵੇ। ਸਚ ਗਰਦਾਨ ਲੋ ਦਿਲੇ ਜੁਜਾਦਾਨ...ਦਿਲ ਰੂਪੀ ਬਸਤੇ ਵਿਚ ਸਚ ਨੂੰ ਲਪੇਟ ਲੈ। ਬਦਗੋਈ : ਬਦਨਾਮੀ ਕਰਨੀ। ਮਿਹਰ ਮਹਿਰ : ਕ੍ਰਿਪਾ ਦ੍ਰਿਸ਼ਟੀ ਦੀ ਭੇਟਾ। ਅਜਲ : ਮੌਤ ਦਾ ਸਮਾਂ। ਹਭੀ ਥੀਈ ਫਨਾਹ : ਸਭ ਕੁਝ ਨਾਸ਼ਮਾਨ ਹੋ ਜਾਣਾ।

ਪੰਨਾ 207-208 : ਆਹੁਰੰਗ ਦੇਖ ਸਿਆਹੀ...: ?। ਮੂਸਿ ਲੇਵਹੁ : ਲੁੱਟ ਲੈਣਾ। ਖੁਨਾਮ ਸਾਜੇ : ਅਪਰਾਧੀ ਬਣਾਉਣ ਵਾਲੇ। ਲਾਹੂਤ ਓਅੰਕਾਰਾ ਰੇ : ਬ੍ਰਹਮ ਲੀਨਤਾ ਵਿਚ ਪਹੁੰਚਣ ਵਾਲਾ ਓਅੰਕਾਰ ਹੈ। ਵਜੂਦ ਗਿਲਕਾਰਾ (ਫ਼ਾ) : ਵਜੂਦ ਮਿੱਟੀ ਹੋ ਜਾਣ ਵਾਲਾ ਹੈ। ਲਾ ਮਕਾਨ : ਘਰ ਰਹਿਤ ਭਾਵ ਈਸ਼ਵਰ। ਯਕਸਾਰਾ ਰੇ : ਸਾਰੇ ਸਮਸਤ ਵਿਚ। ਇਸਲਾਮ ਕੁਫਰ ਯਕਸਾਰਾ ਰੇ : ਭਾਵ ਧਰਮ ਤੇ ਅਧਰਮ ਸਭ ਥਾਂ ਤੇ ਫੈਲਿਆ ਹੋਇਆ ਹੈ। ਦਸਤਾਗੀਰ ਪੀਰ ਬਿਨ...: ਮੁਰਸ਼ਦ ਦਾ ਹੱਥ ਪਕੜਨ ਬਿਨਾ ਹਕੀਕਤ ਦਾ ਰਸਤਾ ਜੋ ਗੁਬਾਰ ਨਾਲ ਭਰਿਆ ਹੈ ਲੰਘਣਾ

ਐਖਾ ਹੈ। ਤਾਲ ਆਮਦ—: ਸਾਰੇ ਜਵਾਨ ਮਰਦਾਂ ਨੂੰ ਮੂਲ ਬਾਰੇ ਕੋਈ ਖਬਰ ਨਹੀਂ ਪਹੁੰਚਦੀ। ਬੇਖ : ਮੂਲ। ਨੇਸ਼ਤ : ਨਾਸ਼ ਹੋਣਾ। ਗੁਫਤ ਸੁਨੀਦ—ਐਨਲ ਹਕਿ ਪੁਕਾਰਾ ਰੇ : ਜੋ ਅਨਲਹੱਕ ਪੁਕਾਰਦੇ ਹਨ ਉਹ ਕਦੇ ਨਾਸ਼ ਨਹੀਂ ਹੁੰਦੇ। ਲਤੀਫ : ਸੂਖਮ। ਕੀਰੇ ਇਕ ਲਤੀਫ : ਇਕ ਨੂੰ ਸੁਧ ਪਵਿੱਤਰ ਦੱਸ। ਸਰਫ : ਪਰਖਣਾ। ਡਿਠੈ ਸਰਫ ਲਤੀਫ ਕੂ ਕੀਚਨ ਹੋ ਕਤੀਫ : ਪਰਖੇ ਹੋਏ ਸੁਧ ਪਵਿੱਤਰ ਤੱਤ ਨੂੰ ਵੇਖ ਕੇ ਬਾਕੀ ਕਿਵੇਂ ਈਰਖਾ ਕਰਦੇ ਹਨ। ਨਬੂਦ : ਹਸਤੀ ਰਹਿਤ। ਪਹਿਰਨ : ਲਿਬਾਸ। ਪਟਿ ਦੇ : ਰੇਸ਼ਮ ਦੇ। ਲਿੰਗੜੇ : ਫਾਟੇ ਪੁਰਾਣੇ ਕਪੜੇ।

ਪੰਨਾ 209-216 ਹਿਕਨਾ ਪਕ ਤਾਮ...; ਇਕ ਉਹ ਹਨ ਜਿਨ੍ਹਾਂ ਪਾਸ ਖਾਣ ਪੀਣ ਦੀ ਘਾਟ ਨਹੀਂ ਕੁੱਤਿਆਂ ਅੱਗੇ ਸੁੱਟਦੇ ਸਨ। ਤੁਖਾਰ : ਤੰਜੋਰੀਆਂ। ਦਿਰਬ : ਦੌਲਤ। ਤੁਖਮ : ਬੀਜ। ਕੁਬਾਣਿ : ਭੇੜੀ ਆਦਿਤ। ਜਹੂਰ : ਪ੍ਰਕਾਸ਼, ਚਮਤਕਾਰ। ਭੂਪ : ਬਾਦਸ਼ਾਹ। ਮਹਾਰਥੀ : ਵੱਡਾ ਯੋਧਾ। ਓਡੇ ਹੋਏ : ਵੱਡੇ ਰੁੱਖਾਂ ਹੇਠ ਛੁਪੇ ਹੋਏ। ਅੰਜਨੁ : ਸੁਰਮਾ, ਏਥੇ ਰੋਸ਼ਨੀ ਤੋਂ ਭਾਵ ਹੈ। ਦਾਸਤਾਨ : ਕਥਾ ਗੰਦਬ : ਕਣਕ। ਦਰਬ ਤੱਤ : ਦੌਲਤ ਦੇ ਤੱਤ। ਉਲਵੀ : ਫਰਿਸ਼ਤਾ। ਸਿਫਲੀ ਘਟੀਆ।

ਪੰਨਾ 217-224 : ਬੁਖਾਰ : ਗਰਮੀ। ਪਰਸੇਉ : ਪਸੀਨਾ। ਭੇਉ : ਭੇਦ। ਪ੍ਰਬੋਧਿਆ : ਜਗਾਉਣਾ। ਮਲੀਹ : ਮਲਮੂਤਰ। ਮੁਰਤਜਾ : ਜਿਸ ਤੋਂ ਕਿਸੇ ਵਸਤੂ ਦੀ ਆਸ ਰਖੀ ਜਾਂਦੀ ਹੋਵੇ। ਜਕਰੀਆ : ਇਸ ਦੇ ਜਿਉਂਦਿਆਂ ਰੁੱਖ ਵਿਚ ਚੀਰੇ ਜਾਣ ਵਾਲੀ ਘਟਨਾ ਵਲ ਸੰਕੇਤ। ਖੁੜਲ : ਢਠਿਆ ਖੂਹ। ਅਢਾਈ : ਢਾਈ। ਆਲਤ : ਲਿੰਗ। ਨੀਮ : ਅੱਧਾ। ਗੁਸਲ : ਇਸ਼ਨਾਨ। ਸੀਰ : ਮਿੱਠਾ। ਮਹੀ ਹਮਹ ਹਰੋਇ : ਇਨ੍ਹਾਂ ਸਵਾਦਾਂ ਨੇ ਸਾਨੂੰ ਸਭ ਨੂੰ ਲੁਟਿਆ ਹੋਇਆ ਹੈ। ਰੋਗਨ : ਥਿੰਦਿਆਈ। ਮਦਰਾਇ : ਸ਼ਰਾਬ।

ਪੰਨਾ 225-230 ਅਬਦਾਲ : ਮੁਸਲਮਾਨਾਂ ਵਿਚ ਹਿੰਦੂਆਂ ਦੇ ਦਿਕਪਾਲ ਵਾਂਗ 70 ਅਬਦਾਲ ਮੰਨੇ ਹਨ। ਇਨ੍ਹਾਂ ਦੇ ਮੁਖੀ ਨੂੰ ਗੌਂਸ ਦੀ ਪਦਵੀ ਦਿੱਤੀ ਜਾਂਦੀ ਹੈ। ਅਬਦਾਲਾਂ ਦੀ ਬੰਦਗੀ ਆਸਰੇ ਹੀ ਦੁਨੀਆਂ ਕਾਇਮ ਹੈ। ਇਨ੍ਹਾਂ ਵਿਚੋਂ ਜਦ ਇਕ ਮਰ ਜਾਂਦਾ ਹੈ ਤਾਂ ਅਲ੍ਹਾ ਉਸ ਦੀ ਥਾਂ ਕਿਸੇ ਹੋਰ ਨੂੰ ਭੇਜ ਦੇਂਦਾ ਹੈ। ਬਰੂਤਾ : ਮੁੱਛਾਂ। ਕੁਲਾਬ : ਇਕ ਪ੍ਰਕਾਰ ਦਾ ਲੋਹੇ ਦਾ ਹਥਿਆਰ ਮੋਚਨਾ ਆਦਿ। ਇਜ਼ਾਰ : ਸਲਵਾਰ। ਜਾਦ : ਘੁੰਘਰਾਲੇ ਵਾਲ, ਸਿਰ ਦੀ ਝੰਡ ਆਦਿ। ਬਾਣੀ : ਸੰਕਲਪ, ਬਨਾਵਟ ਆਦਿ। ਚਉਕੀਦਾਰੀ ਤੇ...ਖਾਇ : ਰਾਜਾ ਪਰਜਾ ਦੀ ਰਖਿਆ ਕਰਨ ਦੀ ਥਾਂ ਜਬਰਨ ਮਾਮਲਾ ਉਗਰਾਹੁੰਦਾ ਹੈ। ਨੇਸਦਾਰ : ?। ਗੈਬਾਨੀ : ਲੁਕ ਕੇ। ਖੂਕ : ਖੂੰਨ ਕਰਨਾ। ਮਰਦਾਨੇ : ਮਰਦ ਪੁਰਸ਼ ਜੋ ਖੂਨ ਕਰਦੇ ਹਨ। ਦਾਨੰਦ : ਜਾਣਿਆ ਗਿਆ। ਦਿਵਾਨਾ : ਪਾਗਲ। ਬੰਕੇ : ਟੇਡਾ ਮੂੰਹ, ਭਾਵ ਟੇਡਾ ਮੂੰਹ ਕਰ ਕੇ ਹੁਕਮ ਫੁਸਾਉਣਾ ਹੈ। ਗਬਰ : ਧਨ ਦੇ ਮਾਣ ਨਾਲ

ਮਸਤ, ਅਭਿਮਾਨੀ। ਫੁਕਰਾਵਾ : ਫਕਰਾਂ ਦਾ। ਉਪਰਾਵਾ : ਉਪਰਾਲਾ, ਮਦਦ।
ਮੁਹੀਮ : ਲਕਸ਼ਰਕਾਰੀ। ਆਹਨ : ਲੋਹਾ। ਰੂਹੜਾ : ਰੂਹ ਲਈ ਵਿਕਰਤ ਸ਼ਬਦ।
ਮਵਾਸ : ਆਕੀ, ਖ਼ੁਦਮੁਖਤਾਰ।

ਪੰਨਾ 231-244 ਅਸਪ : ਘੋੜਾ। ਬੈਰਾਹਿ : ਸੂਰ। ਬਿਦਾਇਤ (ਬਦਾਅਤ) : ਧੀਰਜ ਦਾ ਉਲੰਘਣ ਕਰਨ ਵਾਲਾ, ਵਿਆਕੁਲ। ਬਿੰਦੀ : ਮਿਥਣਾ, ਨਿਸ਼ਚਿਤ ਕਰਨਾ ਬਾਰਾਂ : ਵਰਖਾ। ਸਿਤੂੰਨ : ਥੰਮ। ਸੰਦੋਏ : ਸਾਇਆਵਾਨ। ਕਵੀਆ : ਸ਼ਕਤੀਵਾਲਾ ਅਮੇਧਿ : ਜੋ ਜਗ ਦੀ ਕੁਰਬਾਨੀ ਯੋਗ ਹੋਵੇ। ਸੁੰਮੁਨ : ਨੇਕ ਕੰਮ। ਮੁਕਨੁ : ਨਾ ਕਰ (ਭੈੜੇ ਕੰਮ)। ਜੀਸਾਰ (ਸੰਸਾਰ) : ਮਗਰ ਮਛ। ਮਿਸਰੀ : ਮਿਠਾਸ। ਸਹਦਿ : ਸ਼ਹਿਤ। ਕਾਨ ਮਿਜਾਲੂ : ?। ਮਨ ਉਰਫ ਨਫਸ ਕੀ ਜਾਤਾ ਫਕਦ ਰਬ ਪਛਾਨਹੁ : ਮਨ ਰੂਹ ਦਾ ਦੂਜਾ ਨਾਮ ਹੈ ਇਸ ਲਈ ਕੇਵਲ ਰੱਬ ਦੀ ਪਹਿਚਾਨ ਕਰਨੀ ਠੀਕ ਹੈ। ਉਰਫ : ਰੂਹ। ਫਕਦ (ਫ਼ਕਤ) : ਕੇਵਲ। ਈਕੋਮਾਏ (ਈਕ ਮਇਆ) : ਮਿਲ ਕੇ ਜੋ ਇਕ ਰੂਪ ਹੋ ਗਿਆ ਹੈ। ਜਿਨਾਰ : ਜਨੇਊ।

ਪੰਨਾ 245-249 ਜ਼ੇਬਾਇਸ : ਸਜਾਵਟ। ਖਿਲਵਤ : ਇਕਾਂਤ ਦੀ ਥਾਂ। ਬਹਿਕਾਰ : ਮਹਿਕ। ਮੁਦਫੀ : ਮਾਰ ਖੋਰਾ। ਨਵੀਸਿੰਦੇ : ਮੁਨਸ਼ੀ। ਫੋਤੇਦਾਰ : ਖਜ਼ਾਨਚੀ। ਮਵਾਸਿਆਂ : ਆਕੀਆਂ ਨੂੰ। ਅਹਿਦੀ : ਫਰਮਾਨ ਲੈ ਕੇ ਜਾਣ ਵਾਲਾ।

## ਸਾਡੀਆਂ ਕੁਝ ਹੋਰ ਮਹੱਤਵਪੂਰਣ ਰਚਨਾਵਾਂ

| | | | |
|---|---|---|---|
| 1. | ਭਾਈ ਜੋਧ ਸਿੰਘ ਗੱਦ ਸੌਰਭ (ਸੰਪੂਰਣ ਗਦ ਰਚਨਾ) | ਸੰਪਾਦਕ : ਪਿਆਰ ਸਿੰਘ | 82.50 |
| 2. | ਸਿੱਖ ਰਹੱਸਵਾਦ | ਬਲਕਾਰ ਸਿੰਘ | 25.00 |
| 3. | ਮੱਧ ਕਾਲੀਨ ਭਗਤੀ ਕਾਵਿ ਦੀ ਭੂਮਿਕਾ | ਭਗਤ ਸਿੰਘ ਵੇਦੀ | 30.00 |
| 4. | ਭਗਤੀ ਸਿਧਾਂਤ ਦੇ ਆਧਾਰ ਸ੍ਰੋਤ | ਮਨਮੋਹਨ ਸਿੰਘ | 75.00 |
| 5. | ਸੂਫੀਮਤ ਅਤੇ ਧਾਰਮਿਕ ਲਹਿਰਾਂ | ਮਨਮੋਹਨ ਸਿੰਘ | 45.00 |
| 6. | ਧਰਮ ਦਾ ਦਾਰਸ਼ਨਿਕ ਪੱਖ | ਵਜ਼ੀਰ ਸਿੰਘ | 20.00 |
| 7. | ਸੁਰਤਿ ਸ਼ਬਦ ਵਿਚਾਰ | ਬਲਬੀਰ ਸਿੰਘ | 18.00 |
| 8. | ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ | ਤਾਰਨ ਸਿੰਘ | 62.00 |
| 9. | ਆਸਾ ਦੀ ਵਾਰ ਦਾ ਟੀਕਾ (ਆਨੰਦ ਘਨ) | ਸੰਪਾਦਕ: ਰਤਨ ਸਿੰਘ ਜੱਗੀ | 28.00 |
| 10. | ਪ੍ਰਾਣ ਸੰਗਲੀ | ਸੰਪਾਦਕ: ਜਗਜੀਤ ਸਿੰਘ ਖਾਨਪੁਰੀ | 100.00 |
| 11. | ਕਸ਼ਫੁਲ ਮਹਿਜੂਬ | ਹਜ਼ਰਤ ਸ਼ੇਖ ਮਖਦੂਮ ਅਲੀ ਹੁਜਵੀਰੀ ਅਨੁਵਾਦਕ : ਕਾਲਾ ਸਿੰਘ ਬੇਦੀ | 92.00 |
| 12. | ਪਰਚੀ ਭਾਈ ਅੱਡਣ ਸ਼ਾਹ ਕੀ | ਭਾਈ ਸਹਿਜ ਰਾਮ | 30.00 |
| 13. | ਜਨਮ ਸਾਖੀ ਸ੍ਰੀ ਗੁਰੂ ਨਾਨਕ ਸ਼ਾਹ ਕੀ | ਸੰਤ ਦਾਸ ਛਿੱਬਰ | 112.75 |
| 14. | ਜਪੁਜੀ ਦੇ ਪੰਜ ਖੰਡ | ਰਾਮ ਸਿੰਘ | 20.50 |
| 15. | ਗੁਰੂ ਨਾਨਕ ਧਰਮ ਚਿੰਤਨ | ਸੰਪਾਦਕ: ਬਲਕਾਰ ਸਿੰਘ | 36.00 |
| 16. | ਗੁਰੂ ਨਾਨਕ ਦਾ ਕੁਦਰਤ ਸਿਧਾਂਤ | ਹਰਪਾਲ ਸਿੰਘ ਪੰਨੂ | 21.50 |
| 17. | ਵਾਰਾਂ ਭਾਈ ਗੁਰਦਾਸ (ਸੰਪਾਦਨ ਅਤੇ ਪਾਠ ਨਿਰਧਾਰਣ) | ਸੰਪਾਦਕ: ਗੁਰਸ਼ਰਨ ਕੌਰ ਜੱਗੀ | 40.50 |
| 18. | ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਕੀਆਂ | ਗੁਰਚਰਨ ਸਿੰਘ ਸੇਕ | 100.00 |
| 19. | ਮਸਨਵੀ ਭਾਖਾ | ਸੰਪਾਦਕ: ਭਾਈ ਮੰਗੂ ਜੀ | 25.00 |
| 20. | ਗੋਰਖ ਬਾਣੀ | ਉਜਾਗਰ ਸਿੰਘ ਸਹਿਗਲ | 45.00 |
| 21. | ਇਸਲਾਮ ਤੇ ਸੂਫੀਵਾਦ | ਗੁਲਵੰਤ ਸਿੰਘ | 50.00 |

ਹੋਰ ਜਾਣਕਾਰੀ ਲਈ ਹੇਠ ਲਿਖੇ ਪਤੇ ਤੇ ਚਿੱਠੀ-ਪੱਤਰ ਕਰੋ


ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

147 002